ਪੰਜਾਬੀ ਦੀ ਮਾਰਕਸਵਾਦੀ ਆਲੋਚਨਾ ਦੀ ਪਰੰਪਰਾ ਵਿਚ ਗਲਪ-ਆਲੋਚਨਾ ਦੀ ਧਾਰਾ ਇਕ ਸਮਰੱਥ ਤੇ ਸ਼ਕਤੀਸ਼ਾਲੀ ਧਾਰਾ ਹੈ, ਜਿਸ ਨੇ ਪੰਜਾਬੀ ਗਲਪ ਦੀਆਂ ਪਰਤਾਂ ਤੇ ਪਾਸਾਰਾਂ ਨੂੰ ਸਮਾਜਿਕ ਤੇ ਸੁਹਜਾਤਮਕ ਪਰਿਪੇਖ ਵਿਚ ਸਮਝਿਆ ਤੇ ਸਮਝਾਇਆ ਹੈ। ਇਸ ਕਾਰਨ ਇਸ ਵਿਧਾਗਤ ਆਲੋਚਨਾ ਦਾ ਮੁਤਾਲਿਆ ਕਰਨ ਲਈ ਅਧਿਐਨ ਕਰਤਾ ਕੋਲ ਜਿਥੇ ਸਮਾਜਿਕ ਚਿੰਤਨ ਦਾ ਹੋਣਾ ਜ਼ਰੂਰੀ ਹੈ, ਉਥੇ ਉਸ ਕੋਲ ਗਲਪ ਦੀ ਹੋਂਦ-ਪ੍ਰਕਿਰਿਆ ਦੀ ਚੇਤਨਾ ਹੋਣੀ ਵੀ ਦਰਕਾਰ ਹੈ। ਡਾ ਹਰਜੀਤ ਦੇ ਅਧਿਐਨ ਮਾਡਲ ਦੀ ਵਿਸ਼ੇਸ਼ ਪ੍ਰਾਪਤੀ ਇਸ ਚੇਤਨਾ ਅਤੇ ਚਿੰਤਨ ਵਿਚ ਹੀ ਨਿਹਿਤ ਹੈ। ਡਾ ਹਰਜੀਤ ਨੇ ਆਪਣੇ ਇਸ ਚਿੰਤਨ ਤੇ ਚੇਤਨਾ ਦੇ ਸਹਾਰੇ ਹੀ ਮਾਰਕਸਵਾਦੀ ਗਲਪ-ਆਲੋਚਨਾ ਦਾ ਵਿਧੀਵੱਧ ਵਿਸ਼ਲੇਸ਼ਣ ਤੇ ਮੁੱਲਾਂਕਣ ਪੇਸ਼ ਕਰਦਿਆਂ ਜਿਥੇ ਸਿਧਾਂਤ ਤੇ ਵਿਹਾਰ ਦਾ ਸੰਤੁਲਿਨ ਵੇਖਣ ਦੀ ਕੋਸ਼ਿਸ਼ ਕੀਤੀ ਹੈ, ਉਥੇ ਨਾਲ ਹੀ ਪੰਜਾਬੀ ਗਲਪ-ਆਲੋਚਨਾ/ਆਲੋਚਕਾਂ ਦੀਆਂ ਸਿਧਾਂਤਕ ਸੰਗਤੀਆਂ/ਵਿਸੰਗਤੀਆ ਉੱਤੇ ਵੀ ਉਂਗਲ ਰੱਖੀ ਹੈ। ਡਾ ਹਰਜੀਤ ਨੇ ਇਨ੍ਹਾਂ ਸੰਗਤੀਆਂ/ਵਿਸੰਗਤੀਆਂ ਨੂੰ ਨਿਸ਼ਚਿਤ ਕਰਨ ਲਈ ਪੰਜਾਬੀ ਗਲਪ-ਆਲੋਚਨਾ ਦੀ ਵਿਚਾਰਧਾਰਾ ਤੇ ਵਿਧੀ ਦੀ ਪਹਿਚਾਣ ਨੂੰ ਆਪਣੇ ਅਧਿਐਨ ਦੇ ਕੇਂਦਰ ਵਿਚ ਰੱਖਿਆ ਹੈ ਅਤੇ ਪੰਜਾਬੀ ਗਲਪ-ਆਲੋਚਕਾਂ ਦੇ ਪ੍ਰਸੰਗ ਵਿਚ ਉਨ੍ਹਾਂ ਦੇ ਕੇਂਦਰੀ-ਨੁਕਤੇ ਨੂੰ ਪਕੜਕੇ ਪੰਜਾਬੀ ਗਲਪ-ਅਲੋਚਨਾ ਵਿਚ ਸਥਾਨ ਨਿਸ਼ਚਿਤ ਕਰਨ ਦਾ ਯਤਨ ਕੀਤਾ ਹੈ। ਇਹ ਯਤਨ ਇਸ ਕਾਰਨ ਹੀ ਸਫ਼ਲ ਹੋ ਸਕਿਆ ਹੈ ਕਿਉਂਕਿ ਡਾ ਹਰਜੀਤ ਕੋਲ ਮਾਰਕਸਵਾਦੀ ਦਰਸ਼ਨ ਦੀ ਸਮਝ ਦੇ ਨਾਲ-ਨਾਲ ਇਸਨੂੰ ਸਮਝਣ ਤੇ ਪਰਖਣ ਦੀਆਂ ਵਿਭਿੰਨ ਵਿਧੀਆਂ ਅਤੇ ਦ੍ਰਿਸ਼ਟੀਆਂ ਦੇ ਸੰਕਲਪੀ ਤੇ ਵਿਚਾਰਧਾਰਾਈ ਆਧਾਰਾਂ ਦੀ ਸੂਝ ਮੌਜੂਦ ਹੈ। ਇਸ ਕਾਰਨ ਡਾ ਹਰਜੀਤ ਦੇ ਅਧਿਐਨ ਮਾਡਲਾਂ ਦੀ ਅਹਿਮੀਅਤ ਜਿਥੇ ਪੰਜਾਬੀ ਗਲਪ-ਆਲੋਚਨਾ ਦੀ ਵਿਚਾਰਧਾਰਕ ਤੇ ਵਿਧੀਮੂਲਕ ਪਹੁੰਚ ਨੂੰ ਉਘਾੜਣ ਤੇ ਪਛਾਣਨ ਵਿਚ ਨਿਹਿਤ ਹੈ, ਉਥੇ ਇਸ ਅਧਿਐਨ ਦੀ ਪ੍ਰਾਪਤੀ ਮਾਰਕਸਵਾਦੀ ਆਲੋਚਨਾ ਦੀ ਦੂਜੀ ਤੇ ਤੀਜੀ ਪੀੜ੍ਹੀ ਦੇ ਨਾਮਵਰ ਆਲੋਚਕਾ ਦੇ ਅਧਿਐਨ ਕਾਰਜ ਨੂੰ ਅਧਿਐਨ ਵਸਤੂ ਵਜੋਂ ਗ੍ਰਹਿਣ ਕਰਨ ਅਤੇ ਬਾਹਰਮੁੱਖੀ ਅਧਿਐਨ ਪੇਸ਼ ਕਰਨ ਦੀ ਹੈ। ਇਸ ਲਈ ਡਾ ਹਰਜੀਤ ਦਾ ਇਹ ਆਲੋਚਨਾਤਮਕ ਕਾਰਜ ਨਿਰਸੰਦੇਹ ਮੈਟਾ-ਅਧਿਐਨ ਦੇ ਅਧਿਐਨ ਖੇਤਰ ਵਿਚ ਇਕ ਇਕ ਸ਼ਲਾਘਾਯੋਗ ਉੱਦਮ ਹੈ।

**ਡਾ ਸੁਰਿੰਦਰ ਕੁਮਾਰ ਦਵੇਸ਼ਵਰ**
ਪ੍ਰੋਫ਼ੈਸਰ (ਰਿਟਾ ਪੰਜਾਬੀ ਅਧਿਐਨ ਸਕੂਲ,
ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।




ਮਾਰਕਸਵਾਦੀ ਪੰਜਾਬੀ ਗਲਪ ਆਲੋਚਨਾ-ਦ੍ਰਿਸ਼ਟੀ
ਡਾ. ਹਰਜੀਤ ਸਿੰਘ



# ਮਾਰਕਸਵਾਦੀ ਪੰਜਾਬੀ ਗਲਪ ਆਲੋਚਨਾ-ਦ੍ਰਿਸ਼ਟੀ

ਡਾ. ਹਰਜੀਤ ਸਿੰਘ

International Publishers
of Indian and Foreign Languages



**Representation Offices :**
• 596 Street, Madera, California-93638
• 8 Automatic Rd, Unit 2C, Brampton L6S 3N5, Canada

*Criticism/Meta Criticism/Marxism*

ISBN : 978-93-5068-235-7
Price : 395/-

**Marxwadi Punjabi Galap Alochana-Drishati**

*By*

**Dr. Harjeet Singh**
Vill-Bilaspur, Teh. & P.O.-Khamanon
Distt.-Fatehgarh Sahib, Pb., Mob.-9876501737
Email :- harjeet23gill@yahoo.com

2013

Lokgeet Parkashan
S.C.O. 26-27, Sector 34 A, Chandigarh-160022
Ph.0172-5077427, 5077428
Punjabi Bhawan Ludhiana
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
Mob: 98154-71219

*Produced and Bound in India*

# ਸਮਰਪਤ

ਹਯਾਤੀ ਦਾ ਇਕੋ ਵਰ੍ਹੇ ਸਾਥ ਛੱਡ ਗਏ
ਸਾਧਾਰਨ ਇਨਸਾਨ ਸਵ. ਪਿਤਾ ਅਵਤਾਰ ਸਿੰਘ, ਜੁਝਾਰੂ ਤਾਇਆ
ਸਵ. ਸੁਖਦੇਵ ਸਿੰਘ ਤੇ ਜ਼ਿੰਦਗੀ ਜੀਉਣ ਦੀ ਇੱਛਾ
ਨਾਲ ਭਰਪੂਰ ਸਵ. ਵੀਰ ਮਨਦੀਪ ਸਿੰਘ
ਦੀ ਨਿੱਘੀ ਯਾਦ ਨੂੰ

# ਤਤਕਰਾ


| | | |
|---|---|---|
| * | *ਭੂਮਿਕਾ* | *7* |
| * | ਗਲਪ : ਸਰੂਪ ਤੇ ਸਿਧਾਂਤ | 11 |
| * | ਆਧੁਨਿਕ ਗਲਪੀ-ਵਿਧਾਵਾਂ : ਨਾਵਲ-ਰੂਪ ਤੇ ਕਹਾਣੀ-ਰੂਪ | 51 |
| * | ਪੰਜਾਬੀ ਗਲਪ-ਆਲੋਚਨਾ : ਵਿਚਾਰਧਾਰਕ ਤੇ ਵਿਧੀਮੂਲਕ ਪਰਿਪੇਖ | 67 |
| * | ਟੀ. ਆਰ. ਵਿਨੋਦ ਦੀ ਗਲਪ-ਆਲੋਚਨਾ : ਪ੍ਰਬੁੱਧਤਾ ਤੇ ਪ੍ਰਤਿਬੱਧਤਾ | 115 |
| * | ਜੋਗਿੰਦਰ ਸਿੰਘ ਰਾਹੀ ਦੀ ਗਲਪ-ਆਲੋਚਨਾ : ਅੰਤਰ-ਅਨੁਸ਼ਾਸਨੀ ਪਹੁੰਚ | 127 |
| * | ਕੇਸਰ ਸਿੰਘ ਕੇਸਰ ਦੀ ਗਲਪ-ਆਲੋਚਨਾ : ਸ਼੍ਰੇਣੀ-ਸੰਘਰਸ਼ ਦੀ ਪਛਾਣ | 139 |
| * | ਹਰਿਭਜਨ ਸਿੰਘ ਭਾਟੀਆ ਦੀ ਗਲਪ-ਆਲੋਚਨਾ : ਪੁਨਰ-ਚਿੰਤਨ ਦੀ ਪ੍ਰਕਿਰਿਆ | 149 |
| * | ਡਾ. ਦਵੇਸ਼ਵਰ ਦੀ ਗਲਪ-ਆਲੋਚਨਾ : ਵਸਤ, ਵਿਧੀ ਤੇ ਦ੍ਰਿਸ਼ਟੀ ਦੀ ਪਛਾਣ | 159 |
| * | ਰਜਨੀਸ਼ ਬਹਾਦਰ ਦੀ ਗਲਪ-ਆਲੋਚਨਾ : ਸਭਿਅਤਾ ਤੇ ਸੰਸਕ੍ਰਿਤੀ ਦੇ ਅੰਤਰ-ਦਵੰਦਾਂ ਦੀ ਪਛਾਣ | 171 |
| * | ਸੁਰਜੀਤ ਗਿੱਲ ਦੀ ਗਲਪ-ਆਲੋਚਨਾ : ਪੰਜਾਬੀ ਨਾਵਲ ਦੀ ਮਾਰਕਸੀ ਪੜ੍ਹਤ | 181 |
| * | ਸਹਾਇਕ ਸਮੱਗਰੀ | 188 |

# ਭੂਮਿਕਾ

ਮਾਰਕਸਵਾਦ ਪਿਛਲੇ ਸਮੇਂ ਤੋਂ ਮਹੱਤਵਪੂਰਨ ਤੇ ਫ਼ੈਸਲਾਕੁਨ ਅਜਿਹਾ ਵਿਸ਼ਵ-ਦ੍ਰਿਸ਼ਟੀਕੋਣ ਰਿਹਾ ਹੈ, ਜਿਸ ਦੀ ਸਾਰਥਕਤਾ ਤੇ ਨਿਰਾਰਥਕਤਾ ਦਾ ਮਸਲਾ ਆਦਿ ਤੋਂ ਉਸਦੇ ਅੰਗ-ਸੰਗ ਹੈ। ਵਰਤਮਾਨਿਕ 'ਉੱਤਰ' ਦੀ ਸਥਿਤੀ ਅਧੀਨ 'ਇਤਿਹਾਸ ਦੇ ਅੰਤ' ਤੇ 'ਵਿਚਾਰਧਾਰਾ ਦੇ ਅੰਤ' ਦੀ ਉਕਤੀ ਨੇ ਪ੍ਰਤੱਖ ਰੂਪ ਵਿਚ ਇਸ ਦਰਸ਼ਨ ਦੀ ਮੌਤ ਦੇ ਫ਼ਤਵੇ ਪੜ੍ਹੇ ਹਨ। ਪ੍ਰੰਤੂ ਇਸ ਦੇ ਬਾਵਜੂਦ ਵੀ ਇਸ ਸਮੇਂ ਦੇ ਅੰਤਰ-ਦਵੰਦਾਂ ਤੇ ਅੰਤਰ-ਵਿਰੋਧਤਾਈਆਂ ਨੇ ਵਿਸ਼ਵ ਦੇ ਦਾਰਸ਼ਨਿਕਾਂ ਨੂੰ ਕਾਰਲ ਮਾਰਕਸ ਦੇ ਚਿੰਤਨ ਨੂੰ ਪੁਨਰ-ਚਿੰਤਨ ਦੀ ਪ੍ਰਕਿਰਿਆ ਵਿਚ ਪਾਉਣ ਲਈ ਮਜਬੂਰ ਕੀਤਾ ਹੈ। ਇਸ ਦੌਰਾਨ ਜਿਨਾਂ ਚਿੰਤਕਾਂ ਵੱਲੋਂ ਮਾਰਕਸਵਾਦ ਦੇ ਅੰਤ ਦਾ ਐਲਾਨ ਕੀਤਾ ਗਿਆ ਸੀ, ਉਨ੍ਹਾਂ ਨੇ ਹੀ 'ਕਾਰਲ ਮਾਰਕਸ ਦੀ ਵਾਪਸੀ' ਦਾ ਨਾਹਰਾ ਬੁਲਦ ਕੀਤਾ ਹੈ। ਇਹ ਸਥਿਤੀ ਨਿਰਸੰਦੇਹ 'ਅਰਬਦ ਨਰਬਦ ਧੰਦੂ ਕਾਰੇ' ਦੀ ਹੈ, ਜਿਸ ਵਿਚਲੇ ਮੁੱਲਾਂ ਦੇ ਮੂਲ ਤੱਕ ਧੁੰਦ ਵਿਚ ਲਿਪਟੇ ਪਏ ਹਨ। ਅਜਿਹਾ ਇਸ ਕਰਨ ਹੈ ਕਿਉਂਕਿ ਇਸ ਉੱਤਰ-ਆਧੁਨਿਕ ਯੁੱਗ ਦੇ ਲੋਕਤਾਂਤਰਿਕ ਸੁਭਾਅ ਕਾਰਨ ਸੱਤਾ ਸਥਾਪਤੀ ਦਾ ਮਸਲਾ ਕੋਈ ਸਾਧਾਰਨ ਜਾਂ ਸਰਲ ਮਸਲਾ ਨਹੀਂ ਹੈ, ਸਗੋਂ ਵਧੇਰੇ ਜਟਿਲ ਤੇ ਸੂਖ਼ਮ ਵਰਤਾਰਾ ਬਣ ਗਿਆ ਹੈ। ਜਿਸ ਅਧੀਨ ਪ੍ਰਬਲ ਸ਼ਕਤੀਆਂ ਆਪਣੀਆਂ ਇੱਛਾਵਾਂ ਤੇ ਹਿੱਤਾਂ ਨੂੰ ਅਪ੍ਰਤੱਖ ਰੂਪ ਵਿਚ ਪ੍ਰਾਧੀਨ ਸ਼੍ਰੇਣੀਆਂ ਦੀ ਚੇਤਨਾ ਤੇ ਸੰਵੇਦਨਾ ਦਾ ਅੰਗ ਬਣਾਕੇ, ਉਨ੍ਹਾਂ ਦੀ ਸਹਿਮਤੀ ਨਾਲ ਸ਼ਾਸਨ ਕਰਦੀਆਂ ਹਨ। ਇਸ ਸਹਿਮਤੀ ਨੂੰ ਬਣਾਈ ਰੱਖਣ ਲਈ ਸ਼ਾਸਕ-ਸ਼੍ਰੇਣੀਆਂ ਤਬਦੀਲ ਹੁੰਦੀਆਂ ਪ੍ਰਸਥਿਤੀਆਂ ਪ੍ਰਤੀ ਉੱਤਰਦਾਈ ਰੁੱਖ਼ ਵੀ ਅਖ਼ਤਿਆਰ ਕਰਦੀਆਂ ਹਨ ਤੇ ਪ੍ਰਾਧੀਨ-ਸ਼੍ਰੇਣੀਆਂ ਦੀਆਂ ਇੱਛਾਵਾਂ ਨੂੰ ਬਦਲਣ ਲਈ ਲਚਕੀਲਾ ਰੁਖ਼ ਵੀ ਅਪਣਾਉਂਦੀਆਂ ਹਨ। ਇਸ ਨਾਲ ਸ਼ਾਸਕ-ਸ਼੍ਰੇਣੀਆਂ ਆਪਣੀਆਂ ਇੱਛਾਵਾਂ ਤੇ ਹਿੱਤਾਂ ਨੂੰ ਪ੍ਰਾਧੀਨ-ਸ਼੍ਰੇਣੀਆਂ ਦੇ ਦਿਲ, ਦਿਮਾਗ ਤੇ ਜੀਵਨ ਵਿਚ ਭਰਕੇ, ਇਨ੍ਹਾਂ ਨੂੰ ਪ੍ਰਾਧੀਨ-ਸ਼੍ਰੇਣੀਆਂ ਦੀਆਂ ਸੁਤੰਤਰ ਦਿਲਚਸਪੀਆਂ ਤੇ ਇੱਛਾਵਾਂ ਦੇ ਰੂਪ ਵਿਚ ਪੇਸ਼ ਕਰਨ ਦੇ ਸਮਰੱਥ ਹੁੰਦੀਆਂ ਹਨ। ਇਸ ਪ੍ਰਕਿਰਿਆ ਲਈ ਸ਼ਾਸਕ-ਸ਼੍ਰੇਣੀਆਂ ਨੂੰ ਘੱਟੋ-ਘੱਟ ਪ੍ਰਧਾਨਗੀ ਦੀ ਕੋਸ਼ਿਸ਼ਾਂ ਲਈ ਕੁਝ ਕਦਰਾਂ-ਕੀਮਤਾਂ ਸਿਰਜਣੀਆਂ ਪੈਂਦੀਆਂ ਹਨ, ਜਿਹੜੀਆਂ ਉਨ੍ਹਾਂ ਦੇ ਵਿਚਾਰਾਂ ਤੇ ਆਦੇਸ਼ਾਂ ਦਾ ਰੂਪ-ਵਟਾ ਸਕਣ। ਇਸ ਪ੍ਰਕਿਰਿਆ ਅਧੀਨ ਸ਼ਾਸਕ-ਸ਼੍ਰੇਣੀਆਂ ਸਭਿਅਕ-ਸਮਾਜ (civil society) ਦੇ ਵਿਭਿੰਨ ਸਾਧਨਾਂ ਜਿਵੇਂ ਵਿਦਿਅਕ-ਸੰਸਥਾਵਾਂ, ਧਾਰਮਿਕ ਸੰਸਥਾਵਾਂ, ਪਰਿਵਾਰ, ਮੀਡੀਆ, ਸਾਹਿਤ ਆਦਿ ਦੀ ਵਰਤੋਂ ਦੇ ਨਾਲ-ਨਾਲ ਸਵੀਕ੍ਰਿਤੀ ਦੀਆਂ ਸੰਕਟਮਈ-ਸਥਿਤੀਆਂ ਅਧੀਨ ਰਾਜਨੀਤਿਕ-ਸਮਾਜ (political society) ਦੇ ਦਮਨਕਾਰੀ ਸਾਧਨਾਂ (ਜਿਵੇਂ ਅਦਾਲਤਾਂ, ਫੌਜ, ਪੁਲਿਸ, ਜੇਲਾਂ ਆਦਿ) ਦੀ ਵਰਤੋਂ ਵੀ ਕਰਦੀਆਂ ਹਨ। ਜਿਸ ਨਾਲ

ਸ਼ਾਸਕ-ਸ਼੍ਰੇਣੀਆਂ ਸਭਿਅਕ ਤੇ ਰਾਜਨੀਤਿਕ ਸਮਾਜ ਦੇ ਉਪਕਰਣਾਂ ਦੀ ਸੰਯੁਕਤੀ ਦੁਆਰਾ ਪ੍ਰਾਧੀਨ-ਸ਼੍ਰੇਣੀ ਦੇ ਸਮਾਜਿਕ-ਵਿਹਾਰ ਨੂੰ ਨਿਯੰਤ੍ਰਤ ਕਰਦੀਆਂ ਹਨ ਅਤੇ ਸੰਬੰਧਿਤ ਸਮਾਜ ਦੀ ਬੌਧਿਕ ਤੇ ਨੈਤਿਕ ਅਗਵਾਈ ਕਰਨ ਦੀ ਸਵੀਕ੍ਰਿਤੀ ਪ੍ਰਾਪਤ ਕਰ ਲੈਂਦੀਆਂ ਹਨ।

ਇਸ ਪ੍ਰਸੰਗ ਵਿਚ ਇਸ ਸਹਿਮਤੀ ਨੂੰ ਤੋੜਨ ਲਈ ਕਿਸੇ ਵੀ ਪ੍ਰਕਾਰ ਦੇ ਸਿੱਧਾ-ਹਮਲਾ ਕਰਨ ਤੋਂ ਪੂਰਵ ਇਹ ਅਨਿਵਾਰੀ ਹੋ ਜਾਂਦਾ ਹੈ ਕਿ ਇਕ ਪਾਸੇ 'ਪ੍ਰਾਧੀਨ-ਸ਼੍ਰੇਣੀ/ਕਿਰਤੀ ਸ਼੍ਰੇਣੀ ਨੂੰ ਸਮਾਜਿਕ-ਵਿਹਾਰ ਵਿਚੋਂ ਪ੍ਰਾਪਤ ਹੋਈ ਸਾਧਾਰਨ-ਚੇਤਨਾ ਤੇ ਉਨ੍ਹਾਂ ਦੇ ਨੈਤਿਕ ਵਿਹਾਰ ਨੂੰ ਪ੍ਰਭਾਵਿਤ ਕਰਦੀ ਹੋਈ ਵਿਰਸੇ ਵਿਚੋਂ ਪ੍ਰਾਪਤ ਸਾਧਾਰਨ-ਚੇਤਨਾ' ਵਿਚਲੇ ਅੰਤਰ ਨੂੰ 'ਵਿਹਾਰ ਦੇ ਦਰਸ਼ਨ' (philosophy of praxis) ਨਾਲ ਹੱਲ ਕਰੇ ਅਤੇ ਦੂਜੇ ਪਾਸੇ ਆਪਣੇ ਸਾਂਝੇ ਰਾਜਨੀਤਿਕ-ਉਦੇਸ਼ ਦੀ ਪੂਰਤੀ ਲਈ ਸਾਮਾਨ-ਹਿੱਤਾਂ ਵਾਲੀਆਂ ਸ਼੍ਰੇਣੀਆਂ ਦੀ ਉਸ ਜਬਾਬੀ-ਪ੍ਰਭੂਤਾ (counter-hegemony) ਦੇ ਪੱਖ ਨੂੰ ਮਜਬੂਤ ਕਰਨ (war of position) ਦਾ ਯਤਨ ਕਰੇ, ਜਿਹੜੀ ਇਕ ਵਿਸਤਰਤ ਪ੍ਰਭੂਤਾ ਜਾਂ ਸਥਾਪਿਤ-ਪ੍ਰਭੂਤਾ ਦੀ ਪ੍ਰਧਾਨਗੀ ਅਧੀਨ ਆਪਣੀ ਵਿਸ਼ੇਸ਼ ਹੋਂਦ ਰੱਖਦੀ ਹੈ। ਇਸ ਲਈ ਨਾ ਕੇਵਲ ਸਮਾਜਿਕ-ਚੇਤਨਾ ਦੇ ਵਿਭਿੰਨ ਮੁਹਾਜਾਂ ਉੱਤੇ ਹੀ, ਸਗੋਂ ਵਿਹਾਰ ਦੇ ਦਰਸ਼ਨ ਦੇ ਬੁਨਿਆਦੀ ਸੁਭਾਅ ਤੇ ਸਰੂਪ ਨੂੰ ਵੀ ਧਿਆਨ ਰੱਖਣ ਦੀ ਜ਼ਰੂਰਤ ਹੈ, ਜਿਹੜਾ ਕਾਰਲ ਮਾਰਕਸ ਦੀ ਇਸ ਉਕਤੀ ਵਿਚ ਨਿਹਿਤ ਹੈ ਕਿ 'ਦਾਰਸ਼ਨਿਕਾਂ (ਫ਼ਿਲਾਸਫਰਾਂ) ਨੇ ਸੰਸਾਰ ਦੀ, ਵੱਖ ਵੱਖ ਢੰਗਾਂ ਨਾਲ ਕੇਵਲ ਵਿਆਖਿਆ ਕੀਤੀ ਹੈ, ਪਰ ਮੁੱਖ ਸਵਾਲ ਇਹ ਨੂੰ ਬਦਲਣ ਦਾ ਹੈ।'

ਹੱਥਲੀ ਪੁਸਤਕ ਵਿਚ ਭਾਵੇਂ ਮਾਰਕਸਵਾਦੀ ਦਰਸ਼ਨ ਦੀ ਇਕ ਸ਼ਾਖਾ ਸਾਹਿਤ-ਚਿੰਤਨ ਸੰਬੰਧੀ ਕੋਈ ਨਿਸ਼ਚਿਤ ਸਿਧਾਂਤਕ ਧਰਾਤਲ ਤਿਆਰ ਨਹੀਂ ਕੀਤਾ ਗਿਆ, ਪਰ ਇਸ ਦਰਸ਼ਨ ਦੇ ਉਪਰੋਕਤ ਨੁਕਤਿਆਂ ਤੇ ਹੋਰਨਾਂ ਆਲੋਚਨਾ ਪੱਧਤੀਆਂ ਦੀਆਂ ਅੰਤਰ-ਦ੍ਰਿਸ਼ਟੀਆਂ ਦੀ ਧੁਨੀ ਹਰ ਮਜ਼ਮੂਨ ਦੀਆਂ ਪਰਤਾਂ ਵਿਚੋਂ ਸੁਣਾਈ ਦਿੰਦੀ ਹੈ। ਜਿਸ ਦੀ ਸਹਾਇਤਾ ਨਾਲ ਹੀ ਮਾਰਕਸਵਾਦੀ ਪੰਜਾਬੀ ਗਲਪ-ਆਲੋਚਨਾ ਦਾ ਮੁਤਲਿਆ ਕਰਨ ਦਾ ਯਤਨ ਕੀਤਾ ਗਿਆ ਹੈ ਅਤੇ ਪੰਜਾਬੀ ਗਲਪ-ਚਿੰਤਕਾਂ ਦੀ ਵਿਚਾਰਧਾਰਾ ਤੇ ਵਿਧੀ ਦੀ ਨਿਸ਼ਾਨਦੇਹੀ ਕੀਤੀ ਗਈ ਹੈ। ਇਨ੍ਹਾਂ ਚਿੰਤਕਾਂ ਦੀ ਚੋਣ ਵਿਚ ਪਹਿਲੀ ਪੀੜ੍ਹੀ ਦੇ ਪ੍ਰਮੁੱਖ ਮਾਰਕਸਵਾਦੀ ਚਿੰਤਕਾਂ ਸੰਤ ਸਿੰਘ ਸੇਖੋਂ ਤੇ ਕਿਸ਼ਨ ਸਿੰਘ ਦੇ ਆਲੋਚਨਾਤਮਿਕ ਕਾਰਜ ਸੰਬੰਧੀ ਪਹਿਲਾਂ ਮੌਜੂਦ ਗੁਣਾਤਮਕ ਤੇ ਗਿਣਾਤਮਕ ਕਾਰਜਾਂ ਦੀ ਮਜੂਦਗੀ ਕਰਕੇ ਸੁਚੇਤ ਰੂਪ ਵਿਚ ਵਿਚਾਰ ਅਧੀਨ (ਵੱਖਰੇ ਮਜ਼ਮੂਨਾਂ ਦੇ ਰੂਪ ਵਿਚ) ਨਹੀਂ ਲਿਆਂਦਾ ਗਿਆ ਅਤੇ ਦੂਜੀ ਤੇ ਤੀਜੀ ਪੀੜ੍ਹੀ ਦੇ ਪ੍ਰਮੁੱਖ ਮਾਰਕਸਵਾਦੀ ਪੰਜਾਬੀ ਗਲਪ-ਚਿੰਤਕਾਂ ਦੇ ਕਾਰਜ ਨੂੰ ਹੀ ਅਧਿਐਨ-ਵਸਤੂ ਗ੍ਰਹਿਣ ਕੀਤਾ ਗਿਆ ਹੈ। ਇਸ ਅਧੀਨ ਟੀ. ਆਰ. ਵਿਨੋਦ ਦੀ ਪ੍ਰਬੁੱਧ ਤੇ ਪ੍ਰਤਿਬੱਧ ਮਾਰਕਸਵਾਦੀ ਗਲਪ-ਆਲੋਚਨਾ ਦੀ ਵਿਧੀ ਤੇ ਵਿਚਾਰਧਾਰਾ ਦੀ ਨਿਸ਼ਾਨਦੇਹੀ ਕੀਤੀ ਹੈ, ਜੋਗਿੰਦਰ ਸਿੰਘ ਰਾਹੀ ਦੀ ਅੰਤਰ-ਅਨੁਸ਼ਾਸਨੀ ਪਹੁੰਚ ਨੂੰ ਪਹਿਚਾਨਣ ਦਾ ਯਤਨ ਕੀਤਾ ਹੈ, ਕੇਸਰ ਸਿੰਘ ਕੇਸਰ ਦੀ

ਸ਼੍ਰੇਣੀ ਸੰਘਰਸ਼ ਆਧਾਰਿਤ ਗਲਪ-ਆਲੋਚਨਾ ਦੇ ਢਾਂਚੇ ਨੂੰ ਦ੍ਰਿਸ਼ਟੀਗੋਚਰ ਕਰਨ ਦੀ ਕੋਸ਼ਿਸ਼ ਕੀਤੀ ਹੈ, ਹਰਿਭਜਨ ਸਿੰਘ ਭਾਟੀਆ ਦੀ ਚਿੰਤਨ ਕੇਂਦਰਿਤ ਗਲਪ-ਆਲੋਚਨਾ ਦੀ ਸੰਰਚਨਾ ਨੂੰ ਵੇਖਿਆ ਹੈ, ਸੁਰਿੰਦਰ ਕੁਮਾਰ ਦਵੇਸ਼ਵਰ ਦੀ ਵਸਤ, ਵਿਧੀ ਤੇ ਦ੍ਰਿਸ਼ਟੀ ਨੂੰ ਪਹਿਚਾਨਣ ਵਾਲੀ ਗਲਪ-ਆਲੋਚਨਾ ਨੂੰ ਸਮਝਣ ਦਾ ਯਤਨ ਕੀਤਾ ਹੈ, ਰਜਨੀਸ਼ ਬਹਾਦਰ ਸਿੰਘ ਦੀ ਆਧਾਰ ਤੇ ਉਸਾਰ ਦੇ ਅੰਤਰ-ਸੰਬੰਧਾਂ ਨੂੰ ਪਕੜਨ ਵਾਲੀ ਗਲਪ-ਆਲੋਚਨਾ ਦਾ ਮੁੱਲਾਂਕਣ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਸੁਰਜੀਤ ਗਿੱਲ ਦੀ ਪੜ੍ਹਤਮੁੱਖੀ ਗਲਪ-ਆਲੋਚਨਾ ਦੀਆਂ ਸੰਗਤੀਆਂ/ਵਿਸੰਗਤੀਆਂ ਨੂੰ ਅਧਿਐਨ-ਵਸਤੂ ਵਜੋਂ ਗ੍ਰਹਿਣ ਕਰਨ ਦਾ ਯਤਨ ਕੀਤਾ ਗਿਆ ਹੈ। ਭਾਵੇਂ ਇਨ੍ਹਾਂ ਹਾਜ਼ਰ ਚਿੰਤਕਾਂ ਦੀ ਚੋਣ ਬਾਰੇ ਕਿਸੇ ਪ੍ਰਕਾਰ ਦੇ ਕਿੰਤੂ ਦੀ ਗੁਜਾਇਸ਼ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਪਰ ਇਸ ਲਈ ਸ਼ੁਰੂਆਤ ਵਿਚ ਹੀ ਖਿਮਾ ਜਾਚਨ ਕਰਕੇ ਬਚਣ ਦਾ ਯਤਨ ਜ਼ਰੂਰ ਕੀਤਾ ਜਾ ਸਕਦਾ ਹੈ।

ਇਸ ਤੋਂ ਅੱਗੇ ਮੈਂ ਪੁਸਤਕ ਨੂੰ ਆਕਾਰ ਦੇਣ ਲਈ ਜਿਨ੍ਹਾਂ ਇਨਸਾਨਾਂ ਦਾ ਅਮੁੱਲ ਤੇ ਅਮੁੱਕ ਯੋਗਦਾਨ ਰਿਹਾ ਹੈ, ਉਨ੍ਹਾਂ ਦਾ ਸ਼ੁਕਰੀਆ ਅਦਾ ਕਰਨਾ ਮੈਂ ਆਪਣਾ ਇਕਲਾਖ਼ੀ ਫ਼ਰਜ ਮਹਿਸੂਸ ਕਰਦਾ ਹਾਂ, ਉਨ੍ਹਾਂ ਵਿਚੋਂ ਸਰਵ-ਪ੍ਰਥਮ ਮੈਂ ਸ੍ਰੀ ਹੰਸ ਰਾਜ ਗੰਧਾਰ ਉਨਾਂ ਦੀ ਅਣਥੱਕ, ਪ੍ਰਬੁੱਧ, ਸੁਹਿਰਦ ਤੇ ਸੰਵੇਦਨਸ਼ੀਲ ਸ਼ਖ਼ਸੀਅਤ ਸਾਹਵੇਂ ਸਦਾ ਨਤਮਸਤਕ ਹਾਂ, ਜਿਨਾਂ ਦੀ ਪ੍ਰੇਰਣਾ ਸੀ ਤੇ ਇਹ ਕਾਰਜ ਮੁਕੰਮਲ ਹੋਇਆ। ਇਸ ਦੇ ਨਾਲ ਹੀ ਮੈਂ ਆਪਣੇ ਗੁਰੂਦੇਵ ਪ੍ਰੋਫੈਸਰ ਸੁਰਿੰਦਰ ਕੁਮਾਰ ਦਵੇਸ਼ਵਰ ਦਾ ਵੀ ਧੰਨਵਾਦੀ ਹਾਂ, ਜਿਨਾਂ ਮੇਰੀ ਚਿੰਤਨ ਪੱਧਰ ਉੱਤੇ ਸਹਾਇਤਾ ਸਦਾ ਖਿੜੇ ਮੱਥੇ ਕਰਦਿਆਂ, ਸਦਾ ਮਿਹਨਤ ਨੂੰ ਸਫ਼ਲਤਾ ਦਾ ਸਾਧਨ ਦੱਸਦਿਆਂ ਹੌਸਲਾ-ਅਫ਼ਜਾਈ ਕੀਤੀ ਹੈ। ਇਸ ਲਈ ਮੈਂ ਉਨ੍ਹਾਂ ਦਾ ਸਦਾ ਰਿਣੀ ਹਾਂ।

ਮੈਂ ਆਪਣੀ ਜੀਵਨ-ਸਾਥਣ ਡਾ. ਮਨਿੰਦਰ ਕੌਰ ਦਾ ਵੀ ਵਿਸ਼ੇਸ਼ ਤੌਰ ’ਤੇ ਸ਼ੁਕਰਗੁਜਾਰ ਹਾਂ, ਜਿਸ ਨੇ ਕਠਿਨ ਪ੍ਰਸਥਿਤੀਆਂ ਵਿਚ ਮੇਰਾ ਸਾਥ ਹੀ ਨਹੀਂ ਦਿੱਤਾ, ਸਗੋਂ ਮੇਰੀ ਖੁਸ਼ੀ ਨੂੰ ਅਹਿਮੀਅਤ ਦਿੰਦਿਆਂ ਮੇਰੀਆਂ ਕਮਜੋਰੀਆਂ ਤੇ ਸਮੱਸਿਆਵਾਂ ਨੂੰ ਵੀ ਸਦਾ ਸਵੀਕਾਰਿਆ, ਸਮਝਿਆ ਤੇ ਸਵਾਰਿਆ ਹੈ।

ਇਸ ਤੋਂ ਇਲਾਵਾ ਮੈਂ ਆਪਣੇ ਵੀਰਾਂ ਵਰਗੇ ਹਮ-ਖ਼ਿਆਲ ਤੇ ਹਮ-ਪੇਸ਼ਾ ਦੋਸਤਾਂ (ਡੀ. ਏ. ਵੀ. ਕਾਲਜ ਚੰਡੀਗੜ੍ਹ ਦੇ ਦੋਸਤਾਂ) ਦਾ ਵੀ ਵਿਸ਼ੇਸ਼ ਤੌਰ ’ਤੇ ਧੰਨਵਾਦੀ ਹਾਂ, ਜਿਹੜੇ ਮੇਰੇ ਨਾਲ ਹੀ ਨਹੀਂ ਤੁਰੇ ਸਗੋਂ ਮੈਨੂੰ ਮੇਰੀਆਂ ਸਮੱਸਿਆਵਾਂ, ਸੀਮਾਵਾਂ ਤੇ ਸੰਭਾਵਨਾਵਾਂ ਦੇ ਸਨਮੁੱਖ ਰੱਖਦੇ ਰਹੇ ਹਨ ਅਤੇ ਮੇਰੀ ਜ਼ਿੰਦਗੀ ਨੂੰ ਗਤੀ ਪ੍ਰਦਾਨ ਕਰਦੇ ਰਹੇ ਹਨ। ਇਸ ਦੇ ਨਾਲ ਹੀ ਮੈਂ ਆਪਣੇ ਪਿਆਰੇ ਦੋਸਤ ਗੁਰਪ੍ਰੀਤ ਸਿੰਘ (ਰਿਸਰਚ ਸਕਾਲਰ, ਪੰਜਾਬੀ ਵਿਭਾਗ, ਪੀ. ਯੂ. ਚੰਡੀਗੜ੍ਹ) ਅਤੇ ਲੋਕਗੀਤ ਪ੍ਰਕਾਸ਼ਨ ਦਾ ਵੀ ਦਿਲੋਂ ਧੰਨਵਾਦੀ ਹਾਂ, ਜਿਨ੍ਹਾਂ ਨੇ ਇਸ ਪੁਸਤਕ ਨੂੰ ਆਕਾਰ ਦੇਣ ਲਈ ਕ੍ਰਮਵਾਰ ਪਰੂਫ਼ ਰੀਡਿੰਗ ਤੇ ਛਪਾਈ ਦਾ ਕਾਰਜ ਕੀਤਾ ਹੈ।

**ਹਰਜੀਤ ਸਿੰਘ**

*Fiction is not only a representation of social reality, but also a necessary functional part of social control and also paradoxically an important element in social change.*

**Joan Rockwell**

# ਗਲਪ : ਸਰੂਪ ਤੇ ਸਿਧਾਂਤ

'ਗਲਪ' ਆਪਣੇ ਕੋਸ਼ਗਤ ਅਰਥਾਂ ਵੱਜੋਂ ਮਨੋ-ਕਲਪਿਤ ਸਿਰਜਨਾ ਹੈ। ਗਲਪ ਦੇ ਸਮਾਨਾਂਤਰ ਅੰਗਰੇਜ਼ੀ ਸ਼ਬਦ ਫਿਕਸ਼ਨ (fiction) ਵੀ ਤੱਥ ਤੋਂ ਪਰ੍ਹੇ ਦੀ ਘਾੜਤ ਵੱਲ ਸੰਕੇਤ ਕਰਦਾ ਹੋਇਆ ਗਲਪ ਨੂੰ ਮਨੋਕਲਪਿਤ ਸਿਰਜਨਾ ਵੱਜੋਂ ਹੀ ਦ੍ਰਿੜ ਕਰਵਾਉਂਦਾ ਹੈ, ਜਿਹੜਾ ਤੱਥਮੁਕਤ ਸਿਰਜਨਾ ਦੇ ਰੂਪ ਵਿਚ ਗਲਪ ਨੂੰ ਸਹਿਜਭਾਵੀ ਅਰਥਾਂ ਵਿਚ ਝੂਠ ਦੇ ਅਰਥ ਘੇਰੇ ਤੱਕ ਲੈ ਜਾਂਦਾ ਹੈ। ਇਸ ਕਾਰਨ ਗਲਪ ਦੀ ਹੋਂਦ ਸਹਿਜ ਹੀ ਆਪਹੁਦਰੀ ਜਾਂ ਖਲਾਅ ਵਿਚੋਂ ਪੈਦਾ ਹੋਈ ਆਧਾਰ-ਵਿਹੂਣੀ ਤੇ ਨਿਰਾਰਥਕ ਸਿਰਜਨਾ ਵਜੋਂ ਸਾਕਾਰ ਹੁੰਦੀ ਹੈ। ਪ੍ਰੰਤੂ ਧਿਆਨਯੋਗ ਨੁਕਤਾ ਇਹ ਹੈ ਕਿ ਮਨੁੱਖ ਦੀ ਮਨੋ-ਕਲਪਨਾ/ਗਲਪ ਉਸ ਮਨੁੱਖੀ-ਚੇਤਨਾ ਦਾ ਹੀ ਉਪ-ਅੰਗ ਹੈ ਜਿਸ ਮਨੁੱਖੀ-"ਚੇਤਨਾ ਦਾ ਮਨੁੱਖ ਦੇ ਪਦਾਰਥਕ ਚੌਗਿਰਦੇ ਨਾਲ ਅਟੁੱਟ ਸੰਬੰਧ ਹੈ ਅਤੇ ਉਹ ਆਲੇ-ਦੁਆਲੇ ਦੇ ਪ੍ਰਭਾਵ ਤੋਂ ਬਿਨਾਂ ਅਮਲ ਨਹੀਂ ਕਰ ਸਕਦੀ, ਪਦਾਰਥਕ ਸੰਸਾਰ ਨੂੰ ਪ੍ਰਤਿਬਿੰਬਤ ਕਰ ਸਕਣਾ, ਦਿਮਾਗ ਦੇ ਗੁਣ ਵਜੋਂ ਚੇਤਨਾ ਦੀ ਇਕ ਸਿਫ਼ਤ ਹੈ। ਮਨੁੱਖ ਜਿਨ੍ਹਾਂ ਕਲਪਿਤ ਬਿੰਬਾਂ ਦੀ ਸਿਰਜਨਾ ਕਰਦਾ ਹੈ, ਉਨ੍ਹਾਂ ਦਾ ਮੂਲ ਆਧਾਰ ਵੀ ਮਨੁੱਖ ਦੇ ਪਹਿਲਾਂ ਵੇਖੇ ਅਤੇ ਸਿਰਜੇ ਬਿੰਬ ਹੀ ਹੁੰਦੇ ਹਨ।"[1] ਇਸ ਕਾਰਨ ਮਨੋਕਲਪਿਤ ਗਲਪੀ-ਸਿਰਜਨਾ ਵਿਚਲਾ ਪ੍ਰਾਰੂਪ (model) ਵਸਤੂ-ਜਗਤ ਤੋਂ ਨਿਰਲੇਪ ਹੋਕੇ ਖਲਾਅ ਵਿਚੋਂ ਪ੍ਰੇਰਿਤ ਨਹੀਂ ਹੁੰਦਾ, ਸਗੋਂ ਮਨੁੱਖੀ-ਚੇਤਨਾ ਦੇ ਇਕ ਰੂਪ ਵਜੋਂ ਸੁਤੇ-ਸਿਧ ਹੀ ਪਦਾਰਥਕ-ਜਗਤ ਨਾਲ ਜੁੜਿਆ ਹੁੰਦਾ ਹੈ ਅਤੇ ਪਦਾਰਥਕ-ਜਗਤ ਨੂੰ ਮਨੋਕਲਪਿਤ-ਸਿਰਜਨਾ (ਗਲਪ) ਦੀ 'ਵਸਤੂ' ਦੇ ਰੂਪ ਵਿਚ ਸਾਕਾਰ ਕਰਦਾ ਹੈ। ਪਰ ਇਸ ਦਾ ਵਸਤੂ-ਜਗਤ ਤੋਂ ਹੂ-ਬ-ਹੂ ਪ੍ਰੇਰਿਤ ਹੋਣਾ ਸੰਭਵ/ਅਨਿਵਾਰੀ ਨਹੀਂ ਕਿਉਂਕਿ ਮਨੁੱਖੀ-ਚੇਤਨਾ ਵਿਚਲੇ ਪ੍ਰਤਿਬਿੰਬ ਤੇ ਵਸਤੂਗਤ-ਜਗਤ ਵਿਚਕਾਰ "ਮਾਧਿਅਮ ਵੀ ਰੋਲ ਅਦਾ ਕਰਦਾ ਹੈ (ਤੇ) ਇਹ ਮਾਧਿਅਮ ਮਨੁੱਖ ਦੇ ਗਿਆਨ-ਇੰਦਰੇ ਅਤੇ ਉਚੇਰਾ ਤੰਤਰੀ-ਪ੍ਰਬੰਧ, ਅਰਥਾਤ, ਦਿਮਾਗ ਹੈ।"[2] ਇਸ ਕਾਰਨ ਗਲਪੀ-ਸਿਰਜਨਾ ਦੀ 'ਵਸਤੂ' ਵਸਤੂ-ਜਗਤ ਦਾ ਸਿਥਲ ਪਰਤੌ ਹੋਣ ਦੀ ਬਜਾਇ ਰਚਨਾਕਾਰ ਦੇ ਬੁੱਧੀ-ਵਿਵੇਕ 'ਤੇ ਆਧਾਰਿਤ ਕਲਾਤਮਿਕ ਜੁਗਤਾਂ/ਵਿਧੀਆਂ ਦੀ ਸਹਾਇਤਾ ਨਾਲ ਵਸਤੂ-ਜਗਤ ਨਾਲੋਂ ਨਿਖੇੜਕੇ ਨਿਵੇਕਲੇ ਤੇ ਖ਼ੁਦਮੁਖ਼ਤਾਰ ਰੂਪ ਵਿਚ ਪ੍ਰਸਤੁਤ ਹੁੰਦੀ ਹੈ ਅਤੇ ਇਸ ਦਾ ਅੰਤਿਮ ਰੂਪ ਵਸਤੂ-ਜਗਤ ਨਾਲ ਸੰਬੰਧ ਰੱਖਦਾ ਹੋਇਆ ਵਸਤੂ-ਜਗਤ ਪ੍ਰਤੀ ਨਵੀਨ ਸਮਝ ਸੰਚਾਲਿਤ ਕਰਦਾ ਹੈ।

ਪ੍ਰੰਤੂ ਇਸ ਪ੍ਰਸੰਗ ਵਿਚ ਸਮੱਸਿਆ ਇਹ ਹੈ ਕਿ ਗਲਪੀ-ਸਿਰਜਨਾ ਤੇ ਵਸਤੂ-ਜਗਤ ਦੇ ਪਰਸਪਰ ਸੰਬੰਧਾਂ ਕਾਰਨ ਗਲਪੀ-ਸਿਰਜਨਾ ਦੀ ਸਾਰਥਕਤਾ ਨੂੰ ਵਸਤੂ-ਜਗਤ ਦੇ ਸਮਾਨਾਂਤਰ ਰੱਖਕੇ ਨਿਸ਼ਚਿਤ ਕਰਨ ਦਾ ਯਤਨ ਕੀਤਾ ਜਾ ਸਕਦਾ ਹੈ। ਪਰ

ਧਿਆਨਯੋਗ ਗੱਲ ਇਹ ਹੈ ਕਿ ਗਲਪੀ-ਵੇਰਵਿਆਂ ਦੇ ਸਮਰੂਪ ਵੇਰਵੇ ਵਸਤੂ-ਜਗਤ ਵਿਚੋਂ ਤਲਾਸ਼ਣੇ ਸਦਾ ਮੁਸ਼ਕਿਲ ਹੀ ਨਹੀਂ ਸਗੋਂ ਅਸੰਭਵ ਹੁੰਦੇ ਹਨ, ਕਿਉਂਕਿ ਗਲਪੀ-ਸਿਰਜਨਾ ਮਨੋਕਲਪਿਤ ਹੋਣ ਦੇ ਬਾਵਜੂਦ ਭਾਵੇਂ ਖਲਾਅ/ਸ਼ੂਨਯ (vacuum) ਵਿਚੋਂ ਪੈਦਾ ਨਹੀਂ ਹੁੰਦੀ, ਪਰ ਇਹ ਆਤਮ (subject) ਤੇ ਅਨਾਤਮ (object) ਦੇ ਦਵੰਦਾਤਮਿਕ ਸੰਬੰਧਾਂ ਵਿਚੋਂ ਉਪਜੇ ਅਨੁਭਵ ਦੇ ਕਲਾਤਮਿਕ ਰੂਪਾਂਤ੍ਰਣ ਦੁਆਰਾ ਜ਼ਰੂਰ ਅਸਤਿਤਵ ਗ੍ਰਹਿਣ ਕਰਦੀ ਹੈ। ਜਿਸ ਕਰਕੇ ਗਲਪੀ-ਸਿਰਜਨਾ ਦਾ ਇਹ ਅਸਤਿਤਵ ਵਸਤੂਗਤ-ਜਗਤ ਨਾਲ ਸੰਬੰਧ ਰੱਖਦਾ ਹੋਇਆ ਵੀ ਰਚਨਾਕਾਰ ਦੇ ਬੁੱਧੀ-ਵਿਵੇਕ ਵਿਚੋਂ ਲੰਘ ਕੇ ਵਸਤੂ-ਜਗਤ ਪ੍ਰਤੀ ਨਵੀਨ ਦ੍ਰਿਸ਼ਟੀਕੋਣ ਜਾਂ ਸੱਚ ਸੰਚਾਲਿਤ ਕਰਦਾ ਹੈ ਅਤੇ ਆਪਣੇ ਕਲਾਤਮਿਕ ਪੱਧਰ ਅਨੁਸਾਰ ਵਿਸ਼ੇਸ਼ ਵਿਧੀ, ਦ੍ਰਿਸ਼ਟੀ ਤੇ ਸੰਦਰਭ ਦੁਆਰਾ ਸਾਪੇਖ-ਖ਼ੁਦਮੁਖ਼ਤਾਰੀ ਦਾ ਧਾਰਨੀ ਹੁੰਦਾ ਹੈ। ਇਸ ਕਾਰਨ ਗਲਪੀ-ਸਿਰਜਨਾ ਦੀ ਸਾਰਥਕਤਾ ਇਸ ਦੇ ਵੇਰਵਿਆਂ ਦੀ ਵਸਤੂ-ਜਗਤ ਵਿਚਲੀ ਹੋਂਦ ਜਾਂ ਅਣਹੋਂਦ ’ਤੇ ਨਿਰਭਰ ਕਰਨ ਦੀ ਬਜਾਇ ਇਸ ਦੀ ਵਿਸ਼ੇਸ਼ ਵਿਧੀ, ਦ੍ਰਿਸ਼ਟੀ ਤੇ ਸੰਦਰਭ ਵਿਚ ਨਿਹਿਤ ਹੁੰਦੀ ਹੈ, ਜਿਸ ਦੀ ਵਸਤੂ-ਜਗਤ ਵਿਚ ਸਦਾ ਅਣਹੋਂਦ ਹੁੰਦੀ ਹੈ। ਇਸ ਪ੍ਰਸੰਗ ਦੇ ਕਾਰਨਾਂ ਦੀ ਵਿਵੇਚਨਾ ਕਰਦਾ ਹੋਇਆ ਡਾ. ਜੋਗਿੰਦਰ ਸਿੰਘ ਰਾਹੀ ਲਿਖਦਾ ਹੈ :

> *ਪਹਿਲਾ ਕਾਰਨ ਤਾਂ ਇਹ ਹੈ ਕਿ ਹਰ ਨਾਵਲਕਾਰ ਆਪਣੀ ਪਾਤਰ-ਰਚਨਾ ਵਿਚ ਵਸਤੂ-ਜਗਤ ਵਿਚ ਪ੍ਰਾਪਤ ਪ੍ਰਾਰੂਪਾਂ ਤੋਂ ਪ੍ਰੇਰਿਤ ਹੋ ਕਿ ਵੀ ਨਾਵਲੀ ਪੱਧਰ ਉੱਤੇ ਆਪਣੇ ਵਿਸ਼ੇਸ਼ ਕਲਾਤਮਕ ਵਿਵੇਕ ਦੀਆਂ ਲੋੜਾਂ ਦੀ ਪੂਰਤੀ ਉਨ੍ਹਾਂ ਵਿਚ ਕੁਛ ਵਾਧੇ-ਘਾਟੇ ਵੀ ਕਰਦਾ ਹੈ। ਦੂਜੇ, ਜੇ ਉਹ ਸਚੇਤ ਪੱਧਰ ਉੱਤੇ ਅਜਿਹਾ ਵਾਧਾ-ਘਾਟਾ ਨਾ ਵੀ ਕਰਨਾ ਚਾਹੇ ਤਾਂ ਵੀ ਸਾਦੇ ਤੋਂ ਸਾਦੇ ਮਨੁੱਖ ਦੀ ਜ਼ਿੰਦਗੀ ਵੀ ਏਨੀ ਜਟਿਲ ਹੁੰਦੀ ਹੈ ਕਿ ਉਸ ਦੇ ਸਾਰੇ ਅਤੇ ਸਾਰੀਆਂ ਸੰਭਾਵਨਾਵਾਂ ਨੂੰ ਸਿਰਜ ਸਕਣਾ ਵੈਸੇ ਹੀ ਕਿਸੇ ਨਾਵਲਕਾਰ ਲਈ ਸੰਭਵ ਨਹੀਂ ਹੁੰਦਾ।........ਤੀਜਾ, ਜੇ ਇਨ੍ਹਾਂ ਸਮੱਸਿਆਵਾਂ ਦੇ ਬਾਵਜੂਦ ਕਿਸੇ ਨਾਵਲੀ ਪਾਤਰ ਦਾ ਵਾਸਤਵਿਕ ਪ੍ਰਾਰੂਪ ਮਿਲ ਵੀ ਜਾਂਵੇ ਤਾਂ ਇਕ ਚੀਜ਼ ਫਿਰ ਵੀ ਗੁੰਮ ਹੋਵੇਗੀ ਤੇ ਉਹ ਹੈ ਸੰਦਰਭ।*[3]

ਇਸ ਕਾਰਨ ਗਲਪ ਆਪਣੀ ਵਿਸ਼ੇਸ਼ ਵਿਧੀ, ਦ੍ਰਿਸ਼ਟੀ ਤੇ ਸੰਦਰਭ ਦੁਆਰਾ ਵਸਤੂ-ਜਗਤ (actual) ਨਹੀਂ ਹੁੰਦਾ ਸਗੋਂ ਵਸਤੂ-ਜਗਤ ਦਾ ਅਨੁਭਵ ਹੁੰਦਾ ਹੈ ਤੇ ਇਸ ਦੀ ਵਫ਼ਾ ਵਸਤੂ-ਜਗਤ ਦੀ ਬਜਾਇ ਵਸਤੂ-ਜਗਤ ਦੇ ਯਥਾਰਥ (reality) ਨੂੰ ਹੁੰਦੀ ਹੈ, ਜਿਹੜਾ ਆਪਣੀ ਪ੍ਰਕਿਰਤੀ ਵਜੋਂ ਤੱਥਮੂਲਕ ਨਹੀਂ ਸਗੋਂ ਸੰਭਾਵੀ ਗੁਣਾਂ ਦਾ ਧਾਰਨੀ ਹੁੰਦਾ ਹੈ।[4] ਇਸ ਲਈ ਯਥਾਰਥਮੁੱਖ-ਗਲਪ ਦੀ ਸਾਰਥਕਤਾ ਇਸ ਦੇ ਸੰਭਵ (ਜੋ ਹੋ ਸਕਦਾ) ਜਾਂ ਅਸੰਭਵ (ਜੋ ਨਹੀਂ ਹੋ ਸਕਦਾ) ਵਿਚ ਨਿਹਿਤ ਹੋਣ ਦੀ ਬਜਾਇ ਇਸ ਦੇ ਕਲਪਿਤ-ਵੇਰਵਿਆਂ ਦੇ ਉਸ ਸੰਭਾਵੀ (ਜੋ ਹੋ ਵੀ ਸਕਦਾ ਤੇ ਨਹੀਂ ਵੀ ਹੋ ਸਕਦਾ) ਗੁਣ ਵਿਚ ਨਿਸ਼ਚਿਤ ਹੁੰਦੀ ਹੈ, ਜਿਹੜਾ ਗਲਪੀ-ਸਿਰਜਨਾ ਨੂੰ ਵਸਤੂ-ਜਗਤ ਦੇ ਵਧੇਰੇ ਨੇੜੇ ਲੈ ਜਾਂਦਾ ਹੈ ਅਤੇ ਇਸ ਦੇ ਯਥਾਰਥਕ ਹੋਣ ਦਾ ਅਹਿਸਾਸ ਕਰਵਾਉਂਦਾ ਹੋਇਆ ਗਲਪੀ-ਸਿਰਜਨਾ ਨੂੰ ਵਸਤੂ-ਜਗਤ ਨਾਲ ਵਖਰੇਵੇਂ ਤੇ ਵਰਗੇਵੇਂ ਦੇ ਸੰਬੰਧਾਂ ਵਿਚ

ਬੰਨਦਾ ਹੈ। ਵਸਤੂ-ਜਗਤ ਨਾਲ ਇਹ ਵਖਰੇਵੇਂ ਤੇ ਵਰਗੇਵੇਂ ਦੇ ਸੰਬੰਧ ਗਲਪੀ-ਸਿਰਜਨਾ ਦੇ ਵਸਤੂ-ਜਗਤ ਤੋਂ ਵਿਸ਼ੇਸ਼ ਤੇ ਇਸ ਦੇ ਸਮਾਨਾਂਤਰ ਹੋਣ ਦਾ ਭਰਮ-ਸਿਰਜਦੇ ਹਨ ਜਿਹੜਾ ਭਰਮ ਗਲਪੀ-ਸਿਰਜਨਾ ਦੀ ਸਫ਼ਲਤਾ ਤੇ ਸਾਰਥਕਤਾ ਦਾ ਮਾਪਦੰਡ ਵੀ ਬਣਦਾ ਹੈ।

ਪ੍ਰੰਤੂ ਧਿਆਨਦੇਣ ਯੋਗ ਨੁਕਤਾ ਇਹ ਹੈ ਕਿ ਵਸਤੂ-ਜਗਤ (ਮਨੁੱਖੀ-ਹੋਂਦ ਦੀਆਂ ਲੋੜਾਂ ਦੀ ਪੂਰਤੀ ਹਿੱਤ) ਉਤਪਾਦਨ ਤੇ ਪੁਨਰ-ਉਤਪਾਦਨ ਦੀ ਪ੍ਰਕਿਰਿਆ ਅਧੀਨ ਮਨੁੱਖੀ ਅਮਲ ਤੇ ਚੇਤਨਾ ਦੇ ਪਰਸਪਰ ਸੰਬੰਧਾਂ ਦੁਆਰਾ ਸਦਾ ਗਤੀਸ਼ੀਲ ਰਹਿੰਦਾ ਹੈ ਅਤੇ ਪਰਤਵੇਂ ਰੂਪ ਵਿਚ ਮਨੁੱਖੀ-ਚੇਤਨਾ ਨੂੰ ਪ੍ਰਭਾਵਿਤ ਕਰਦਾ ਹੋਇਆ ਸਮਾਜਿਕ-ਪ੍ਰਤੀਮਾਨਾਂ ਵਿਚਲੀ ਤਬਦੀਲੀ ਦਾ ਕਾਰਨ ਵੀ ਬਣਦਾ ਹੈ। ਇਸ ਤਬਦੀਲੀ ਸਦਕਾ ਗਲਪੀ-ਸਿਰਜਨਾ ਵਿਚਲੀਆਂ ਸਥਿਤੀਆਂ ਦੇ ਸੰਭਵ, ਅਸੰਭਵ ਜਾਂ ਸੰਭਾਵੀ ਹੋਣ ਦੇ ਮਾਪਦੰਡ ਵੀ ਮਨੁੱਖੀ-ਚੇਤਨਾ ਦੇ ਵਿਕਾਸ ਅਨੁਸਾਰ ਸਹਿਭਾਵ ਹੀ ਤਬਦੀਲ ਹੁੰਦੇ ਜਾਂਦੇ ਹਨ, ਜਿਸ ਕਾਰਨ ਇਕ ਵਿਸ਼ੇਸ਼ ਸਮੇਂ ਤੇ ਸਥਾਨ ਵਿਚ ਸੰਭਾਵੀ ਪ੍ਰਤੀਤ ਹੁੰਦੀ ਸਥਿਤੀ ਪਰਿਵਰਤਤ ਹੋਈਆਂ ਸਮਾਜਕ/ਭੌਤਿਕ ਪ੍ਰਸਥਿਤੀਆਂ ਅਧੀਨ ਅਣਹੋਣੀ/ਅਸੰਭਵ ਪ੍ਰਤੀਤ ਹੋਣ ਲੱਗਦੀ ਹੈ। ਇਸ ਲਈ ਗਲਪੀ-ਸਿਰਜਨਾ ਦੇ ਸੰਭਵ, ਅਸੰਭਵ ਤੇ ਸੰਭਾਵੀ ਗੁਣਾਂ ਨੂੰ ਕੇਵਲ ਉਸੇ ਵਿਸ਼ੇਸ਼ ਸਮੇਂ ਤੇ ਸਥਾਨ ਦੇ ਸਥਾਪਿਤ ਮਾਪਦੰਡਾਂ/ਪ੍ਰਤੀਮਾਨਾਂ ਦੁਆਰਾ ਹੀ ਸਮਝਿਆ ਜਾ ਸਕਦਾ, ਜਿਨ੍ਹਾਂ ਵਿਸ਼ੇਸ਼ ਮਾਪਦੰਡਾਂ/ਪ੍ਰਤੀਮਾਨਾਂ ਵਿਚੋਂ ਗਲਪੀ-ਸਿਰਜਨਾ ਨੇ ਸਾਰਥਕ ਤੇ ਮੰਨਣਯੋਗ ਹੋਂਦ ਗ੍ਰਹਿਣ ਕੀਤੀ ਹੁੰਦੀ ਹੈ (ਭਾਵੇਂ ਇਕ ਮਹਾਨ ਕਲਾ ਦੇ ਸਥਾਈ ਮੂਲ ਵੀ ਹੁੰਦੇ ਹਨ)। ਉਦਾਹਰਨ ਹਿੱਤ ਆਦਿ-ਕਾਲੀਨ ਸਮਾਜਕ-ਪ੍ਰਬੰਧ ਵਿਚ ਮਨੁੱਖੀ ਹੋਂਦ ਮਨੁੱਖੀ-ਚੇਤਨਾ ਦੇ ਸੀਮਿਤ ਵਿਕਾਸ ਕਾਰਨ ਪ੍ਰਕਿਰਤਕ ਵਰਤਾਰਿਆਂ ਦੇ ਰਹਿਮੋ-ਕਰਮ ਦੁਆਰਾ ਨਿਸ਼ਚਿਤ ਸੀ, ਜਿਸ ਕਾਰਨ ਆਦਿ-ਕਾਲੀਨ ਮਨੁੱਖੀ-ਚੇਤਨਾ/ਸੰਵੇਦਨਾ ਆਪਣੀਆਂ ਸੀਮਾਵਾਂ ਤੇ ਸੰਭਾਵਨਾਵਾਂ ਦੇ ਅਨੁਕੂਲ ਅੰਧ-ਵਿਸ਼ਵਾਸ, ਵਹਿਮ-ਭਰਮ ਤੇ ਸ਼ਰਧਾਮਈ ਬਿਰਤੀ ਦੀ ਧਾਰਨੀ ਕੁਦਰਤ ਦੀਆਂ ਸਾਧਾਰਨ ਸ਼ਕਤੀਆਂ ਦਾ ਗੁਣਗਾਨ ਤੇ ਉਨ੍ਹਾਂ ਦੀ ਉਪਾਸਨਾ ਨੂੰ ਹੀ ਸੰਸਾਰ ਦਾ ਅੰਤਿਮ ਸੱਚ ਕਿਆਸ ਕਰਦੀ ਸੀ। ਅਜਿਹੀ ਮੁੱਢਲੀ ਸੀਮਿਤ ਮਨੁੱਖੀ-ਚੇਤਨਾ/ਸੰਵੇਦਨਾ ਦੀ ਸਿਰਜਨਾ ਦੇ ਪੱਧਰ ’ਤੇ ਅਭਿਵਿਅਕਤੀ ਨੇ ਮੁੱਢਲੀ ਗਲਪੀ-ਸਿਰਜਨਾ ‘ਮਿੱਥ’ ਨੂੰ ਹੋਂਦ ਪ੍ਰਦਾਨ ਕੀਤੀ, ਜਿਹੜੀ ਸਮਕਾਲੀ ਚੇਤਨਾ ਦੇ ਵਿਗਿਆਨਕ ਤੇ ਤਰਕਮਈ ਮਾਪਦੰਡਾਂ/ਪ੍ਰਤੀਮਾਨਾਂ ਦੇ ਅਨੁਕੂਲ ਭਾਵੇਂ ਤਰਕਸੰਗਤ ਪ੍ਰਤੀਤ ਨਹੀਂ ਹੁੰਦੀ। ਪ੍ਰੰਤੂ ਇਹ ਤਤਕਾਲੀ ਸਮੇਂ ਦੇ ਯੁੱਗ-ਬੋਧ ਅਨੁਸਾਰ ਸੰਭਾਵੀ ਸਥਿਤੀਆਂ ਅਧੀਨ ਸਿਰਜੀ ਗਈ ਮੰਨਣਯੋਗ ਤੇ ਸਾਰਥਕ ਗਲਪੀ-ਸਿਰਜਨਾ ਹੈ।

> *ਮਿੱਥ ਵਿਚ ਬ੍ਰਹਿਮੰਡ, ਪ੍ਰਕਿਰਤੀ ਅਤੇ ਪ੍ਰਾਣੀ ਜਗਤ ਦੇ ਰਹੱਸਾਂ ਨੂੰ ਕਲਪਨਾ ਦੀ ਪੱਧਰ ਉਪਰ ਸਮਝਣ-ਵਿਚਾਰਣ ਦੀ ਚੇਸ਼ਟਾ ਕੀਤੀ ਹੈ, ਜਿਸ ਕਰਕੇ ਇਹ ਤੱਥ ਨਾਲੋਂ ਵਧੇਰੇ ਕਲਪਨਿਕ ਹੁੰਦੀ ਹੈ। ਲੋਕ-ਮਨ ਦੀ ਅਭਿਵਿਅਕਤੀ ਹੋਣ ਕਰਕੇ ਮਿੱਥ ਵਿਚ ਇਕ ਕਲਪਨਾ, ਯਥਾਰਥ ਅਤੇ ਇਤਿਹਾਸ ਨੂੰ ਬਿਨਾਂ ਕਿਸੇ*

*ਨਿਖੇੜੇ ਦੇ ਸੰਯੁਕਤ ਕਰ ਦਿੱਤਾ ਜਾਂਦਾ ਹੈ। ਦੂਜਾ, ਇਸ ਵਿਚ ਅਮੂਰਤ ਭਾਵਨਾ, ਕਲਪਿਤ ਵਸਤੂਆਂ, ਜੜ੍ਹ, ਬਨਸਪਤੀ ਤੇ ਦ੍ਰਿਸ਼ਟਮਾਨ ਆਦਿ ਸਮੂਰਤ ਅਤੇ ਪ੍ਰਾਣਧਾਰੀ ਰੂਪ ਵਿਚ ਵਿਚਰਦੇ ਹਨ। ਇਸ ਲਈ ਮਿੱਥ ਵਿਚ ਸਿਰਜਿਆ ਕਲਾਤਮਕ ਜਗਤ ਬੜਾ ਅਨੂਠਾ ਅਤੇ ਅਲੌਕਿਕ ਹੋਣ ਤੋਂ ਇਲਾਵਾ ਦੇਸ਼ ਕਾਲ ਦੀਆਂ ਹੱਦਾਂ ਵਿਚ ਸੀਮਤ ਨਹੀਂ ਹੁੰਦਾ, ਇਨ੍ਹਾਂ ਗੱਲਾਂ ਸਦਕਾ ਹੀ ਮਿੱਥ ਨੂੰ ਪੂਰਵ ਇਤਿਹਾਸਕ ਕਾਲ ਵਿਚ ਵਾਪਰੀ ਘਟਨਾ ਕਲਪ ਲਿਆ ਜਾਂਦਾ ਹੈ, ਕਿਉਂਕਿ ਪੂਰਵ-ਇਤਿਹਾਸਕ ਕਾਲ ਹੀ ਇਕ ਅਜਿਹਾ ਯੁਗ ਹੈ ਜਿਸ ਵਿਚ ਵਾਪਰੀ ਘਟਨਾ ਦਾ ਆਪਣਾ ਵੱਖਰਾ ਨਿਆਇ ਅਤੇ ਤਰਕ ਹੈ।*

ਇਸ ਮਿੱਥ ਚੇਤਨਾ ਤੋਂ ਅੱਗੇ ਮਨੁੱਖੀ-ਚੇਤਨਾ ਬਾਹਰਮੁੱਖੀ ਵਸਤੂ-ਜਗਤ ਨੂੰ ਸਮਝਦੀ ਤੇ ਬਦਲਦੀ ਆਪਣੇ-ਆਪ ਨੂੰ ਵਿਕਸਤ ਕਰਦੀ ਹੋਈ ਵਿਕਾਸ ਦੇ ਦੂਜੇ ਮਹੱਤਵਪੂਰਨ ਪੜਾਅ ’ਤੇ ਪੁੱਜਦੀ ਹੈ, ਜਿਥੇ ਉਸ ਦੀ ਪ੍ਰਵਿਰਤੀ ਮਿੱਥੀਕਰਨ ਤੋਂ ਹੱਟਕੇ, ਸਵੈ-ਚੇਤਨਾ ਦੇ ਰਾਹੇ ਪੈਂਦੀ ਅਧਿਆਤਮਵਾਦੀ/ਰਹੱਸਵਾਦੀ ਪ੍ਰਵਿਰਤੀ ਅਧੀਨ ਸਮੁੱਚੇ ਬ੍ਰਹਿਮੰਡ ਦੀ ਸੰਚਾਲਕ ਸ਼ਕਤੀ ਕਿਸੇ ਅਦਿੱਖ ਪਰਮ ਸੱਤਾ ਨੂੰ ਸਵੀਕਾਰ ਕਰਦੀ ਹੈ। ਇਸ ਦੇ ਪਰਿਣਾਮ ਸਰੂਪ ਮਨੁੱਖੀ-ਚੇਤਨਾ ਦੇ ਅਨੁਰੂਪ ਵਿਕਾਸ ਕਰਦੀਆਂ ਗਲਪੀ-ਸਿਰਜਨਾਵਾਂ ਧਾਰਮਿਕ/ਆਦਰਸ਼ਵਾਦੀ ਸੁਭਾਅ ਦੀਆਂ ਧਾਰਨੀ ‘ਮਹਾਂਕਾਵਿ ਤੇ ਰੁਮਾਂਸ’ ਵਰਗੇ ਰੂਪਾਕਾਰਾਂ ਵਜੋਂ ਹੋਂਦ ਗ੍ਰਹਿਣ ਕਰਦੀਆਂ ਹਨ, ਜੋ ਮੱਧਕਾਲੀਨ ਧਾਰਮਿਕ/ਆਦਰਸ਼ੀ ਚੇਤਨਾ ਦੀਆਂ ਹਾਣੀ ਤਤਕਾਲੀਨ ਸਮੇਂ ਅਨੁਸਾਰ ਸੰਭਾਵੀ ਗੁਣ ਦੀਆਂ ਧਾਰਨੀ ਹਨ। ਇਹ ਮੱਧਕਾਲੀਨ ਗਲਪੀ-ਸਿਰਜਨਾਵਾਂ ਦੀ ਆਦਿ-ਕਾਲੀਨ ਸਿਰਜਨਾ ਦੇ ਸੁਭਾਅ ਤੇ ਸਰੂਪ ਨਾਲੋਂ ਭਿੰਨਤਾ ਇਨ੍ਹਾਂ ਦੇ ਪਾਤਰਾਂ ਦੇ ਸੁਭਾਅ ਵਿਚੋਂ ਦ੍ਰਿਸ਼ਟੀਗੋਚਰ ਹੁੰਦੀ ਹੈ, ਜਿਸ ਅਧੀਨ “ਮਿਥ ਦਾ ਨਾਇਕ ਦੇਵ ਹੁੰਦਾ ਹੈ, (ਜਦੋਂ ਕਿ) ਮਹਾਂਕਾਵਿ ਦਾ ਨਾਇਕ ਦੇਵ ਗੁਣਾਂ ਵਾਲਾ ਮਨੁੱਖ। ਰੁਮਾਂਸ ਦਾ ਨਾਇਕ ਨਾ ਦੇਵ ਹੁੰਦਾ ਹੈ ਅਤੇ ਨਾ ਹੀ ਦੇਵ ਗੁਣਾਂ ਵਾਲਾ ਮਨੁੱਖ। ਉਹ ਹੁੰਦਾ ਤਾਂ ਮਨੁੱਖ ਹੈ, ਵਾਸਤਵਿਕ ਮਨੁੱਖ, ਪਰੰਤੂ ਅਸਾਧਾਰਨ ਗੁਣਾਂ ਵਾਲਾ। ਉਸ ਦੀ ਇਹ ਅਸਾਧਾਰਨਤਾ ਉਸ ਸਾਹਮਣੇ ਪੇਸ਼ ਵਾਸਤਵਿਕ ਸਥਿਤੀਆਂ ਵਿਚਲੇ ਸੰਘਰਸ਼/ਸਮੱਸਿਆ/ਵਿਰੋਧ ਨੂੰ ਆਪਣੇ ਅਸਾਧਾਰਨ ਗੁਣਾਂ ਸਮਰੱਥਾ/ਕਾਰਜ ਰਾਹੀਂ ਆਪਣੀ ਇੱਛਾ ਦੇ ਅਨੁਸਾਰੀ ਕਰਕੇ ਆਪਣੇ ਹੱਕ ਵਿਚ ਭੁਗਤਾਂ ਜਾਂਦੀ ਹੈ। ਅਸਫ਼ਲਤਾ ਦੀ ਹਾਲਤ ਵਿਚ ਵੀ ਉਸ ਬੀਰਤਾ/ਸੂਰਮਗਤੀ ਕੁਰਬਾਨੀ/ਸ਼ਹੀਦੀ ਦਾ ਰੁਤੱਬਾ ਹਾਸਲ ਕਰਦੀ ਹੈ। ਇਸ ਤਰ੍ਹਾਂ ਸਾਧਾਰਨ ਪਾਠਕ ਆਪਣੇ ਆਪ ਨੂੰ ਨਾਇਕ ਧਿਰ ਨਾਲ ਇਕਸੁਰ ਕਰਕੇ ਆਰਜ਼ੀ ਆਨੰਦ.......ਪ੍ਰਾਪਤ ਕਰ ਲੈਂਦਾ ਹੈ।”[6] ਇਸ ਪ੍ਰਕਾਰ ਮੱਧਕਾਲੀਨ ਸਿਰਜਨਾਵਾਂ ਆਦਿ-ਕਾਲੀਨ ਸਿਰਜਨਾਵਾਂ ਨਾਲੋਂ ਭਿੰਨਤਾ ਸਥਾਪਿਤ ਕਰਦੀਆਂ ਸਮੂਹਿਕ ਸੁਭਾਅ ਨਾਲੋਂ ਵਿਅਕਤੀ ਕੇਂਦਰਿਤ, ਵਧੇਰੇ ਯਥਾਰਥਕ ਤੇ ਮਨੋਰੰਜਨ ਦੇ ਪ੍ਰਯੋਜਨ ਹਿੱਤ ਕਾਰਜਸ਼ੀਲ ਰਹਿੰਦੀਆਂ ਹੋਈਆਂ ਤਤਕਾਲੀਨ ਸਮੇਂ ਅਨੁਸਾਰ ਸਾਰਥਕ, ਤਾਰਕਿਕ ਤੇ ਮੰਨਣਯੋਗ ਪ੍ਰਤੀਤ ਹੁੰਦੀਆਂ ਹਨ।

*ਮੱਧਕਾਲੀ ਸ਼੍ਰੇਣੀ-ਸਮਾਜਾਂ ਦੇ ਸਿਖਰ ਦਾ ਗਲਪੀ ਰੂਪ ਰੁਮਾਂਸ ਹੈ ਜੋ ਉਦਾਤ ਨਾਲੋਂ ਅਦਭੁਤ ਦੇ ਭਾਵ ਉਪਰ ਜ਼ਿਆਦਾ ਬਲ ਦਿੰਦਾ ਹੈ। ਇਹ ਉਹ ਕੁਝ ਬਿਆਨ ਕਰਦਾ ਹੈ ਜਿਹੜਾ ਨਾ ਕਦੇ ਵਾਪਰਿਆ ਹੋਵੇ ਅਤੇ ਨਾ ਹੀ ਜਿਸ ਦੇ ਵਾਪਰਣ ਦੀ ਸੰਭਾਵਨਾ ਹੋਵੇ। ਇਸ ਦਾ ਮਨੋਰਥ ਸਭਿਆਚਾਰਕ ਸਿਖਲਾਈ ਘੱਟ ਅਤੇ ਮਨੋਰੰਜਨ ਕਰਨਾ ਵੱਧ ਹੁੰਦਾ ਹੈ।*

ਸਮਕਾਲੀ ਚੇਤਨਾ ਵਿਗਿਆਨਿਕ, ਤਾਰਕਿਕ ਤੇ ਲੋਕਰਾਜੀ ਕੀਮਤਾਂ ਦੀ ਧਾਰਨੀ ਹੋਣ ਕਾਰਨ ਉਪਰੋਕਤ ਪੂਰਵਵਰਤੀ ਗਲਪੀ-ਸਿਰਜਨਾਵਾਂ ਦੀ ਸਾਰਥਕਤਾ 'ਤੇ ਸੰਦੇਹ ਸਹਿਜਭਾਵ ਉਤਪੰਨ ਕਰਦੀ ਹੈ। ਇਸ ਦਾ ਕਾਰਨ ਇਹ ਹੈ ਕਿ ਨਵੀਨ ਚੇਤਨਾ ਲਈ ਪੁਰਾਣੀ ਤੇ ਸਮਾਂ ਵਿਹਾ ਚੁੱਕੀ ਚੇਤਨਾ ਦੇ ਪ੍ਰਤੀਮਾਨਾਂ ਨੂੰ ਸਵੀਕਾਰ ਕਰਨਾ ਹਮੇਸ਼ਾ ਹੀ ਮੁਸ਼ਕਿਲ ਹੁੰਦਾ ਹੈ। ਪ੍ਰੰਤੂ ਇਹ ਗੱਲ ਧਿਆਨਯੋਗ ਹੈ ਕਿ ਇਨ੍ਹਾਂ ਪੂਰਵਵਰਤੀ ਗਲਪੀ-ਸਿਰਜਨਾਵਾਂ ਦੇ ਕਲੇਵਰ ਵਿਚ ਮਨੁੱਖ ਦੇ ਸਮਾਜਿਕ-ਇਤਿਹਾਸ ਦੇ ਉਹ ਵਿਕਾਸਮੁੱਖੀ ਤੱਥ ਲੁਪਤ ਹਨ, ਜਿਨ੍ਹਾਂ ਦੀ ਪਹਿਚਾਣ ਦੁਆਰਾ ਮਨੁੱਖੀ-ਸਮਾਜ ਦੇ ਭਵਿੱਖਮੁੱਖੀ ਵਿਕਾਸ ਨੂੰ ਨਿਸ਼ਚਿਤ ਕੀਤਾ ਜਾ ਸਕਦਾ ਹੈ। ਇਸ ਕਾਰਨ ਇਨ੍ਹਾਂ ਪੂਰਵਵਰਤੀ ਗਲਪੀ-ਸਿਰਜਨਾ ਦੇ ਤੱਤਕਾਲੀਨ ਸੱਚ ਦੀ ਸਾਰਥਕਤਾ ਤੇ ਮਹੱਤਤਾ ਨੂੰ ਕਿਸੇ ਵੀ ਪੱਧਰ 'ਤੇ ਸਮਕਾਲੀਨ ਤੇ ਤਤਕਾਲੀਨ ਸੰਦਰਭਾਂ ਵਿਚੋਂ ਘਟਾਕੇ ਨਹੀਂ ਵੇਖਿਆ ਜਾ ਸਕਦਾ, ਕਿਉਂਕਿ ਤਤਕਾਲੀਨ ਸਮੇਂ ਤੇ ਸਥਾਨ ਵਿਚ ਗਲਪੀ-ਸਿਰਜਨਾ ਦੀ ਮੰਨਣਯੋਗਤਾ ਦਾ ਆਧਾਰ ਕੇਵਲ ਤੱਥਾਂ (facts) ਦੀ ਪੇਸ਼ਕਾਰੀ ਉਤੇ ਹੀ ਨਿਰਭਰ ਨਹੀਂ ਕਰਦਾ। ਬਲਕਿ ਕਿਸੇ ਗਲਪੀ-ਸਿਰਜਨਾ ਲਈ ਆਪਣੀ ਵਿਧਾਗਤ ਵਿਸ਼ੇਸ਼ਤਾ ਅਨੁਸਾਰ ਤੱਥਯੁਕਤ ਹੋਣਾ ਜਾਂ ਨਾ ਹੋਣਾ ਕੋਈ ਅਨਿਵਾਰੀ ਸ਼ਰਤ ਨਹੀਂ। ਸਗੋਂ ਗਲਪੀ-ਸਿਰਜਨਾ ਲਈ ਅਨਿਵਾਰੀ ਤੱਥ ਦੀ ਬਜਾਇ ਸੱਚ ਦੀ ਪੇਸ਼ਕਾਰੀ ਉਤੇ ਬਲ ਦਿੰਦੇ ਹੋਏ, ਜ਼ਿੰਦਗੀ ਦੇ ਅਦ੍ਰਿਸ਼ ਸੰਭਾਵੀ ਸੱਚ ਨੂੰ ਵਸਤੂ-ਜਗਤ ਦੇ ਤੱਥਾਂ (ਜੋ ਸਮਾਜਿਕ ਕਦਰਾਂ-ਕੀਮਤਾਂ ਦੇ ਰੂਪ ਵਿਚ ਪ੍ਰਵੇਸ਼ ਕਰਦੇ ਹਨ) ਨਾਲ ਮੇਲਕੇ ਅਖੰਡ ਰੂਪ ਵਿਚ ਪੇਸ਼ ਕਰਨਾ ਹੈ। ਇਹੋ ਗਲਪੀ-ਸੱਚ ਹੀ ਗਲਪ ਦੀ ਮੰਨਣਯੋਤਾ ਦਾ ਆਧਾਰ ਬਣਦਾ ਹੈ, ਜਿਸ ਦੀ ਪ੍ਰਵਿਰਤੀ ਵਸਤੂ-ਜਗਤ ਦੇ ਸੱਚ, ਜੋ ਤੱਥਾਂ ਨੂੰ ਆਧਾਰ ਬਣਾਉਣ ਦੀ ਕੋਸ਼ਿਸ਼ ਕਰਦਾ ਹੈ, ਨਾਲੋਂ ਮੂਲੋਂ ਹੀ ਭਿੰਨ ਹੁੰਦੀ ਹੈ। ਇਸ ਸੰਦਰਭ ਵਿਚ ਰੈਨੇ ਵੈਲਕ ਅਤੇ ਅਸਟਨ ਵਾਰਨ (Rena Wellek and Austin Warren) ਗਲਪੀ-ਸੱਚ ਨੂੰ ਸੱਚ ਦੀਆਂ ਦੂਜੀਆਂ ਵੰਨਗੀਆਂ ਨਾਲੋਂ ਨਿਖੇੜਦੇ ਹੋਏ ਆਪਣੀ ਸੰਸਾਰ ਪ੍ਰਸਿੱਧ ਪੁਸਤਕ *Theory of Literature* ਵਿਚ ਲਿਖਦੇ ਹਨ :

*ਸੱਚ ਦੋ ਪ੍ਰਕਾਰ ਦਾ ਹੁੰਦਾ ਹੈ। ਇਕ ਤੱਥਪਰਕ ਸੱਚ, ਜਿਹੜਾ ਇਕ ਨਿਸ਼ਚਿਤ ਸਥਾਨ ਅਤੇ ਕਾਲ ਦੀ ਸੀਮਾ ਵਿਚ ਸੱਚ ਹੁੰਦਾ ਹੈ ਅਤੇ ਇਸਨੂੰ ਸੰਕੀਰਨ ਅਰਥਾਂ ਵਿਚ ਇਤਿਹਾਸ ਦਾ ਸੱਚ ਕਿਹਾ ਜਾ ਸਕਦਾ ਹੈ। ਇਕ ਦੂਸਰਾ ਦਾਰਸ਼ਨਿਕ ਸੱਚ ਹੁੰਦਾ ਹੈ ਜਿਹੜਾ ਸੰਕਲਪਾਤਮਿਕ, ਸਥਾਨਾਤਮਿਕ ਅਤੇ ਸਾਮਾਨਯ ਹੁੰਦਾ ਹੈ। ਇਤਿਹਾਸ ਦੀ ਇਸ ਤਰ੍ਹਾਂ ਦੀ ਪਰਿਭਾਸ਼ਾ ਕੀਤੀ ਜਾਵੇ ਤਾਂ ਇਤਿਹਾਸ ਅਤੇ ਦਰਸ਼ਨ ਦੀ ਇਸ ਦ੍ਰਿਸ਼ਟੀ ਵਿਚ ਕਲਪਨਾ ਭਰਪੂਰ*

*ਸਾਹਿਤ 'ਗਲਪ' ਹੈ, ਇਕ ਝੂਠ ਹੈ।.....(ਪਰ) ਸਾਹਿਤ ਇਸ ਅਰਥਾਂ ਵਿਚ ਸੱਚ ਹੋਣ ਦਾ ਦਾਅਵਾ ਨਹੀਂ ਕਰਦਾ.....(ਬਲਕਿ ਦਾਰਸ਼ਨਿਕ) ਸੱਚ ਦੀ ਤੁਲਨਾ ਵਿਚ ਘੱਟ ਕਲਪਨਾਤਮਿਕ ਅਤੇ ਵਧੇਰੇ ਸੱਚ ਹੁੰਦਾ ਹੈ।*[8]

ਇਸ ਪ੍ਰਕਾਰ ਗਲਪੀ-ਸਿਰਜਨਾ ਵਿਚ ਨਿਹਿਤ ਸੱਚ ਵਿਗਿਆਨਕ, ਇਤਿਹਾਸਕ ਤੇ ਦਾਰਸ਼ਨਿਕ ਸੱਚ ਤੋਂ ਭਿੰਨ ਕਲਾਤਮਿਕ ਵੰਨਗੀ ਦਾ ਸੱਚ ਹੁੰਦਾ ਹੈ। ਇਸ ਵਿਚ ਤੱਥਾਂ ਦੀ ਬਜਾਇ ਭਾਵਾਂ ਦੀ ਬਹੁਲਤਾ ਹੁੰਦੀ ਹੈ ਅਤੇ ਇਸ ਪ੍ਰਤੀ ਸੰਬੰਧਿਤ ਸਮਾਜ ਦੀ ਤਤਕਾਲੀਨ ਯੁੱਗ-ਬੋਧ ਅਨੁਸਾਰ ਅਚੇਤ ਪ੍ਰਵਾਨਗੀ ਤੇ ਭਾਵਨਾਤਮਿਕ ਸਹਿਮਤੀ ਹੁੰਦੀ ਹੈ। ਇਹ ਯੁੱਗ-ਬੋਧ ਹੀ ਕਲਾਤਮਿਕ ਸੱਚ ਦੀ ਪ੍ਰਮਾਣਿਕਤਾ ਦਾ ਆਧਾਰ ਬਣਦਾ ਹੈ, ਜਿਹੜਾ ਗਲਪੀ-ਸਿਰਜਨਾ ਦੀ ਹੋਂਦ ਵਿਚ 'ਰਚਨਾ-ਵਸਤੂ ਤੇ ਰਚਨਾ ਵਿਧੀ' ਦੇ ਨਾਲ ਪ੍ਰਵੇਸ਼ ਪਾਉਂਦਾ ਗਲਪੀ-ਸਿਰਜਨਾ ਦੇ ਅੰਤਰਗਤ 'ਰਚਨਾ-ਦ੍ਰਿਸ਼ਟੀ' ਦੇ ਰੂਪ ਵਿਚ ਪ੍ਰਗਟ ਹੁੰਦਾ ਹੈ, ਕਿਉਂਕਿ "ਰਚਨਾ-ਦ੍ਰਿਸ਼ਟੀ ਯੁੱਗ-ਬੋਧ ਦਾ ਹੀ ਦੂਜਾ ਨਾਮ ਹੈ।"[9] ਇਸ ਦਾ ਸਰੂਪ ਰਚਨਾਕਾਰ ਦੀ ਜੀਵਨ-ਦ੍ਰਿਸ਼ਟੀ ਉਤੇ ਆਧਾਰਿਤ, ਸਮੇਂ ਤੇ ਸਥਾਨ ਦੀ ਤਬਦੀਲੀ ਨਾਲ ਪਰਿਵਰਤਿਤ ਹੁੰਦਾ ਰਹਿੰਦਾ ਹੈ। ਅਜੋਕੇ ਸਮੇਂ ਤੱਕ ਮਨੁੱਖੀ-ਚਿੰਤਨ ਦੇ ਵਿਸ਼ਾਲ ਪਰਿਪੇਖ ਵਿਚ ਪ੍ਰਮੁੱਖ ਤੌਰ 'ਤੇ ਤਿੰਨ ਯੁੱਗ-ਬੋਧ ਹੋਂਦ ਵਿਚ ਆਏ ਹਨ ਜਿਹੜੇ ਕ੍ਰਮਵਾਰ ਆਦਿਮ ਪਦਾਰਥਵਾਦੀ, ਅਧਿਆਤਮਿਕ/ਆਦਰਸ਼ਵਾਦੀ ਅਤੇ ਵਿਗਿਆਨਿਕ/ਪਦਾਰਥਵਾਦੀ ਹਨ। ਇਤਿਹਾਸ ਦੇ ਹਰੇਕ ਪੜਾਅ ਵਿਚ ਉਪਰੋਕਤ ਯੁੱਗ-ਬੋਧਾਂ ਦੇ ਅਨੁਕੂਲ ਹੀ ਗਲਪੀ-ਸਿਰਜਨਾਵਾਂ ਹੋਂਦ ਵਿਚ ਆਈਆਂ ਹਨ ਜਿਵੇਂ ਆਦਿ ਕਾਲ ਵਿਚ ਮਿੱਥ ਕਥਾਵਾਂ, ਮੱਧਕਾਲ ਵਿਚ ਅਧਿਆਤਮਿਕ ਤੇ ਆਦਰਸ਼ਵਾਦੀ ਸੁਭਾਅ ਵਾਲੇ 'ਮਹਾਂਕਾਵਿ ਤੇ ਰੁਮਾਂਸ' ਅਤੇ ਆਧੁਨਿਕ ਯੁੱਗ ਦੇ ਤਾਰਕਿਕ ਤੇ ਯਥਾਰਥਕ ਵਿਧਾਨ ਦੇ ਅਨੁਰੂਪ 'ਨਾਵਲ ਤੇ ਕਹਾਣੀ' ਵਰਗੀਆਂ ਰੂਪ ਵਿਧਾਵਾਂ। ਇਹ ਸੰਬੰਧਿਤ ਯੁੱਗ-ਬੋਧ ਦੁਆਰਾ ਸਥਾਪਿਤ ਮਾਪਦੰਡਾਂ/ਪ੍ਰਤੀਮਾਨਾਂ ਦੇ ਅਨੁਸਾਰ ਹੀ ਸੰਭਾਵੀ ਤੇ ਸਾਰਥਕ ਹੋਂਦ ਰੱਖਦੀਆਂ ਹਨ ਅਤੇ ਸਮੇਂ ਤੇ ਸਥਾਨ ਦੇ ਯਥਾਰਥ ਅਨੁਸਾਰ ਝੂਠ ਦੀਆਂ ਸੀਮਾਵਾਂ ਉਲੰਘਕੇ ਮੰਨਣਯੋਗ ਹੁੰਦੀਆਂ ਹਨ।

ਸਮਕਾਲੀ ਯੁੱਗ-ਬੋਧ ਸਾਧਾਰਨ ਮਨੁੱਖ ਦੀ ਅਹਿਮੀਅਤ ਤੇ ਵਿਗਿਆਨਿਕ ਸੋਝੀ 'ਤੇ ਆਧਾਰਿਤ ਲੌਕਿਕ ਤੇ ਜਟਿਲ ਪ੍ਰਵਿਰਤੀ ਵਾਲਾ ਪੂੰਜੀਵਾਦੀ-ਵਿਵਸਥਾ ਅਧੀਨ ਪ੍ਰਫੁਲਿਤ ਹੋਇਆ ਯੁੱਗ-ਬੋਧ ਹੈ। ਪੂੰਜੀਵਾਦੀ-ਵਿਵਸਥਾ ਇਕ ਪਾਸੇ ਆਧੁਨਿਕ ਗਲਪੀ-ਸਿਰਜਨਾਵਾਂ ਲਈ ਵਿਚਾਰਧਾਰਕ ਤੇ ਭੌਤਿਕ ਆਧਾਰ ਉਪਲੱਬਧ ਕਰਾਉਂਦੀ ਹੈ ਅਤੇ ਦੂਜੇ ਹੱਥ ਇਨ੍ਹਾਂ ਗਲਪੀ-ਸਿਰਜਨਾਵਾਂ ਦੀ ਕੱਚੀ ਸਮੱਗਰੀ ਮਨੁੱਖੀ-ਜੀਵਨ ਨੂੰ ਮੰਡੀ-ਵਿਵਸਥਾ ਦਾ ਹਿੱਸਾ ਬਣਾਉਂਦੀ ਹੋਈ ਮਨੁੱਖ ਦੇ ਸਮਾਜਿਕ ਅਤੇ ਆਰਥਿਕ ਸੰਬੰਧਾਂ ਵਿਚਲੇ ਪਰਿਵਰਤਨ ਰਾਹੀਂ ਮਨੁੱਖ ਨੂੰ ਤਣਾਉ ਦਾ ਭਾਗੀਦਾਰ ਬਣਾਉਂਦੀ ਹੈ। ਅਜਿਹੇ ਤਣਾਉ ਗ੍ਰਹਿਸਤ ਅਤੇ ਅਸੰਤੁਲਿਤ ਮਨੁੱਖੀ ਜੀਵਨ ਨੂੰ ਇਸ ਦੀ ਸਮੁੱਚਤਾ (totality) ਵਿਚ ਕੇਵਲ 'ਨਾਵਲ ਤੇ ਕਹਾਣੀ' ਵਰਗੀਆਂ ਆਧੁਨਿਕ ਗਲਪੀ-ਸਿਰਜਨਾਵਾਂ ਹੀ ਆਪਣੀਆਂ ਵਿਸ਼ੇਸ਼ ਰੂਪਕਾਰਕ-ਰੀਤੀਆਂ ਦੁਆਰਾ ਅਭਿਵਿਅਕਤ

ਕਰਨ ਦੇ ਸਮਰੱਥ ਹਨ, ਕਿਉਂਜੋ "ਨਾਵਲ ਸਮਾਜਿਕ ਤੌਰ ਤੇ ਸਥਾਪਿਤ ਅਤੇ ਪ੍ਰਮਾਣਿਕ ਮਨੁੱਖੀ ਰਿਸ਼ਤਿਆਂ ਤੇ ਮੁੱਲਾਂ ਦੇ ਪ੍ਰਸੰਗ ਵਿਚ ਆਧੁਨਿਕ ਮਨੁੱਖ ਨੂੰ ਤਣਾਉ ਅਤੇ ਵਿਡੰਬਨਾ ਦੇ ਜ਼ਾਬੀਏ ਤੋਂ ਪੇਸ਼ ਕਰਦਾ ਹੈ। ਇਹ ਤਣਾਉ ਤੇ ਵਿਡੰਬਨਾ ਹੀ ਨਾਵਲ ਤੇ ਆਧੁਨਿਕ ਨਿੱਕੀ ਕਹਾਣੀ ਦੀ ਵਿਧਾਮੂਲਕ ਲੋੜ ਹੈ ਤੇ ਵਿਲੱਖਣਤਾ ਵੀ।"[10] ਪ੍ਰੰਤੂ ਇਨ੍ਹਾਂ ਆਧੁਨਿਕ ਗਲਪੀ-ਸਿਰਜਨਾਵਾਂ ਲਈ ਮਨੁੱਖੀ-ਜੀਵਨ ਦੇ 'ਤਨਾਉ ਤੇ ਵਿਡੰਬਨਾ' ਦੀ 'ਸਥਿਤੀਮੂਲਕ' ਪੇਸ਼ਕਾਰੀ ਕਰਨਾ ਹੀ ਅੰਤਿਮ ਉਦੇਸ਼ ਨਹੀਂ, ਸਗੋਂ ਇਸ 'ਤਨਾਉ ਤੇ ਵਿਡੰਬਨਾ' ਦਾ ਤਾਰਕਿਕ ਤੇ ਸਾਰਥਕ ਹੱਲ (ਸਥਿਤੀਆਂ ਉੱਤੇ ਪ੍ਰਸ਼ਨ ਚਿੰਨ੍ਹ ਲਾਕੇ ਜਾਂ ਸਿੱਧੇ ਸਮਾਧਾਨ ਰਾਹੀਂ ਵਿਚ) ਪੇਸ਼ ਕਰਕੇ ਪ੍ਰਤੱਖ/ਪ੍ਰੋਖ ਰੂਪ ਵਿਚ 'ਸੇਧਮੂਲਕ' ਕਾਰਜ ਕਰਨਾ ਵੀ ਇਨ੍ਹਾਂ ਦਾ ਪ੍ਰਯੋਜਨ ਹੈ। ਇਸ ਪ੍ਰਯੋਜਨ ਦੀ ਪੂਰਤੀ ਇਹ ਸਹਿਜ-ਭਾਵ ਹੀ ਕਰ ਜਾਂਦੀਆਂ ਹਨ ਕਿਉਂਕਿ ਗਲਪੀ-ਸਿਰਜਨਾ ਵਿਚ ਪੇਸ਼ ਵਸਤੂ-ਜਗਤ ਦਾ ਬਿੰਬ ਸਾਧਾਰਨ ਨਹੀਂ ਹੁੰਦਾ, ਸਗੋਂ ਇਹ ਆਪਣੀ ਦ੍ਰਿਸ਼ਟੀ, ਵਿਧੀ ਤੇ ਸੰਦਰਭ ਕਾਰਨ ਵਾਸਤਵਿਕ ਰੂਪ ਨਾਲੋਂ ਵਧੇਰੇ ਪ੍ਰਭਾਵਸ਼ਾਲੀ, ਯਥਾਰਥਕ ਤੇ ਗਹਿਰ-ਗੰਭੀਰ ਹੁੰਦਾ ਹੈ। ਇਹ ਗਲਪਕਾਰ ਦੇ ਅਨੁਭਵ ਵਿਚੋਂ ਉਪਜੇ ਦ੍ਰਿਸ਼ਟੀਕੋਣ ਦੁਆਰਾ ਨਿਰਖਿਆ-ਪਰਖਿਆ ਰੂਪ ਹੁੰਦਾ ਹੋਇਆ ਪਾਠਕ/ਸਰੋਤੇ ਦੇ ਪ੍ਰਤੱਖਣ ਦ੍ਰਿਸ਼ਟੀਕੋਣ ਨੂੰ ਅਚੇਤ/ਸੁਚੇਤ ਪਰਿਵਰਤਿਤ ਜਾਂ ਪ੍ਰਚੰਡ ਕਰਨ ਦੀ ਸ਼ਕਤੀ ਰੱਖਦਾ ਹੈ। ਇਸ ਲਈ ਆਪਣੀ ਪ੍ਰਯੋਜਨ ਸ਼ਕਤੀ ਤੋਂ ਬੇਮੁਖ ਕੋਈ ਗਲਪੀ-ਸਿਰਜਨਾ ਨਿਰਾਰਧਾਰ ਤੇ ਬੇਲੋੜੀ ਵਸਤ ਹੀ ਮੰਨੀ ਜਾਂਦੀ ਜਾਂ ਜਾਵੇਗੀ। ਇਸ ਪ੍ਰਸੰਗ ਵਿਚ ਜੌਨ ਰੋਕਵੈਲ (Joan Rockwell) ਦਾ ਵਿਚਾਰ ਹੈ :

> *ਗਲਪ ਕੇਵਲ ਸਮਾਜਿਕ ਯਥਾਰਥ ਦਾ ਪ੍ਰਤਿਬਿੰਬ ਨਹੀਂ ਹੈ, ਸਗੋਂ ਸਮਾਜਿਕ ਨਿਯੰਤ੍ਰਣ ਦੇ ਕਾਰਜਾਂ ਵਿਚ ਇਕ ਜ਼ਰੂਰੀ ਅੰਗ ਹੈ ਤੇ ਵਿਰੋਧਾਭਾਸਕ ਤੌਰ ਤੇ ਸਮਾਜਿਕ ਤਬਦੀਲੀ ਵਿਚ ਵੀ ਅਹਿਮ ਤੱਤ ਹੈ।*[11]

ਇਸ ਪ੍ਰਕਾਰ ਸਪੱਸ਼ਟ ਹੈ ਕਿ ਗਲਪੀ-ਸਿਰਜਨਾ ਵਸਤੂ-ਜਗਤ ਵਿਚੋਂ ਆਪਣੀ ਰਚਨਾ-ਵਸਤੂ (content) ਗ੍ਰਹਿਣ ਕਰਦੀ ਹੋਈ, ਉਸ ਨੂੰ ਆਪਣੀ ਵਿਸ਼ੇਸ਼ ਰਚਨਾ-ਵਿਧੀ (mode) ਦੁਆਰਾ ਵੱਖਰੀ ਹੋਂਦ ਬਣਾਉਂਦੀ ਹੈ, ਜਿਹੜੀ ਆਪਣੀ ਰਚਨਾ-ਦ੍ਰਿਸ਼ਟੀ (vision) ਦੇ ਸਹਾਰੇ ਜਰਨਯੋਗ ਤੇ ਸੇਧਮੂਲਕ ਕਾਰਜ ਕਰਦੀ ਹੈ। ਸੋ ਇਸ ਪ੍ਰਕਾਰ ਕਿਸੇ ਗਲਪੀ-ਸਿਰਜਨਾ ਦੇ ਆਧਾਰ-ਮੂਲਕ ਤੱਤ ਰਚਨਾ-ਵਸਤੂ, ਵਿਧੀ ਤੇ ਦ੍ਰਿਸ਼ਟੀ ਹੀ ਹੁੰਦੇ ਹਨ ਅਤੇ ਗਲਪੀ-ਸਿਰਜਨਾ ਇਨ੍ਹਾਂ ਆਧਾਰ-ਮੂਲਕ ਤੱਤਾਂ (ਜੋ ਅੰਤਰ-ਸੰਬੰਧਿਤ ਤੇ ਅੰਤਰ-ਨਿਰਭਰ ਹੁੰਦੇ ਹਨ) ਦਾ ਹੀ ਸੰਗਠਿਤ ਪ੍ਰਬੰਧ ਹੁੰਦੀ ਹੈ। ਇਸ ਪ੍ਰਬੰਧ ਦੇ ਵਿਭਿੰਨ ਤੱਤਾਂ ਦਾ ਅੰਗ ਨਿਖੇੜਾ ਕਰਨਾ ਭਾਵੇਂ ਮੁਸ਼ਕਿਲ ਤੇ ਅਸੰਭਵ ਹੁੰਦਾ ਹੈ, ਪ੍ਰੰਤੂ ਫਿਰ ਵੀ ਅਧਿਐਨ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਤੱਤਾਂ ਨੂੰ ਵੱਖ-ਵੱਖ ਕਰਕੇ ਵਿਸਤਰਤ ਰੂਪ ਵਿਚ ਵੇਖਿਆ ਜਾ ਸਕਦਾ ਹੈ। ਜਿਸ ਨਾਲ ਗਲਪੀ-ਸਿਰਜਨਾ ਦੇ ਉਪਰੋਕਤ ਤੱਤਾਂ ਦੇ ਸਰੂਪ ਤੇ ਸੁਭਾਅ ਤੋਂ ਇਲਾਵਾ ਗਲਪੀ-ਸਿਰਜਨਾ ਦੀ ਪ੍ਰਕਿਰਤੀ ਤੇ ਪ੍ਰਯੋਜਨ ਬਾਰੇ ਵੀ ਸਮਝਿਆ ਜਾ ਸਕਦਾ।

**ਰਚਨਾ-ਵਸਤੂ :**

ਇਕ ਦਾਰਸ਼ਨਿਕ ਪ੍ਰਵਰਗ ਵੱਜੋਂ 'ਵਸਤੂ' ਕਿਸੇ ਹੋਂਦ ਜਾਂ ਵਰਤਾਰੇ ਦੇ ਅਧੀਨ ਮਿਲਦੇ ਅੰਸ਼ਾਂ ਜਾਂ ਅਮਲਾਂ ਦਾ ਸਮੂਹ ਹੁੰਦੀ ਹੈ ਅਤੇ ਸਮਾਜਕ-ਚੇਤਨਾ ਦੇ ਇਕ ਰੂਪ ਵਜੋਂ ਗਲਪੀ-ਸਿਰਜਨਾ ਵਿਚਲੇ ਅੰਸ਼ ਜਾਂ ਅਮਲ ਮਨੋਕਲਪਿਤ ਹੋਣ ਦੇ ਬਾਵਜੂਦ ਵੀ ਸਮਾਜਕ-ਯਥਾਰਥ ਦਾ ਪ੍ਰਤੀਰੂਪ ਹੁੰਦੇ ਹਨ। ਇਸ ਕਾਰਨ ਗਲਪੀ-ਸਿਰਜਨਾ ਦੀ ਵਸਤੂ-ਸਮੱਗਰੀ ਨਿਰਸੰਦੇਹ ਉਸ ਸਮਾਜਕ-ਯਥਾਰਥ (social reality) ਨੂੰ ਨਿਰਧਾਰਿਤ ਕੀਤਾ ਜਾ ਸਕਦਾ ਹੈ, ਜਿਹੜਾ ਵਿਆਪਕ ਤੇ ਜਟਿਲ ਸੰਕਲਪ ਵਜੋਂ ਹੋਂਦ ਗ੍ਰਹਿਣ ਕਰਦਾ ਹੋਇਆ ਆਪਣੇ ਅਧੀਨ ਮਨੁੱਖ ਦੁਆਰਾ ਸਿਰਜਤ ਅਤੇ ਮਨੁੱਖ ਨੂੰ ਨਿਯੰਤ੍ਰਤ ਕਰਨ ਵਾਲੀਆਂ ਸਮੂਹਿਕ ਪਦਾਰਥਕ ਸ਼ਕਤੀਆਂ ਤੇ ਸਿਰਜਨਾਵਾਂ, ਸਮਾਜਕ ਰਿਸ਼ਤੇ ਤੇ ਸੰਸਥਾਵਾਂ (ਪਰਿਵਾਰ ਤੋਂ ਰਾਜ ਤੱਕ), ਸਭਿਆਚਾਰਕ ਮੁੱਲਾਂ ਤੇ ਮਾਨਤਾਵਾਂ ਅਤੇ ਸੱਤਾ ਦੇ ਵਿਭਿੰਨ ਪੱਧਰ ਨੂੰ ਸ਼ਾਮਿਲ ਕਰਦਾ ਹੈ। ਇਸ ਨਿਰੰਤਰ ਗਤੀਸ਼ੀਲ ਰਹਿੰਦੇ ਵਰਤਾਰੇ ਵਿਚ ਸਮਾਜ ਦਾ ਆਰਥਿਕ ਢਾਂਚਾ/ਸ਼ਕਤੀਆਂ ਅਜਿਹਾ ਆਧਾਰ (base) ਹੈ, ਜਿਹੜਾ ਇਸ ਦੀ ਗਤੀ ਵਿਚ ਨਿਰਣਾਇਕ ਭੂਮਿਕਾ ਨਿਭਾਉਂਦਾ ਹੋਇਆ ਸਮਾਜਕ-ਯਥਾਰਥ ਦੇ ਬਾਹਰੀ ਢਾਂਚੇ ਉਸਾਰ (superstructure) (ਕਾਨੂੰਨ, ਰਾਜ, ਧਰਮ, ਰਾਜਨੀਤੀ, ਨੈਤਿਕਤਾ, ਸਾਹਿਤ ਤੇ ਕਲਾ ਆਦਿ) ਨੂੰ ਅੰਤਿਮ ਤੌਰ 'ਤੇ ਪ੍ਰਭਾਵਿਤ ਕਰਦਾ ਹੈ। ਅਰਥਾਤ ਮਨੁੱਖੀ ਵਿਹਾਰ ਤੇ ਰਿਸ਼ਤਿਆਂ ਦਾ ਹਰੇਕ ਅੰਸ਼ ਇਸ ਵਿਚ ਸ਼ਾਮਿਲ ਹੁੰਦਾ ਹੈ ਅਤੇ ਗਲਪੀ-ਸਿਰਜਨਾ ਸਮਾਜਕ-ਯਥਾਰਥ ਨਾਲ ਭੂਮੀ ਤੇ ਭੂਮਿਕਾ ਦੇ ਦਵੰਦਾਤਮਿਕ ਰਿਸ਼ਤੇ ਵਿਚ ਬੱਝੀ ਹੋਈ ਇਸ ਨੂੰ ਰਚਨਾ-ਵਸਤੂ ਵਜੋਂ ਗ੍ਰਹਿਣ ਕਰਦੀ ਹੈ।

ਪ੍ਰੰਤੂ ਗਲਪੀ-ਸਿਰਜਨਾ ਦੀ ਰਚਨਾ-ਵਸਤੂ ਪ੍ਰਤੀ ਵੱਡੀ ਭ੍ਰਾਂਤੀ ਉਦੋਂ ਉਤਪੰਨ ਹੁੰਦੀ ਹੈ, ਜਦੋਂ ਰਚਨਾ-ਵਸਤੂ ਨੂੰ ਸਮਾਜਕ-ਯਥਾਰਥ ਦਾ ਨਿਰੋਲ ਪ੍ਰਤਿਬਿੰਬਤ ਰੂਪ ਸਵੀਕਾਰ ਕਰਦੇ ਹੋਏ ਇਸ ਦਾ ਅਧਿਐਨ-ਵਿਸ਼ਲੇਸ਼ਣ ਸਮਾਜਕ-ਯਥਾਰਥ ਦੇ ਸਮਾਨਾਂਤਰ ਰੱਖਕੇ ਕੀਤਾ ਜਾਂਦਾ ਹੈ। ਇਸ ਦੇ ਅੰਤਰਗਤ ਰਚਨਾ-ਵਸਤੂ ਸਮਾਜਕ-ਯਥਾਰਥ ਦੀ ਨਿਰੋਲ ਨਕਲ ਸਿੱਧ ਹੁੰਦੀ ਹੋਈ ਕਲਾਤਮਿਕ ਤੇ ਸਾਪੇਖ-ਖ਼ੁਦਮੁਖ਼ਤਾਰੀ ਦੇ ਪੱਧਰ 'ਤੇ ਸੰਦੇਹ ਦੇ ਘੇਰੇ ਵਿਚ ਆ ਜਾਂਦੀ ਹੈ। ਇਹ ਸੰਦੇਹਯੁਕਤ ਸਿਰਜਨਾ ਕਲਾਤਮਿਕ ਪੱਧਰ 'ਤੇ ਨਿਖਿਧ ਸਿੱਧ ਹੋਣ ਦੇ ਨਾਲ-ਨਾਲ ਪਾਠਕ/ਸਰੋਤੇ ਦੇ ਅਨੁਭਵ ਨੂੰ ਅਮੀਰ ਨਾ ਕਰਨ ਵਾਲੀ ਨਿਰਾਰਥਕ ਹੋਂਦ ਵਜੋਂ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ, ਕਿਉਂਕਿ ਪ੍ਰਤਿਬਿੰਬਤ ਦੀ ਪ੍ਰਕਿਰਿਆ ਕੇਵਲ ਅਨੁਭੂਤੀ (cognition) ਦੇ ਸਾਮਾਨਯ ਸਿਧਾਂਤ ਨੂੰ ਪੇਸ਼ ਕਰਦੀ ਇਕਮਾਤਰ ਇਹ ਸਿੱਧ ਕਰਦੀ ਹੈ ਕਿ ਜਿਵੇਂ "ਬੋਧ ਮਨੁੱਖ ਦੇ ਮਨ ਵਿਚ ਬਾਹਰਮੁੱਖੀ ਸੰਸਾਰ ਅਤੇ ਇਹਦੇ ਨਿਯਮਾਂ ਦਾ ਸਰਗਰਮ, ਮਨੋਰਥ ਭਰੂਪ ਪ੍ਰਤਿਬਿੰਬ ਹੈ,"[12] ਉਸੇ ਪ੍ਰਕਾਰ ਰਚਨਾ-ਵਸਤੂ ਬਾਹਰਮੁਖੀ ਜਗਤ ਦੇ ਆਧਾਰ 'ਤੇ ਪੈਦਾ ਹੋਏ ਮਨੁੱਖੀ ਸੰਬੰਧਾਂ ਤੇ ਰਿਸ਼ਤਿਆਂ ਦਾ ਪ੍ਰਤਿਬਿੰਬਤ ਰੂਪ ਹੈ। ਪ੍ਰੰਤੂ ਰਚਨਾ-ਵਸਤੂ ਨਾ ਹੀ ਆਪਣੇ-ਆਪ ਵਿਚ ਸਮਾਜਕ-ਯਥਾਰਥ ਹੈ ਤੇ ਨਾ ਹੀ ਸਮਾਜਕ-ਯਥਾਰਥ ਦਾ ਨਿਰੋਲ ਪ੍ਰਤਿਬਿੰਬਤ ਰੂਪ,

ਬਲਕਿ ਰਚਨਾ-ਵਸਤੂ ਸਮਾਜਕ-ਯਥਾਰਥ ਦਾ ਕਲਾਤਮਿਕ ਬਿੰਬ ਵਿਚ ਪੁਨਰ-ਸਿਰਜਤ ਜਾਂ ਰੂਪਾਂਤ੍ਰਤ ਹੋਇਆ ਅਜਿਹਾ ਰੂਪ ਹੈ ਜਿਹੜਾ ਸਮਾਜਕ-ਯਥਾਰਥ ਨਾਲ ਵਖਰੇਵੇਂ ਤੇ ਵਰਗੇਵੇਂ ਦੇ ਸੰਬੰਧਾਂ ਵਿਚ ਬੱਝਿਆ ਹੋਇਆ ਮੌਲਿਕ ਤੇ ਸਾਪੇਖ-ਖ਼ੁਦਮੁਖ਼ਤਾਰ ਹੋਂਦ ਰੱਖਦਾ ਹੈ। ਇਸ ਕਾਰਨ ਰਚਨਾ-ਵਸਤੂ ਨੂੰ ਸਮਾਜਕ-ਯਥਾਰਥ ਦਾ ਪ੍ਰਤਿਬਿੰਬਤ ਰੂਪ ਸਵੀਕਾਰ ਕਰਨ ਨਾਲੋਂ ਪੁਨਰ-ਸਿਰਜਤ ਜਾਂ ਰੂਪਾਂਤ੍ਰਤ ਰੂਪ ਸਵੀਕਾਰਨਾ ਵਧੇਰੇ ਤਾਰਕਿਕ ਤੇ ਉੱਚਿਤ ਪ੍ਰਤੀਤ ਹੁੰਦਾ ਹੈ ਕਿਉਂਕਿ "ਰੂਪਾਂਤ੍ਰਣ ਦਾ ਭਾਵ ਘਟਨਾਵਾਂ ਨੂੰ ਘਟਾਉਣਾ, ਵਧਾਉਣਾ, ਵਿਸਤਾਰਨਾ, ਸੰਕੋਚਣਾ, ਦੁਹਰਾਉਣਾ, ਅੱਗੇ ਪਿਛੇ ਕਰਨਾ, ਤਿੱਖਾ ਜਾਂ ਮੱਧਮ ਕਰਨਾ ਜਾਂ ਭਾਸ਼ਾ ਦਾ ਪਰਾਹਨ ਕਰਨਾ ਹੀ ਨਹੀਂ ਸਗੋਂ ਸੰਭਾਵੀ (probable) ਘਟਨਾਵਾਂ ਤੇ ਪਾਤਰਾਂ ਦੀ ਸਿਰਜਨਾ ਕਰਨੀ ਤੇ ਇਸ ਸਿਰਜਨ ਵਿਚੋਂ ਨਵੀਨ ਪਰ ਸਹੀ ਬਣਦੇ ਅਰਥਾਂ ਦਾ ਉਦਘਾਟਨ ਕਰਕੇ ਇਨ੍ਹਾਂ ਵਿਚ ਯਥਾਰਥ ਦੀ ਪ੍ਰਤਿਨਿਧਤਾ ਦੇ ਮੁੱਲਾਂਕਣ ਦਾ ਗੁਣ ਪੈਦਾ ਕਰਨਾ ਹੈ।"[13]

ਇਸ ਰੂਪਾਂਤ੍ਰਣ ਦੀ ਪ੍ਰਕਿਰਿਆ ਅਧੀਨ ਰਚਨਾ-ਵਸਤੂ ਸਮਾਜਿਕ-ਯਥਾਰਥ ਨਾਲੋਂ ਆਪਣਾ ਰਿਸ਼ਤਾ ਬਿਲਕੁਲ ਨਿਖੇੜ ਨਹੀਂ ਲੈਂਦੀ। ਸਗੋਂ ਇਸ ਅਧੀਨ ਸਮਾਜਕ-ਯਥਾਰਥ ਰਚਨਾਕਾਰ ਦੇ ਵਿਅਕਤਿਤਵ ਵਿਚੋਂ ਲੰਘਕੇ ਨਵੀਨ ਤੇ ਮੌਲਿਕ ਪਰਿਪੇਖ ਵਿਚ ਪ੍ਰਸਤੁਤ ਹੁੰਦਾ ਹੋਇਆ ਵਸਤੂ-ਜਗਤ ਦੀ ਆਤਮਪਰਕ ਤਸਵੀਰ ਵਜੋਂ ਪ੍ਰਗਟ ਹੁੰਦਾ ਹੈ। ਇਸ ਵਿਚ ਪ੍ਰਤੱਖ ਜਾਂ ਪ੍ਰੋਖ ਰੂਪ ਵਿਚ ਰਚਨਾਕਾਰ ਦੇ ਵਿਅਕਤਿਤਵ ਦੇ ਅੰਸ਼ ਵੀ ਸ਼ਾਮਿਲ ਹੁੰਦੇ ਹਨ, ਕਿਉਂਕਿ "ਸਾਹਿਤ ਦੇ ਰੂਪ ਵਿਚ ਸਮਾਜ ਦੀ ਜਿਹੜੀ ਤਸਵੀਰ ਪੇਸ਼ ਹੁੰਦੀ ਹੈ, ਉਹ ਲੇਖਕ ਦੇ ਵਿਅਕਤਿਤਵ ਵਿਚੋਂ ਲੰਘਕੇ ਹੀ ਆਉਂਦੀ ਹੈ। ਸਾਹਿਤ ਵਿਚ ਇਸ ਦੀ ਕੜੀ ਦੀ ਮਹੱਤਤਾ ਇਸ ਗੱਲ ਵਿਚ ਹੈ ਇਹ ਇਕ ਪਾਸੇ ਸਮਾਜ ਨਾਲ ਸੰਬੰਧਿਤ ਹੈ ਦੂਜੇ ਪਾਸੇ ਸਾਹਿਤ ਨਾਲ।"[14] ਇਸ ਕਾਰਨ ਰਚਨਾਕਾਰ ਦਾ ਵਿਅਕਤਿਤਵ ਰਚਨਾ-ਵਸਤੂ ਅਧੀਨ ਸਮਾਜਕ-ਯਥਾਰਥ ਦਾ ਮੂਲੋਂ ਹੀ ਵੱਖਰਾ ਸਰੂਪ ਉਜਾਗਰ ਕਰਦਾ ਹੈ, ਜਿਹੜਾ ਗਲਪੀ-ਸਿਰਜਨਾ ਦੀ ਮੌਲਿਕਤਾ ਨੂੰ ਸਿਰਜਦਾ ਹੋਇਆ ਸਮਾਜਕ-ਯਥਾਰਥ ਪ੍ਰਤੀ ਨਵੀਨ ਸਮਝ ਵੀ ਸੰਚਾਲਿਤ ਕਰਦਾ ਹੈ।

> *ਕਿਸੇ ਵੀ ਕਲਾ ਕ੍ਰਿਤ ਦੀ ਵਸਤੂ ਜੀਵਨ ਦਾ ਪ੍ਰਤਿਬਿੰਬ ਨਹੀਂ, ਸਗੋਂ ਪ੍ਰਤਿਬਿੰਬਤ ਜੀਵਨ ਹੁੰਦੀ। ਦੂਜੇ ਸ਼ਬਦਾਂ ਵਿਚ ਹੂ-ਬ-ਹੂ ਵਸਤੂਗਤ-ਯਥਾਰਥ ਨਹੀਂ, ਸਗੋਂ ਪ੍ਰਤਿਬਿੰਬ ਹੈ ਜਿਹੜਾ ਲੇਖਕ ਦੁਆਰਾ ਬੌਧਿਕ, ਸਿਰਜਨਾਤਮਕ ਅਤੇ ਵਿਆਖਿਆਤਮਿਕ ਤੌਰ 'ਤੇ ਪੇਸ਼ ਕੀਤਾ ਹੁੰਦਾ ਹੈ।*[15]

ਰਚਨਾਕਾਰ ਦੇ ਵਿਅਕਤਿਤਵ ਤੋਂ ਮੁਕਤ ਵਸਤੂਗਤ-ਯਥਾਰਥ ਆਪਣੇ ਆਪ ਵਿਚ ਰਚਨਾ-ਵਸਤੂ ਨਹੀਂ ਬਣ ਸਕਦਾ, ਭਾਵੇਂ ਵਸਤੂਗਤ-ਯਥਾਰਥ ਕਿਸੇ ਰਚਨਾ ਲਈ ਵਿਸ਼ੇ (subject) ਵਜੋਂ ਮਹੱਤਵ ਨਿਰਸੰਦੇਹ ਰੱਖਦਾ ਹੈ। ਪ੍ਰੰਤੂ ਰਚਨਾ-ਵਸਤੂ ਵਿਚ ਢਲਣ ਲਈ ਵਿਸ਼ੇ ਨੂੰ ਰਚਨਾਕਾਰ ਦੀ ਸਿਰਜਨਾਤਮਿਕ ਸ਼ਕਤੀ ਵਿਚੋਂ ਗੁਜਰਨਾ ਪੈਂਦਾ ਹੈ। ਰਚਨਾ-ਵਸਤੂ ਦੀ ਹੋਂਦ ਉਦੋਂ ਹੀ ਸੰਭਵ ਹੁੰਦੀ ਹੈ ਜਦੋਂ ਵਿਸ਼ਾ ਅਤੇ ਰਚਨਾਕਾਰ ਇਕ ਜੀਵੰਤ ਇਕਾਈ ਵਿਚ ਬੱਝਦੇ ਹਨ ਅਤੇ ਰਚਨਾਕਾਰ ਵਿਸ਼ੇ ਨੂੰ ਕਲਾਤਮਿਕ ਸੰਜਮ ਵਿਚ

ਢਾਲਦਾ ਹੋਇਆ ਆਪਣੀ ਦ੍ਰਿਸ਼ਟੀ, ਵਿਚਾਰਾਂ, ਭਾਵਾਂ ਆਦਿ ਦੇ ਰਲਾ ਰਾਹੀਂ ਅਜਨਬੀਕ੍ਰਿਤ ਰੂਪ ਵਿਚ ਪੇਸ਼ ਕਰਦਾ ਹੈ। ਇਸ ਲਈ ਇਕੋ ਵਿਸ਼ੇ ਨੂੰ ਆਧਾਰ ਬਣਾਕੇ ਸਿਰਜਨਾ ਕਰਦੇ ਦੋ ਰਚਨਾਕਾਰਾਂ ਦੀ ਰਚਨਾ-ਵਸਤੂ ਵਿਅਕਤਿਤਵਾਂ ਦੀ ਵਿਲੱਖਣਤਾ ਕਾਰਨ ਭਿੰਨ ਹੋ ਨਿਬੜਦੀ ਹੈ। ਇਸ ਪ੍ਰਕਿਰਿਆ ਨੂੰ ਰੂਸੀ-ਰੂਪਵਾਦੀ ਆਲੋਚਨਾ ਪ੍ਰਣਾਲੀ ਦੇ 'ਸੁਜੇਤ ਤੇ ਫੇਬੁਲਾ' ਦੇ ਸੰਕਲਪ ਰਾਹੀਂ ਸਮਝਿਆ ਜਾ ਸਕਦਾ ਹੈ। ਇਸ ਅਨੁਸਾਰ ਸਾਹਿਤ ਸੰਰਚਨਾ ਤੋਂ ਬਾਹਰ ਆਪਣੇ ਕੁਦਰਤੀ ਪਰਿਵੇਸ਼ ਵਿਚ ਪਈਆਂ ਘਟਨਾਵਾਂ 'ਫੇਬੁਲਾ' ਹੁੰਦੀਆਂ ਹਨ, ਜਿਹੜੀਆਂ ਰਚਨਾਕਾਰ ਦੀ ਵਿਚੋਲਗੀ ਨਾਲ ਪੁਨਰ-ਸਿਰਜਤ ਹੋਕੇ ਸਾਹਿਤ ਖੇਤਰ ਵਿਚ ਪ੍ਰਵੇਸ਼ ਕਰਦੀਆਂ 'ਸੁਜੇਤ' ਅਖਵਾਉਂਦੀਆਂ ਹਨ।

ਇਸ ਪ੍ਰਕਾਰ ਵਿਸ਼ੇ ਤੇ ਵਸਤੂ ਦੀ ਭਿੰਨਤਾ ਵਿਚਕਾਰ ਰਚਨਾਕਾਰ ਦਾ ਵਿਅਕਤਿਤਵ ਆਧਾਰ ਬਣਦਾ ਹੈ। ਪ੍ਰੰਤੂ ਰਚਨਾਕਾਰ ਦੇ ਵਿਅਕਤਿਤਵ ਦੇ ਸੰਕਲਪ ਅਨੁਸਾਰ ਇਹ ਭ੍ਰਾਂਤੀ ਪੈਦਾ ਹੋਣ ਦੀ ਆਸ਼ੰਕਾ ਬਣੀ ਰਹਿੰਦੀ ਹੈ ਕਿ ਰਚਨਾ-ਵਸਤੂ ਸਮਾਜਿਕ ਪਰਿਵੇਸ਼ ਤੋਂ ਨਿਰਲੇਪ ਰਚਨਾਕਾਰ ਦੇ ਨਿੱਜ ਜਾਂ ਸਵੈ ਦੇ ਪ੍ਰਗਟਾਅ ਮਾਤਰ ਤੋਂ ਇਲਾਵਾ ਕੁਝ ਨਹੀਂ। ਇਸ ਸੰਦਰਭ ਵਿਚ ਇਹ ਗੱਲ ਧਿਆਨਯੋਗ ਹੈ ਕਿ ਰਚਨਾਕਾਰ ਦਾ ਵਿਅਕਤਿਤਵ ਉਸਦੀ ਵਿਸ਼ੇਸ਼ ਸਮਾਜਕ-ਹੋਂਦ ਉਤੇ ਆਧਾਰਿਤ ਹੁੰਦਾ ਹੈ ਅਤੇ ਰਚਨਾਕਾਰ ਸਵੈ ਨੂੰ ਪ੍ਰਗਟਾਉਣ ਦੀ ਥਾਂ ਸਵੈ ਨੂੰ ਰਚਨਾ-ਵਸਤੂ ਵਿਚ ਪਾਉਂਦਾ ਹੋਇਆ ਆਪਣੇ ਨਿੱਜੀ ਅਨੁਭਵ ਨੂੰ ਸਮਾਜਕ ਅਨੁਭਵ ਨਾਲ ਸੰਸਲਿਸ਼ਟ (synthesis) ਕਰਦਾ ਹੈ। ਇਸ ਸੰਦਰਭ ਵਿਚ ਰਚਨਾਕਾਰ ਦੀ ਕਲਾਤਮਿਕ ਸ਼ਕਤੀ ਦੀ ਮਹੱਤਤਾ ਇਹ ਹੈ ਕਿ ਇਹ ਰਚਨਾਕਾਰ ਨੂੰ ਰਚਨਾ-ਵਸਤੂ ਨਾਲੋਂ ਵੱਖਰਾਉਂਦੀ ਹੈ ਅਤੇ ਰਚਨਾਕਾਰ ਤੇ ਰਚਨਾ-ਵਸਤੂ ਵਿਚਕਾਰਲੇ ਸੰਬੰਧਾਂ ਨੂੰ ਅਦਿੱਖ ਕਰਦੀ ਹੈ। ਇਸ ਪ੍ਰਸੰਗ ਵਿਚ ਗੁਰਦਿਆਲ ਸਿੰਘ ***ਲੇਖਕ ਦੇ ਨਿੱਜੀ ਅਨੁਭਵ ਤੇ ਸਿਰਜਨ ਪ੍ਰਕਿਰਿਆ*** ਦੇ ਸੰਬੰਧਾਂ ਬਾਰੇ ਵਿਸਥਾਰਪੂਰਵਕ ਚਰਚਾ ਕਰਦਾ ਹੋਇਆ ਲਿਖਦਾ ਹੈ :

> *ਕੋਈ ਵੀ ਲੇਖਕ, ਆਪਣੀ ਕਿਸੇ ਵੀ ਰਚਨਾ ਵਿਚ ਆਪਣੇ ਜੀਵਨ-ਮੁੱਲਾਂ, ਵਿਚਾਰਾਂ, ਭਾਵਨਾਵਾਂ ਨੂੰ ਹੀ ਨਹੀਂ ਪ੍ਰਗਟਾ ਰਿਹਾ ਹੁੰਦਾ (ਵਿਸ਼ੇਸ਼ ਕਰਕੇ ਗਲਪਕਾਰ), ਉਹ ਆਪਣੀ ਰਚਨਾ ਵਿਚ ਆਪਣੇ ਆਲੇ-ਦੁਆਲੇ ਦੇ ਸਮਾਜਕ-ਜੀਵਨ ਦੇ ਸ਼ਬਦ ਚਿੱਤਰ ਪੇਸ਼ ਕਰ ਰਿਹਾ ਹੁੰਦਾ ਹੈ। ਸਿੱਟੇ ਵਜੋਂ ਸਮਾਜਿਕ ਜੀਵਨ ਨੂੰ ਚਿਤਰਦਿਆਂ, ਉਹ ਕੇਵਲ ਨਿੱਜੀ ਨਹੀਂ, ਸਰਵਜਨਿਕ ਜੀਵਨ ਨੂੰ ਮੁੱਲਾਂ, ਭਾਵਨਾਵਾਂ ਤੇ ਵਿਚਾਰ ਨੂੰ ਵੀ ਪੇਸ਼ ਕਰਦਾ ਹੈ। ਇਸ ਲਈ ਉਸਦੀ ਕਿਸੇ ਰਚਨਾ ਨੂੰ ਨਿਰਾ ਉਹਦੇ ਨਿੱਜੀ ਜੀਵਨ ਦਾ ਪ੍ਰਤਿਬਿੰਬ ਮੰਨ ਲੈਣਾ ਉਂਜ ਹੀ ਗਲਤ ਹੈ ਜਿਵੇਂ ਬੁੱਤ ਦੀ ਸ਼ਕਲ ਨਾਲ ਬੁੱਤਕਾਰ ਦੀ ਸ਼ਕਲ ਨੂੰ ਮੇਲਣ ਦਾ ਯਤਨ ਕਰਨਾ।*[16]

ਇਸ ਲਈ ਰਚਨਾ-ਵਸਤੂ ਸਮਾਜਕ-ਯਥਾਰਥ ਦਾ ਬਿੰਬ ਰੂਪ ਵਿਚ ਅਜਿਹਾ ਸਿਰਜਨਾਤਮਿਕ ਰੂਪਾਂਤ੍ਰਣ ਹੈ, ਜਿਹੜਾ ਰਚਨਾਕਾਰ ਦੀ ਸੁਹਜ ਤੇ ਮੁੱਲਾਂਕਣ ਦ੍ਰਿਸ਼ਟੀ ਵਿਚੋਂ ਲੰਘਕੇ ਅਸਤਿਤਵ ਗ੍ਰਹਿਣ ਕਰਦਾ ਹੈ। ਪ੍ਰੰਤੂ ਇਥੇ ਇਕ ਸਮੱਸਿਆ ਇਹ ਪੈਦਾ ਹੁੰਦੀ ਹੈ ਕਿ ਸਮਾਜਕ-ਯਥਾਰਥ ਆਪਣੇ-ਆਪ ਵਿਚ ਜਟਿਲ ਤੇ ਵਿਸ਼ਾਲ ਵਰਤਾਰਾ ਹੈ।

ਇਸ ਨੂੰ ਚਿਤਵ ਕੇ ਚਿਤਰਨਾ ਰਚਨਾਕਾਰ ਲਈ ਇਕ ਜਟਿਲ ਤੇ ਕਠਿਨ ਕਾਰਜ ਹੁੰਦਾ ਹੈ, ਕਿਉਂਜੋ ਰਚਨਾਕਾਰ ਦਾ ਆਪਾ (self) ਸਮਾਜਕ-ਯਥਾਰਥ ਦੇ ਇਕ ਹਿੱਸੇ ਵਜੋਂ ਕਾਰਜਸ਼ੀਲ ਰਹਿੰਦਾ ਹੋਇਆ ਜਿਥੇ ਸਮਾਜ-ਯਥਾਰਥ ਦੇ ਵਰਤਾਰਿਆਂ ਨੂੰ ਭੋਗਦਾ ਹੈ, ਉਥੇ ਸਮਾਜਕ-ਯਥਾਰਥ ਤੋਂ ਵਿੱਥ ਸਥਾਪਿਤ ਕਰਕੇ ਰਚਨਾਕਾਰ ਉਸਨੂੰ ਵੱਧ ਤੋਂ ਵੱਧ ਤੀਖਣਤਾ ਨਾਲ ਪ੍ਰਤਿਬਿੰਬਤ (ਰੂਪਾਂਤ੍ਰਣ ਦੇ ਰੂਪ ਵਿਚ) ਕਰਨ ਲਈ ਸਾਰਥਕ ਤੱਤਾਂ ਦੀ ਤਲਾਸ਼ ਲਈ ਜੂਝਣਾ ਪੈਂਦਾ ਹੈ। ਇਥੇ ਵਿਡੰਬਨਾ ਇਹ ਹੈ ਕਿ ਤੱਤ ਭਾਵੇਂ ਵਰਤਾਰੇ ਰਾਹੀਂ ਪ੍ਰਗਟ ਹੁੰਦੇ ਹਨ, ਪ੍ਰੰਤੂ ਕੋਈ ਵਰਤਾਰਾ ਸਮੁੱਚੇ ਤੱਤਾਂ ਦੇ ਪ੍ਰਗਟਾਵੇ ਦੀ ਥਾਂ ਕੇਵਲ ਉਸਦੇ ਇਕ ਭਾਗ ਨੂੰ ਹੀ ਪ੍ਰਗਟ ਕਰਨ ਵਿਚ ਸਫ਼ਲ ਹੋ ਪਾਉਂਦਾ ਹੈ ਅਤੇ ਹਰ ਵਰਤਾਰੇ ਦੇ ਤੱਤ ਇਸ ਪ੍ਰਕਾਰ ਅੰਤਰ-ਸੰਬੰਧਿਤ ਤੇ ਅੰਤਰ-ਨਿਰਭਰ ਹੁੰਦੇ ਹਨ ਕਿ ਉਨ੍ਹਾਂ ਨੂੰ ਖੰਡਿਤ ਕਰਨਾ ਕਠਿਨ ਕਾਰਜ ਹੋ ਨਿਬੜਦਾ ਹੈ। ਇਸ ਸਮੱਸਿਆ ਦਾ ਦੂਜਾ ਕਾਰਨ ਇਹ ਹੈ ਕਿ ਸਮਾਜਕ-ਯਥਾਰਥ ਆਪਣੇ ਵਿਸ਼ਾਲ ਸਰੂਪ ਕਾਰਨ ਕੋਈ ਅਖੰਡ-ਬਿੰਬ ਪੇਸ਼ ਨਹੀਂ ਕਰਦਾ, ਜਿਹੜਾ ਰਚਨਾਕਾਰ ਦੇ ਅਨੁਭਵ ਦੀਆਂ ਸੀਮਾਵਾਂ ਤੇ ਸੰਭਾਵਨਾਵਾਂ ਅਨੁਸਾਰ ਵਿਉਂਤਬੱਧ ਤੇ ਸੰਗਠਿਤ ਰੂਪ ਵਿਚ ਅਭਿਵਿਅਕਤ ਹੋਣ ਦੀ ਸੰਭਾਵਨਾ ਰੱਖਦਾ ਹੋਵੇ। ਇਸ ਲਈ ਸੰਪੂਰਨ ਸਮਾਜਕ-ਯਥਾਰਥ ਨੂੰ ਵਿਭਿੰਨ ਪਰਤਾਂ ਤੇ ਪਾਸਾਰਾਂ ਸਹਿਤ ਅਭਿਵਿਅਕਤ ਕਰਨਾ ਰਚਨਾਕਾਰ ਦੀਆਂ ਰਚਨਾਤਮਿਕ ਸੀਮਾਵਾਂ ਕਾਰਨ ਸੰਭਵ ਨਹੀਂ ਹੁੰਦਾ। ਪ੍ਰੰਤੂ ਇਸ ਸਮੱਸਿਆ ਨਾਲ ਜੂਝਦਾ ਰਚਨਾਕਾਰ ਚੋਣ ਦੇ ਸਿਧਾਂਤ ਨੂੰ ਵਿਹਾਰਿਕ ਰੂਪ ਦਿੰਦਾ ਹੈ, ਜਿਸ ਦੁਆਰਾ ਉਹ ਵਿਆਪਕ ਸਮਾਜਕ-ਯਥਾਰਥ ਵਿਚੋਂ ਕੁਝ ਅੰਸ਼ਾਂ ਨੂੰ ਆਪਣੇ ਦ੍ਰਿਸ਼ਟੀਕੋਣ ਦੇ ਸਹਾਰੇ ਚੁਣ ਲੈਂਦਾ ਹੈ ਅਤੇ ਉਨ੍ਹਾਂ ਨੂੰ ਸਮਾਜਕ-ਯਥਾਰਥ ਦੀ ਵਿਸ਼ਾਲਤਾ ਦੇ ਸਮਾਨਾਂਤਰ ਹੀ ਪੂਰੇ ਭਰਵੇਂ ਤੇ ਸੰਪੂਰਨ ਰੂਪ ਬਣਾਕੇ ਪੇਸ਼ ਕਰਦਾ ਹੈ।

> *ਜ਼ਿੰਦਗੀ ਦੇ ਵਿਸ਼ਾਲ ਕੈਨਵਸ 'ਚੋਂ ਇਕ ਚੋਣ, ਜਿਸਦਾ ਸਿੱਟਾ ਕਾਗਜ਼ ਉੱਤੇ ਕੁਝ ਸ਼ਬਦ ਲਿਖਣ ਵਿਚ ਨਿਕਲਦਾ ਹੈ, ਨੂੰ ਹੀ ਸਾਹਿਤ ਸਿਰਜਣਸ਼ੀਲ ਅਮਲ ਕਿਹਾ ਜਾਂਦਾ ਹੈ। ਚੋਣ ਦੇ ਇਸ ਸਿਸਟਮ ਵਿਚ ਲੇਖਕ ਰੂਪ, ਸੁਆਦ, ਪਸੰਦ ਅਤੇ ਲੈਅ ਦੇ ਨਾਲ ਨਾਲ ਅਜਿਹਾ ਵਿਸ਼ਵ ਨਜ਼ਰੀਆ ਭਰ ਦਿੰਦਾ ਹੈ ਜਿਸ ਰਾਹੀਂ ਉਹ ਅਜਿਹੇ ਅੰਸ਼ਾਂ ਦੀ ਚੋਣ ਕਰਦਾ ਹੈ ਜਿਹੜਾ ਉਸ ਦੇ ਉਸ ਵਿਸ਼ੇਸ਼ ਅੰਸ਼ ਨੂੰ ਉਭਾਰਦੇ ਹਨ ਜਿਸ ਨਾਲ ਉਹ ਨਿਪਟ ਰਿਹਾ ਹੈ।*[17]

ਇਸ ਲਈ ਰਚਨਾਕਾਰ ਲਈ ਇਸ ਚੋਣ-ਸਿਧਾਂਤ ਦਾ ਆਧਾਰ ਉਸਦਾ ਦ੍ਰਿਸ਼ਟੀਕੋਣ ਹੁੰਦਾ ਹੈ, ਜਿਸ ਦੁਆਰਾ ਉਹ ਸਮਾਜਕ-ਯਥਾਰਥ ਦੇ ਸਾਰਥਕ ਤੇ ਨਿਰਾਰਥਕ ਅੰਸ਼ਾਂ ਦਾ ਨਿਖੇੜਾ ਕਰਦਾ ਹੈ। ਇਸ ਪ੍ਰਸੰਗ ਵਿਚ ਰਚਨਾਕਾਰ ਲਈ ਸਮਾਜਕ-ਯਥਾਰਥ ਵਿਚ ਤਿਆਗਣਯੋਗ ਨਿਰਾਰਥਕ ਅੰਸ਼ ਸਦਾ ਉਹ ਹੁੰਦਾ ਹੈ "ਜਿਹੜਾ ਆਚਾਰ-ਵਿਹਾਰ (roution) ਨਾਲ ਸੰਬੰਧਿਤ ਹੈ। ਖਾਣ-ਪੀਣ, ਉਠਣ-ਬੈਠਣ, ਜੰਮਣ-ਮਰਨ, ਭੁੱਖ, ਕਾਮ ਆਦਿ ਸਰੀਰਕ ਲੋੜਾਂ ਵਿਭਿੰਨ ਧੰਦੇ ਤੇ ਸਮਾਜਕ-ਵਰਤਾਰੇ ਨਾਲ ਸਥਾਪਿਤ ਗੀਤੀ ਦਾ ਮਕਾਨਕੀ ਪਾਲਨ ਹੁੰਦਾ ਹੈ। ਸਥਾਪਿਤ ਵਿਹਾਰ ਵਿਚ ਫਾਰਮੂਲੇ ਵਰਗੀ ਨਿਯਮਬੱਧਤਾ ਹੁੰਦੀ ਹੈ।.....ਇਹ ਉਦੋਂ ਸਾਰਥਕ ਬਣਦੀਆਂ ਹਨ

ਜਦੋਂ ਇਨ੍ਹਾਂ ਵਿਚ ਕੋਈ ਅੰਤਰ-ਵਿਰੋਧ, ਉਲਝਣ ਜਾਂ ਗੁੰਝਲ ਪੈਦਾ ਹੋ ਜਾਂਦੀ ਹੈ ਤੇ ਇਨ੍ਹਾਂ ਬਾਰੇ ਗੱਲ ਕਰਨੀ ਜ਼ਰੂਰੀ ਬਣਦੀ ਹੈ।"[18] ਇਕ ਪ੍ਰਬੁੱਧ ਰਚਨਾਕਾਰ ਦੀ ਰਚਨਾ-ਵਸਤੂ ਵਿਚ ਬੇਲੋੜੇ ਵੇਰਵਿਆਂ ਦੀ ਥਾਂ ਕੇਵਲ ਉਹ ਸਾਰਥਕ ਵੇਰਵੇ ਹੀ ਪ੍ਰਵੇਸ਼ ਪਾਉਂਦੇ ਹਨ, ਜਿਹੜੇ ਉਸਦੇ ਵਿਚਾਰਾਂ ਤੇ ਭਾਵਾਂ ਦਾ ਸਹੀ ਸੰਚਾਰ ਕਰਨ ਦੀ ਸਮਰੱਥਾ ਰੱਖਦੇ ਹਨ।

ਪ੍ਰੰਤੂ ਰਚਨਾਕਾਰ ਲਈ ਚੋਣ ਦਾ ਸਿਧਾਂਤ ਜਿਥੇ ਸਮਾਜਕ-ਯਥਾਰਥ ਨੂੰ ਰਚਨਾ ਵਸਤੂ ਵਜੋਂ ਪੇਸ਼ ਕਰਨ ਵਿਚ ਸਹਾਇਕ ਸਿੱਧ ਹੁੰਦਾ ਹੈ ਉਥੇ ਰਚਨਾਕਾਰ ਲਈ ਇਕ ਨਵੀਂ ਸਮੱਸਿਆ ਵੀ ਪੇਸ਼ ਕਰਦਾ ਹੈ, ਕਿਉਂਕਿ ਸਮਾਜਕ-ਯਥਾਰਥ ਦਾ ਹਰ ਵਰਤਾਰਾ ਆਪਣੇ-ਆਪ ਵਿਚ ਸੰਪੂਰਨ ਰੂਪ ਵਿਚ ਸੰਗਠਿਤ ਹੁੰਦਾ ਹੈ ਅਤੇ ਜਦੋਂ ਰਚਨਾਕਾਰ ਚੋਣ ਦੇ ਸਿਧਾਂਤ ਅਧੀਨ ਇਸ ਵਰਤਾਰੇ ਨੂੰ ਤੋੜਕੇ (ਚੋਣ ਰਾਹੀਂ) ਪੁਨਰ-ਸੰਗਠਿਤ ਕਰਨ ਦੀ ਕੋਸ਼ਿਸ਼ ਕਰਦਾ ਹੈ ਤਾਂ ਇਸ ਦੀ ਮੰਨਣਯੋਗਤਾ ਉੱਤੇ ਸੰਦੇਹਯੁਕਤ ਹੋਣ ਦਾ ਖ਼ਤਰਾ ਬਣ ਜਾਂਦਾ ਹੈ। ਇਸ ਸਮੱਸਿਆ ਦੇ ਸਮਾਧਾਨ ਲਈ ਰਚਨਾਕਾਰ ਆਪਣੀ ਸਿਰਜਨਾ ਦੀ ਮੰਨਣਯੋਗਤਾ ਨੂੰ ਕਾਇਮ ਰੱਖਣ ਹਿੱਤ ਚੋਣ ਦੀ ਪ੍ਰਕਿਰਿਆ ਅਧੀਨ ਵਰਤਾਰਿਆਂ ਦੇ ਕੇਵਲ ਅਜਿਹੇ ਤੱਤਾਂ ਨੂੰ ਹੀ ਤਰਜੀਹ ਦਿੰਦਾ ਹੈ, ਜਿਹੜੇ ਅੰਤਿਮ ਤੌਰ 'ਤੇ ਸੰਗਠਿਤ/ਪ੍ਰਬੰਧ ਵਜੋਂ ਹੋਂਦ ਗ੍ਰਹਿਣ ਕਰਦੇ ਹੋਏ ਸੰਬੰਧਿਤ ਸਮਾਜ-ਯਥਾਰਥ ਦੇ ਵਰਤਾਰਿਆਂ ਦੇ ਮੂਲ ਸੁਭਾਅ ਤੇ ਸਰੂਪ ਦਾ ਹੀ ਪ੍ਰਤੀਨਿਧ (typifacion) ਰੂਪ ਪ੍ਰਸਤੁਤ ਕਰਦੇ ਹਨ। ਇਸ ਪ੍ਰਸਤੁਤ ਹੋਏ ਪ੍ਰਤੀਨਿਧ ਬਿੰਬ ਤੇ ਮੂਲ ਵਰਤਾਰੇ ਦੇ ਸੰਬੰਧਾਂ ਨੂੰ ਦਵੰਦਾਤਮਿਕ-ਪਦਾਰਥਵਾਦ ਦੇ 'ਆਮ ਤੇ ਵਿਸ਼ੇਸ਼' (general and particular) ਦੇ ਦਾਰਸ਼ਨਿਕ ਪ੍ਰਵਰਗ ਦੇ ਸਮਾਨਾਂਤਰ ਰੱਖਕੇ ਹੋਰ ਗਹਿਰਾਈ ਨਾਲ ਸਮਝਿਆ ਜਾ ਸਕਦਾ ਹੈ। ਜਿਵੇਂ ਆਮ, ਵਿਸ਼ੇਸ਼ ਦੁਆਰਾ ਪ੍ਰਗਟ ਹੁੰਦਾ ਹੈ ਤੇ ਵਿਸ਼ੇਸ਼, ਆਮ ਦੀ ਪ੍ਰਤਿਨਿਧਤਾ ਕਰਦਾ ਹੈ, ਉਸੇ ਤਰ੍ਹਾਂ ਪ੍ਰਤੀਨਿਧ ਬਿੰਬ ਮੂਲ ਵਰਤਾਰੇ ਵਿਚੋਂ ਪੈਦਾ ਹੋ ਕੇ ਵੀ ਵਿਸ਼ੇਸ਼ ਹੁੰਦਾ ਹੈ ਤੇ ਮੂਲ ਵਰਤਾਰੇ ਦੀ ਹੀ ਪ੍ਰਤਿਨਿਧਤਾ ਕਰਦਾ ਹੈ। ਇਸ ਤਰ੍ਹਾਂ ਪ੍ਰਤੀਨਿਧ ਬਿੰਬ ਮੂਲ ਵਰਤਾਰੇ ਨਾਲ ਵਰਗੇਵੇਂ ਤੇ ਵਖਰੇਵੇਂ (ਰਚਨਾਕਾਰ ਦੀ ਸਿਰਜਨ ਸ਼ਕਤੀ ਦੇ ਸਹਾਰੇ) ਦੇ ਸੰਬੰਧਾਂ ਵਿਚ ਬੱਝਿਆ ਹੋਇਆ ਮੂਲ ਵਰਤਾਰੇ ਦੇ ਵਿਸ਼ੇਸ਼ ਗੁਣ ਆਪਣੇ ਵਿਚ ਸਮੋਈ ਰੱਖਦਾ ਹੈ, ਜਿਸ ਬਾਰੇ ਬੋਰਿਸ ਸ਼ਚਕੋਵ (Boris sochkov) ਦਾ ਮੱਤ ਹੈ :

> *ਨਿੱਕੇ ਦੁਖਾਂਤਾਂ ਦੇ ਪਾਤਰ ਕੇਵਲ ਆਪਣੇ ਜੁਗ ਦੀਆਂ ਪੁਸ਼ਾਕਾਂ ਹੀ ਨਹੀਂ ਪਹਿਨਦੇ, ਉਹ ਆਪਣੇ-ਆਪਣੇ ਜੁਗ ਦੀਆਂ ਬਹੁਤ ਸਾਰੀਆਂ ਮਨੋਵਿਗਿਆਨਕ ਵਿਸ਼ੇਸ਼ਤਾਵਾਂ ਵੀ ਰੱਖਦੇ ਹਨ। ਉਹਨਾਂ ਦਾ ਇਸ ਹੱਦ ਤੱਕ ਸਾਧਾਰਨੀਕਰਨ ਅਤੇ ਯਥਾਰਥਵਾਦੀ ਢੰਗ ਨਾਲ ਪ੍ਰਕਾਰੀਕਰਨ ਕੀਤਾ ਗਿਆ ਹੈ........(ਕਿ) ਇਹ ਇਤਿਹਾਸਕ ਤੱਥ ਦੀਆਂ ਸੀਮਾਵਾਂ ਬੰਦਸ਼ਾਂ ਤੋਂ ਪਾਰ ਚਲੇ ਜਾਂਦੇ ਹਨ।*[19]

ਇਸ ਪ੍ਰਕਾਰ ਰਚਨਾ-ਵਸਤੂ ਰਚਨਾਕਾਰ ਦੇ ਦ੍ਰਿਸ਼ਟੀਕੋਣ 'ਤੇ ਆਧਾਰਿਤ ਸਮਾਜਕ-ਯਥਾਰਥ ਦਾ ਚੁਣਿਆ ਹੋਇਆ ਪ੍ਰਤੀਨਿਧ ਰੂਪ ਹੋ ਨਿਬੜਦੀ ਹੈ, ਜੋ ਰਚਨਾਕਾਰ ਦੇ ਵਿਚਾਰਾਂ ਜਾਂ ਭਾਵਾਂ ਨੂੰ ਪਾਠਕ/ਸਰੋਤੇ ਤੱਕ ਸੰਚਾਲਿਤ ਕਰਦੀ ਹੈ। ਪਰ ਰਚਨਾ-ਵਸਤੂ ਦੇ ਸੰਦਰਭ ਵਿਚ ਇਹ ਗੱਲ ਵੀ ਵਿਚਾਰਨਯੋਗ ਹੈ ਕਿ ਕਈ ਵਾਰ

ਰਚਨਾਕਾਰ ਆਪਣੀਆਂ ਰਚਨਾਤਮਿਕ ਸੀਮਾਵਾਂ ਦੇ ਵੱਸ ਜੀਵਨ-ਅਨੁਭਵ ਵਿਚੋਂ ਗਲਪ-ਬਿੰਬ ਦੀ ਉਸਾਰੀ ਕਰਨ ਦੀ ਬਜਾਇ ਆਪਣੇ ਵਿਚਾਰਾਂ ਨੂੰ ਸਿੱਧੇ ਤੌਰ 'ਤੇ ਅਨੁਭਵ ਉਪਰ ਆਰੋਪਿਤ ਕਰਦਾ ਹੈ। ਇਸ ਦੇ ਪਰਿਣਾਮ ਸਰੂਪ ਵੇਰਵਿਆਂ ਤੇ ਵਿਚਾਰਾਂ ਦੇ ਪ੍ਰਤੱਖ ਸੁਮੇਲ ਨਾਲ ਸਿਰਜਿਆ ਅਜਿਹਾ ਅਕਲਾਤਮਿਕ ਬਿੰਬ ਹੋਂਦ ਗ੍ਰਹਿਣ ਕਰਦਾ ਹੈ, ਜਿਹੜਾ ਆਪਣੇ ਕਲਾਤਮਿਕ-ਮੁੱਲਾਂ ਤੋਂ ਨਿਰਲੇਪ ਰਚਨਾਕਾਰ ਦੇ ਵਿਚਾਰਾਂ ਦਾ ਨਾਹਰਾ-ਨੁਮੇ ਪ੍ਰਗਟਾਵੇ ਤੋਂ ਅਧਿਕ ਕੁਝ ਨਹੀਂ ਹੁੰਦਾ। ਇਸ ਪ੍ਰਕਾਰ ਦਾ ਪ੍ਰਗਟਾਵਾ ਪ੍ਰਚਾਰ ਤਾਂ ਹੋ ਸਕਦਾ ਹੈ, ਪਰ ਸੁਹਜਾਤਮਿਕ ਮੁੱਲਾਂ ਦੀ ਧਾਰਨੀ ਗਲਪੀ-ਸਿਰਜਨਾ ਨਹੀਂ।

> *ਜੇਕਰ ਲੇਖਕ ਬਿੰਬਾਂ ਦੀ ਥਾਂ ਤਾਰਕਿਕ ਸਿੱਟਿਆਂ ਦੀ ਵਰਤੋਂ ਕਰਨ ਲਗ ਪਏ, ਜਾਂ ਕਿਸੇ ਵਿਸ਼ੇਸ਼ ਵਿਸ਼ੇ ਨੂੰ ਪੇਸ਼ ਕਰਨ ਲਈ ਬਿੰਬਾਂ ਦੀ ਰਚਨਾ ਕਰਨ ਲਗ ਪਏ, ਤਾਂ ਉਹ ਕਲਾਕਾਰ ਨਹੀਂ, ਸਗੋਂ ਰਾਜਨੀਤਕ ਲਿਖਾਰੀ ਹੈ, ਭਾਵੇਂ ਉਹ ਨਿਬੰਧ ਅਤੇ ਲੇਖ ਨਾ ਵੀ ਲਿਖਦਾ ਹੋਵੇ, ਨਾਵਲ, ਕਹਾਣੀਆਂ ਜਾਂ ਨਾਟਕ ਲਿਖਦਾ ਹੋਵੇ।*[20]

ਪ੍ਰੰਤੂ ਇਸ ਦਾ ਭਾਵ ਇਹ ਬਿਲਕੁਲ ਨਹੀਂ ਕਿ ਰਚਨਾ-ਵਸਤੂ ਵਿਚੋਂ ਵਿਚਾਰ ਜਾਂ ਭਾਵ ਗ਼ੈਰਹਾਜ਼ਰ ਹੁੰਦੇ ਜਾਂ ਹੋਣੇ ਚਾਹੀਦੇ ਹਨ। ਸਗੋਂ ਰਚਨਾਕਾਰ ਦੇ ਸਿਰਜਨਾਤਮਿਕ ਵਿਚਾਰ ਤੇ ਭਾਵ ਰਚਨਾ-ਵਸੂਤ ਦਾ ਮਹੱਤਵਪੂਰਨ ਤੇ ਸਾਰਥਕ ਭਾਗ ਹੁੰਦੇ ਹਨ ਅਤੇ ਰਚਨਾਕਾਰ ਇਨ੍ਹਾਂ ਵਿਚਾਰਾਂ ਜਾਂ ਭਾਵਾਂ ਦੀ ਸਰਪ੍ਰਸਤੀ ਅਧੀਨ ਹੀ ਸਿਰਜਨਾ ਕਰਦਾ ਹੈ। ਉਸ ਲਈ ਅਨਿਵਾਰੀ ਸਿਰਫ਼ ਇਹ ਹੈ ਕਿ ਵਿਚਾਰਾਂ ਜਾਂ ਭਾਵਾਂ ਨੂੰ ਸੰਕਲਪ ਦੇ ਰੂਪ ਵਿਚ ਪ੍ਰਗਟਾਉਣ ਦੀ ਬਜਾਇ ਉਨ੍ਹਾਂ ਨੂੰ 'ਧੁਨੀ' (tone) ਦੇ ਰੂਪ ਵਿਚ ਰਚਨਾ-ਵਸਤੂ ਅਧੀਨ ਇਸ ਪ੍ਰਕਾਰ ਸਮੋਏ ਕਿ ਉਹ ਗਲਪੀ-ਸਿਰਜਨਾ ਦੇ ਆਂਤਰਿਕ-ਤਰਕ ਵਜੋਂ ਪ੍ਰਗਟ ਹੁੰਦੇ ਹੋਏ ਪਾਠਕ/ਸਰੋਤੇ ਨੂੰ ਵਿਚਾਰਧਾਰਿਕ ਸੇਧ/ਸਮਝ ਦੇਣ ਦੇ ਸਮਰੱਥ ਹੋਣ। ਦੂਜੇ ਸ਼ਬਦਾਂ ਵਿਚ ਰਚਨਾ-ਵਸਤੂ ਨੂੰ ਵਿਚਾਰਾਂ ਜਾਂ ਭਾਵਾਂ ਅਧੀਨ ਨਹੀਂ, ਵਿਚਾਰਾਂ ਜਾਂ ਭਾਵਾਂ ਨੂੰ ਰਚਨਾ-ਵਸਤੂ ਅਧੀਨ ਹੋਣਾ ਚਾਹੀਦਾ ਹੈ ਅਤੇ "ਸ਼ਾਫ ਸਪੱਸ਼ਟ ਬਿਆਨ ਕੀਤੇ ਜਾਣ ਦੀ ਥਾਂ ਮਨੋਰਥ ਖ਼ੁਦ ਸਥਿਤੀ ਵਿਚੋਂ ਉਭਰ ਕੇ ਸਾਹਮਣੇ ਆਉਣਾ ਚਾਹੀਦਾ ਹੈ ਅਤੇ ਲੇਖਕ ਨੂੰ ਉਨ੍ਹਾਂ ਸਮਾਜਕ ਟੱਕਰਾਂ ਸੰਬੰਧੀ, ਜਿਨ੍ਹਾਂ ਦਾ ਉਹ ਵਰਨਣ ਕਰਦਾ ਹੈ, ਭਵਿੱਖੀ ਹੱਲ ਪ੍ਰੋਸ ਕੇ ਪਾਠਕ ਸਾਹਵੇਂ ਨਹੀਂ ਰੱਖਣਾ ਚਾਹੀਦਾ।"[21] ਇਸ ਪ੍ਰਸੰਗ ਵਿਚ ਪ੍ਰਸਿੱਧ ਰੂਸੀ ਵਿਦਵਾਨ ਅਵਨਰ ਯਿਸ (Avner Zis) ਲਿਖਦਾ ਹੈ :

> *ਕਿਸੇ ਕ੍ਰਿਤ ਵਿਚਲਾ ਕੇਂਦਰੀ ਭਾਵ ਉਸਦਾ ਸੰਦੇਸ਼ ਹੁੰਦਾ ਹੈ, ਪਰ ਇਸ ਦੇ ਨਾਲ ਇਹ ਸੰਦੇਸ਼ ਖੁੱਲ੍ਹਮ-ਖੁੱਲ੍ਹਾ, ਬੇਤਰਤੀਬ ਉਪਦੇਸ਼ ਜਾਂ ਪਾਤਰਾਂ ਵਿਚਕਾਰ ਨੈਤਿਕ ਬਹਿਸ ਰਾਹੀਂ ਪੇਸ਼ ਨਹੀਂ ਹੋਣਾ ਚਾਹੀਦਾ। ਇਹ (ਸੰਦੇਸ਼) ਬਿੰਬਾਂ ਤੋਂ ਬਾਹਰ ਆਜ਼ਾਦ ਹਸਤੀ ਤੇ ਬਿਰਤਾਂਤਕਾਰ ਦੁਆਰਾ ਭਾਸ਼ਣ ਦੇ ਰੂਪ ਵਿਚ ਨਹੀਂ ਹੁੰਦਾ, ਪ੍ਰੰਤੂ ਕ੍ਰਿਤ ਦੀ ਬਿੰਬ ਸੰਰਚਨਾ ਵਿਚ ਸੰਮਲਿਤ ਹੁੰਦਾ ਹੈ।*[22]

ਇਸ ਪ੍ਰਕਾਰ ਸਾਰੰਸ਼ ਤੌਰ 'ਤੇ ਗਲਪੀ-ਸਿਰਜਨਾ ਦੀ ਰਚਨਾ-ਵਸਤੂ, ਵਸਤੂਗਤ-ਯਥਾਰਥ ਦਾ ਰੂਪਾਂਤ੍ਰਤ ਹੋਇਆ ਅਜਿਹਾ ਪ੍ਰਤੀਨਿਧ ਬਿੰਬ ਹੁੰਦੀ ਹੈ, ਜਿਹੜਾ

ਰਚਨਾਕਾਰ ਦੀ ਸੁਹਜ ਤੇ ਮੁੱਲਾਂਕਣ ਦ੍ਰਿਸ਼ਟੀ ਵਿਚੋਂ ਲੰਘਕੇ ਆਪਣੇ ਵਿਚ ਸਮੋਏ ਵਿਚਾਰਾਂ ਤੇ ਭਾਵਾਂ ਨਾਲ ਪਾਠਕ/ਸਰੋਤੇ ਲਈ ਨਵੀਂ ਸਮਝ ਪੇਸ਼ ਕਰਦਾ ਹੈ। ਇਸ ਨਾਲ ਰਚਨਾ-ਵਸਤੂ ਤੇ ਸਮਾਜਕ-ਯਥਾਰਥ ਵਿਚਕਾਰਲਾ ਸੰਬੰਧ ਦਵੰਦਾਤਮਿਕ ਹੋ ਜਾਂਦਾ ਹੈ ਅਤੇ ਇਸ ਦਵੰਦਾਤਮਿਕ ਸੰਬੰਧ ਅਧੀਨ ਗਲਪੀ-ਸਿਰਜਨਾ ਵਸਤੂ-ਜਗਤ ਤੋਂ ਤੇ ਵਸਤੂ-ਜਗਤ ਗਲਪੀ-ਸਿਰਜਨਾ ਤੋਂ ਪ੍ਰਭਾਵਿਤ ਤੇ ਪਰਿਵਰਤਤ ਹੁੰਦਾ ਹੈ। ਇਸ ਲਈ ਜੋਨ ਰੌਕਵੈਲ (Joan Rockwell) ਗਲਪੀ-ਸਿਰਜਨਾ ਦੇ ਪ੍ਰਯੋਜਨ ਬਾਰੇ ਇਹ ਮੱਤ ਸਥਾਪਿਤ ਕਰਦਾ ਹੈ ਕਿ "ਗਲਪ ਇਕ ਸਮਾਜਕ ਉਪਜ ਹੈ, ਪ੍ਰੰਤੂ ਇਹ ਵੀ ਸਮਾਜ ਨੂੰ ਉਤਪੰਨ ਕਰਦਾ ਹੈ।"[23]

## ਰਚਨਾ-ਦ੍ਰਿਸ਼ਟੀ :

ਦ੍ਰਿਸ਼ਟੀ (vision) ਦੇ ਸਾਧਾਰਨ ਅਰਥ ਅੱਖਾਂ ਰਾਹੀਂ ਵਸਤੂਗਤ-ਜਗਤ ਦੇ ਪ੍ਰਤੱਖਣ ਨਾਲ ਸੰਬੰਧਿਤ ਹਨ, ਜਿਹੜੇ ਮਾਨਵੀ ਪ੍ਰਸੰਗ ਵਿਚ ਵਿਸ਼ੇਸ਼ ਸੰਕਲਪਾਤਮਿਕ ਅਰਥਾਂ ਦੇ ਧਾਰਨੀ ਹਨ। ਹਰ ਮਨੁੱਖ ਵਗਤੂਗਤ-ਜਗਤ ਦੇ ਪ੍ਰਤੱਖਣ ਲਈ ਗਿਆਨ-ਇੰਦਰੀਆਂ ਤੋਂ ਅੱਗੇ ਵਿਸ਼ੇਸ਼ ਜੀਵਨ-ਦ੍ਰਿਸ਼ਟੀ ਦਾ ਧਾਰਨੀ ਹੁੰਦਾ ਹੈ, ਜਿਹੜੀ ਉਸ ਦੁਆਰਾ ਸਮਾਜਕ-ਪ੍ਰਬੰਧ ਵਿਚ ਵਿਚਰਦਿਆਂ ਅਰਜਿਤ ਕੀਤੇ ਜੀਵਨ-ਅਨੁਭਵ ਦੀ ਦੇਣ ਹੁੰਦੀ ਹੈ। ਜੀਵਨ-ਅਨੁਭਵ ਕੇਵਲ ਗਿਆਨ ਇੰਦਰੀਆਂ ਰਾਹੀਂ ਪ੍ਰਾਪਤ ਵਸਤੂਗਤ-ਜਗਤ ਦੀ ਜਾਣਕਾਰੀ ਮਾਤਰ ਨਹੀਂ ਹੁੰਦਾ, ਬਲਕਿ ਇਸ ਜਾਣਕਾਰੀ ਦਾ ਬੁੱਧੀ-ਵਿਵੇਕ ਵਿਚੋਂ ਲੰਘ ਕੇ ਪੈਦਾ ਹੋਏ ਗਿਆਨ ਦਾ ਸੰਗਠਿਤ/ਕ੍ਰਮਵਾਰ ਰੂਪ ਹੁੰਦਾ ਹੈ। ਗਿਆਨ ਦੇ ਇਸ ਸੰਗਠਿਤ/ਕ੍ਰਮਵਾਰ ਰੂਪ ਦੀ ਸਹਾਇਤਾ ਨਾਲ ਮਨੁੱਖੀ-ਚੇਤਨਾ ਅਜਿਹੀ ਦ੍ਰਿਸ਼ਟੀ ਨੂੰ ਘੜਦੀ ਹੈ, ਜਿਸ ਦੁਆਰਾ ਮਨੁੱਖ ਵਸਤੂ ਤੇ ਵਰਤਾਰਿਆਂ ਦੀ ਦਿੱਖ ਅਰਥਾਤ ਸਤੱਹੀ ਸੰਰਚਨਾ ਤੋਂ ਪਾਰ ਲੁਪਤ ਤੱਤਾਂ ਦੀ ਪਹਿਚਾਣ ਕਰਦਾ ਹੋਇਆ ਜ਼ਿੰਦਗੀ ਦੇ ਚੰਗੇ-ਮਾੜੇ ਪ੍ਰਤੀਮਾਨਾਂ ਨੂੰ ਸਵੀਕਾਰਦਾ ਜਾਂ ਤਿਆਗਦਾ ਹੈ। ਇਸ ਪ੍ਰਸੰਗ ਵਿਚ ਗੁਰਦਿਆਲ ਸਿੰਘ ਸਮਝਾਉਣ ਹਿੱਤ ਉਦਾਹਰਨ ਦਿੰਦਾ ਹੋਇਆ ਲਿਖਦਾ ਹੈ :

> *ਮਨੁੱਖੀ ਨਜ਼ਰ ਤੇ ਕੈਮਰੇ ਵਿਚ ਢੇਰ ਅੰਤਰ ਹੈ। ਸਾਰੇ ਜਾਣਦੇ ਹਾਂ ਕਿ ਅੱਖ ਉੱਤੇ ਹਰ ਵਸਤੂ ਦਾ ਅਕਸ ਉਲਟ ਪੈਂਦਾ ਹੈ, ਪਰ ਅੱਖ ਦੀਆਂ ਕਈ ਲੱਖ ਮਹੀਨ ਨਸਾਂ (ਨਰਵਜ਼) ਜੋ ਦਿਮਾਗ ਨਾਲ ਜੁੜੀਆਂ ਹਨ। ਉਹਨਾਂ ਦੀ ਤੇ ਅੱਗੋਂ ਸਾਡੇ ਤੋਂ ਉੱਤਮ ਅੰਗ ਦਿਮਾਗ ਦੀ ਹੀ ਕਰਾਮਾਤ ਹੈ ਕਿ ਉਹ ਹਰ ਪੁਠੇ ਅਕਸ ਨੂੰ ਸਿੱਧਾ ਕਰਕੇ ਦੇਖ ਲੈਂਦਾ ਹਨ। (ਕੈਮਰੇ ਦਾ ਲੈਨਜ਼ ਇੰਝ ਨਹੀਂ ਕਰ ਸਕਦਾ) ਮਨੁੱਖੀ ਅੱਖ ਦਾ ਸੰਬੰਧ ਸਿੱਧਾ ਬੁੱਧੀ ਨਾਲ ਹੈ। ਬੁੱਧੀ ਦਾ ਉਸ ਅਨੁਭਵ, ਗਿਆਨ ਤੇ ਚੇਤਨਾ ਨਾਲ ਜਿਸਨੇ ਇਹਨੂੰ ਲਗਾਤਾਰ ਸਾਲਾਂ-ਬੱਧੀ ਸਿਧਾਇਆ ਹੈ। ਇਸ ਅਭਿਆਸ ਕਾਰਨ ਹੀ ਸਾਡੀ ਅੱਖ (ਬੁੱਧੀ) ਉਹ ਕੁਝ ਦੇਖ ਸਕਦੀ ਹੈ, ਕਿਸੇ ਵੀ ਵਸਤੂ ਦੇ ਕੇਵਲ ਆਕਾਰ ਦੇ ਰੂਪ ਤੋਂ ਹੀ ਨਜ਼ਰ ਨਹੀਂ ਆਉਂਦਾ, ਉਹ ਦੇ ਅੰਦਰਲੇ ਤੱਤਾਂ ਨਾਲ ਵੀ ਉਸਦਾ ਸੰਬੰਧ ਹੁੰਦਾ ਹੈ। ਜੀਵਨ-ਦ੍ਰਿਸ਼ਟੀ ਇਸੇ ਅਭਿਆਸ ਦੀ ਦੇਣ ਹੈ।*[24]

ਇਸ ਪ੍ਰਕਾਰ ਜੀਵਨ-ਦ੍ਰਿਸ਼ਟੀ ਕਿਸੇ ਮਨੁੱਖ ਦੇ ਜੀਵਨ ਜੀਉਣ ਦਾ ਮੁਕੰਮਲ ਢੰਗ ਬਣਦੀ ਹੈ, ਜਿਸ ਰਾਹੀਂ ਮਨੁੱਖ ਸਮਾਜਕ ਪ੍ਰਤੀਮਾਨਾਂ ਪ੍ਰਤੀ ਸਹਿਜ-ਭਾਵ ਪ੍ਰਤੀਕਿਰਿਆ ਜ਼ਾਹਿਰ ਕਰਦਾ ਹੋਇਆ ਸਾਰਥਕ-ਨਿਰਾਰਥਕ, ਪਾਪ-ਪੁੰਨ, ਚੰਗਾ-ਮਾੜਾ ਆਦਿ ਦਾ ਨਿਰਣਾ ਕਰਦਾ ਹੈ। ਪ੍ਰੰਤੂ ਇਹ ਗੱਲ ਧਿਆਨਯੋਗ ਹੈ ਕਿ ਮਨੁੱਖ ਆਪਣੀ ਸ਼੍ਰੇਣੀ, ਜਾਤ, ਧਰਮ, ਲਿੰਗ, ਨਸਲ ਆਦਿ ਸਮਾਜਕ-ਹੋਂਦ ਦੇ ਆਧਾਰ 'ਤੇ ਕਿਸੇ ਵਿਸ਼ੇਸ਼ ਦਾਇਰੇ ਜਾਂ ਸ਼੍ਰੇਣੀ ਦਾ ਅਚੇਤ/ਸੁਚੇਤ ਅੰਗ ਹੁੰਦਾ ਹੈ। ਇਹ ਦਾਇਰਾ ਜਾਂ ਸ਼੍ਰੇਣੀ ਉਸਦੇ ਜੀਵਨ-ਅਨੁਭਵ ਦਾ ਪ੍ਰਮਾਣਿਕ ਸਰੋਤ ਬਣਦੇ ਹੋਏ ਉਸ ਦੀ ਜੀਵਨ-ਦ੍ਰਿਸ਼ਟੀ ਦੀਆਂ ਸੀਮਾਵਾਂ ਤੇ ਸੰਭਾਵਨਾਵਾਂ ਨੂੰ ਨਿਰਧਾਰਿਤ ਕਰਦੇ ਹਨ। ਇਸ ਕਾਰਨ ਜੀਵਨ-ਦ੍ਰਿਸ਼ਟੀ ਸੰਬੰਧਿਤ ਦਾਇਰੇ ਜਾਂ ਸ਼੍ਰੇਣੀ ਦੇ ਦ੍ਰਿਸ਼ਟੀਕੋਣ ਨੂੰ ਅਚੇਤ/ਸੁਚੇਤ ਰੂਪ ਵਿਚ ਗ੍ਰਹਿਣ ਕਰਦੀ ਹੋਈ, ਸੰਬੰਧਿਤ ਦਾਇਰੇ ਜਾਂ ਸ਼੍ਰੇਣੀ ਦੇ ਦ੍ਰਿਸ਼ਟੀਕੋਣ ਨੂੰ ਪ੍ਰਗਟਾਉਂਦੀ ਜਾਂ ਪ੍ਰਤੀਨਿਧ ਕਰਦੀ ਹੈ ਅਤੇ ਵਿਅਕਤੀ ਦੇ ਵਿਚਾਰ, ਭਾਵ ਤੇ ਕਰਮ ਵੀ ਉਸ ਦ੍ਰਿਸ਼ਟੀਕੋਣ ਦੇ ਸਾਂਚੇ ਵਿਚ ਢਲਦੇ ਹੋਏ ਆਲੇ-ਦੁਆਲੇ ਪ੍ਰਤੀ ਪ੍ਰਤੀਕਰਮ ਪ੍ਰਗਟ ਕਰਦੇ ਹਨ।

> *ਵਿਅਕਤੀ ਦੀ ਵਰਗਗਤ ਭੂਮਿਕਾ ਉਸ ਦੀ ਚੇਤਨਾ ਦੀਆਂ ਸੀਮਾਵਾਂ ਨੂੰ ਨਿਰਧਾਰਿਤ ਕਰਦੀ ਹੈ, ਉਸ ਦੇ ਆਧਾਰ ਤੇ ਹੀ ਵਸਤੂ ਜਗਤ ਦਾ ਇਕ ਵਿਸ਼ੇਸ਼ ਪ੍ਰਕਾਰ ਦਾ ਬਿੰਬ ਉਸ ਦੀ ਚੇਤਨਾ ਵਿਚ ਉਭਰ ਕੇ ਆਉਂਦਾ ਹੈ, ਜਿਸ ਵਿਚ ਵਸਤੂਗਤ ਦੇ ਕੁਝ ਮਹੱਤਵਪੂਰਨ ਪੱਖ ਜਾਂ ਤਾਂ ਪੂਰਨ ਰੂਪ ਵਿਚ ਅਪ੍ਰਗਟ ਰਹਿ ਜਾਂਦੇ ਹਨ ਜਾਂ ਫਿਰ ਵਿਕ੍ਰਤ ਰੂਪ ਵਿਚ ਪ੍ਰਤਿਬਿੰਬਤ ਹੁੰਦੇ ਹਨ ਇਸੇ ਵਰਗਗਤ ਭੂਮਿਕਾ ਦੇ ਆਧਾਰ ਤੇ ਹੀ ਵਿਅਕਤੀ ਇਹ ਤਹਿ ਕਰਦਾ ਹੈ ਕਿ ਤਤਕਾਲੀਨ ਸਮਾਜਕ ਪਰਿਵੇਸ਼ ਵਿਚ ਕਿਸ ਕਿਸਮ ਦਾ ਪਰਿਵਰਤਨ ਲਿਆਂਦਾ ਜਾ ਸਕਦਾ ਹੈ ਅਤੇ ਉਸ ਲਈ ਕੀ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਉਸ ਦੀ ਸਮੁੱਚੀ ਚੇਤਨਾ ਦਾ ਘੇਰਾ-ਜਿਸ ਵਿਚ ਉਸ ਦਾ ਦ੍ਰਿਸ਼ਟੀਕੋਣ, ਉਸ ਦੀ ਚਿੰਤਨ-ਪੱਧਤੀ ਤੇ ਉਸ ਦੀਆਂ ਭਾਵਨਾਵਾਂ ਦੀ ਦਿਸ਼ਾ ਸ਼ਾਮਿਲ ਹੈ-ਉਸ ਦੀ ਵਰਗਗਤ ਭੂਮਿਕਾ ਤੋਂ ਨਿਸ਼ਚਿਤ ਹੁੰਦਾ ਹੈ।*[25]

ਇਸ ਪ੍ਰਕਾਰ ਜੀਵਨ-ਦ੍ਰਿਸ਼ਟੀ ਸੁਚੇਤ/ਅਚੇਤ ਭਾਂਤ ਦੀ ਵਿਚਾਰਧਾਰਕ ਹੋਂਦ ਹੋ ਨਿਬੜਦੀ ਹੈ, ਜਿਹੜੀ ਅੱਗੋਂ ਸਮੇਂ ਤੇ ਸਥਾਨ ਅਨੁਸਾਰ ਯੁੱਗ-ਬੋਧ ਤੋਂ ਪ੍ਰਭਾਵਿਤ ਵੀ ਹੁੰਦੀ ਹੈ, ਕਿਉਂਕਿ "ਮਨੁੱਖ ਦੇ ਆਪਣੀ ਯੁੱਗ-ਦ੍ਰਿਸ਼ਟੀ ਪ੍ਰਤੀ ਭਰੇ ਸੁਚੇਤ ਜਾਂ ਅਚੇਤ ਹੁੰਘਾਰੇ ਰਾਹੀਂ ਹੀ ਉਸ ਦੀ ਜੀਵਨ-ਦ੍ਰਿਸ਼ਟੀ ਨਿਰਧਾਰਿਤ ਹੁੰਦੀ ਹੈ।"[26] ਪ੍ਰੰਤੂ ਇਕ ਰਚਨਾਕਾਰ (ਜੋ ਸਾਧਾਰਨ ਮਨੁੱਖ ਵਾਂਗ ਹੀ ਜੀਵਨ-ਦ੍ਰਿਸ਼ਟੀ ਦਾ ਧਾਰਨੀ ਹੁੰਦਾ, ਸਿਰਜਨ ਪ੍ਰਕਿਰਿਆ ਵਿਚ ਪੈਣ ਤੋਂ ਪਹਿਲਾਂ ਹੀ ਇਕ ਵਿਚਾਰਧਾਰਕ ਇਕਾਈ ਵਜੋਂ ਸੀਮਾ-ਬੱਧ ਹੋ ਚੁੱਕਾ ਹੁੰਦਾ ਹੈ) ਆਪਣੀ ਅਸਾਧਾਰਨ ਪ੍ਰਤਿਭਾ ਦੇ ਸਹਾਰੇ ਯੁੱਗ-ਦ੍ਰਿਸ਼ਟੀ ਦੀਆਂ ਸੀਮਾਵਾਂ ਤੇ ਸੰਭਾਵਨਾਵਾਂ ਨੂੰ ਉਲੰਘਣ ਜਾਂ ਵਿਸਥਾਰਨ ਦੀ ਸੰਭਾਵਨਾ ਵੀ ਰੱਖਦਾ ਹੈ। ਇਸ ਸਮਰੱਥਪ੍ਰਤਿਭਾ ਦੇ ਕਾਰਨ ਉਹ ਸਾਧਾਰਨ ਮਨੁੱਖ ਨਾਲੋਂ ਵਧੇਰੇ ਸੰਵੇਦਨਸ਼ੀਲ ਤੇ ਵਿਵੇਕਸ਼ੀਲ ਹੁੰਦਾ ਹੋਇਆ ਜੀਵਨ-ਦ੍ਰਿਸ਼ਟੀ ਨੂੰ ਰਚਨਾ-ਦ੍ਰਿਸ਼ਟੀ ਵਿਚ ਢਾਲਣ ਦੇ ਸਮਰੱਥ ਹੁੰਦਾ ਹੈ।

*ਲੇਖਕ ਨੇ ਸੰਸਾਰ ਦ੍ਰਿਸ਼ਟੀਕੋਣ ਨੂੰ ਸਭ ਤੋਂ ਪਹਿਲਾਂ ਉਸ ਢੰਗ ਜਿਸ ਵਿਚ ਉਹ ਸੰਸਾਰ ਦੇ ਵੱਖ-ਵੱਖ ਵਰਤਾਰਿਆਂ ਨੂੰ ਤੇ ਆਪਣੇ ਆਲੇ-ਦੁਆਲੇ ਦੇ ਜੀਵਨ ਨੂੰ ਵੇਖਦਾ ਤੇ ਚਿਤਰਦਾ ਹੈ, ਉਹਨਾਂ ਵੱਲ ਉਹਦੇ ਰੱਵਈਏ ਵਜੋਂ ਵੇਖਿਆ ਜਾਣਾ ਚਾਹੀਦਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਕਲਾਕਾਰ ਦੀ ਪ੍ਰਤਿਭਾ ਜੋ ਕੁਝ ਜੀਵਨ ਵਿਚ ਵਾਪਰ ਰਿਹਾ ਹੈ, ਉਸ ਨੂੰ ਸਾਡੇ ਨਾਲੋਂ ਵਧੇਰੇ ਸੂਖ਼ਮਤਾ ਨਾਲ ਤੇ ਵਧੇਰੇ ਡੂੰਘਾਈ ਵਿਚ ਵੇਖਣ ਦੀ ਉਹਦੀ ਸਮਰੱਥਾ ਵਿਚ ਲੁਕੀ ਹੋਈ ਹੈ, ਜੋ ਕਿ ਇਹ ਉਸ ਨੂੰ ਹੋਰਨਾ ਦੇ ਧਿਆਨ ਵਿਚ ਨਹੀਂ ਆਉਂਦਾ, ਮਹਿਸੂਸ ਕਰਨ ਤੇ ਵੇਖਣ ਦੇ ਸਮਰੱਥ ਹੈ।*[27]

ਰਚਨਾਕਾਰ ਦੀ ਸੰਵੇਦਨਾ ਅਰਥਾਤ ਜੀਵਨ ਦੇ ਵਿੰਭਿਨ ਰੂਪਾਂ ਨੂੰ ਵਧੇਰੇ ਮਹਿਸੂਸ ਕਰਨ ਦੀ ਸਮਰੱਥਾ ਉਸਨੂੰ ਜੀਵਨ ਦੀਆਂ ਉਨ੍ਹਾਂ ਸਥੂਲ ਤੇ ਸੂਖ਼ਮ ਸਰਗਰਮੀਆਂ ਵਿਚੋਂ ਨਵੀਨ, ਸੂਖ਼ਮ ਤੇ ਮਹੱਤਵਪੂਰਨ ਤੱਤ ਗ੍ਰਹਿਣ ਕਰ ਲੈਣ ਦੇ ਸਮਰੱਥ ਬਣਾਉਂਦੀ ਹੈ, ਜਿਨ੍ਹਾਂ ਤੱਕ ਸਾਧਾਰਨ ਮਨੁੱਖ ਦੀ ਪਹੁੰਚ ਨਹੀਂ ਹੁੰਦੀ ਅਤੇ ਰਚਨਾਕਾਰ ਦੀ ਵਿਵੇਕਸ਼ੀਲਤਾ ਉਸ ਨੂੰ ਵਰਤਾਰਿਆਂ ਤੇ ਵਸਤਾਂ ਦੀ ਦਿੱਖ ਤੋਂ ਪਾਰ ਗਹਿਨ ਤੱਤਾਂ ਤੱਕ ਪਹੁੰਚਣ ਦੇ ਸਮਰੱਥ ਬਣਾਉਂਦੀ ਹੈ। ਇਸ ਦੇ ਸਿੱਟੇ ਵਜੋਂ ਰਚਨਾਕਾਰ ਗ੍ਰਹਿਣ ਕੀਤੇ ਅਨੁਭਵ ਨੂੰ ਹੂ-ਬ-ਹੂ ਪੇਸ਼ ਕਰਨ ਦੀ ਬਜਾਇ ਆਪਣੇ ਵਿਸ਼ਵ-ਦ੍ਰਿਸ਼ਟੀਕੋਣ ਅਨੁਸਾਰ ਚਿੰਤਨ ਦਾ ਵਿਸ਼ਾ ਬਣਾਉਂਦਾ ਹੈ। ਇਸ ਪ੍ਰਕਿਰਿਆ ਅਧੀਨ ਜਿਹੜੀਆਂ ਗੱਲਾਂ ਰਚਨਾਕਾਰ ਦੇ ਚਿੰਤਨ ਦੇ ਅਨੁਕੂਲ ਬੈਠਦੀਆਂ ਹਨ, ਉਨ੍ਹਾਂ ਨੂੰ ਉਹ ਗ੍ਰਹਿਣ ਕੀਤੇ ਅਨੁਭਵ ਵਿਚੋਂ ਚੁਣ ਲੈਂਦਾ ਹੈ ਅਤੇ ਆਪਣੀ ਪ੍ਰਤਿਭਾ ਦੇ ਸਹਾਰੇ ਚੁਣੇ ਅਨੁਭਵ ਦੀਆਂ ਖਿੰਡੀਆਂ ਤੰਦਾਂ ਨੂੰ ਕਲਾਤਮਿਕ ਸੰਰਚਨਾ ਵਿਚ ਬੰਨਕੇ ਭਾਸ਼ਾਈ ਮਾਧਿਅਮ ਰਾਹੀਂ ਅਭਿਵਿਅਕਤ ਕਰਦਾ ਹੈ। ਸਾਧਾਰਨ ਸਬਦਾਂ ਵਿਚ ਇਹ ਕਿ ਰਚਨਾਕਾਰ ਦੀ ਜੀਵਨ-ਦ੍ਰਿਸ਼ਟੀ ਸਾਧਾਰਨ ਮਨੁੱਖ ਨਾਲੋਂ ਵਧੇਰੇ ਸੰਭਾਵਨਾ ਭਰਪੂਰ ਹੁੰਦੀ ਹੋਈ, ਆਪਣੇ ਵਿਚ ਸਿਰਜਨਾਤਮਿਕ ਤੱਤ ਸਮੋਈ ਰੱਖਦੀ ਅੱਗੋਂ ਰਚਨਾ-ਦ੍ਰਿਸ਼ਟੀ ਨੂੰ ਜਨਮ ਦੇਣ ਦੇ ਸਮਰੱਥ ਹੁੰਦੀ ਹੈ।

*ਨਿਰੀ ਮਨਸ਼ਾ, ਨਿਰਾ ਭਾਵ ਜਾਂ ਨਿਰਾ ਵਿਚਾਰ ਰੂਪ ਨਹੀਂ, ਨਾਮ ਹੈ। ਨਾਮ ਵਿਚ ਰੂਪ ਧਾਰ ਸਕਣ ਦੀ ਸੰਭਾਵਨਾ ਹੈ, ਪਰ ਯਥਾਰਥ ਰੂਪ ਧਾਰਨ ਲਈ ਉਸ ਨੂੰ ਪ੍ਰਕਿਰਿਆ ਵਿਚ ਪੈਣਾ ਪੈਂਦਾ ਹੈ। ਆਪਣੀ ਮਨਸ਼ਾ ਨੂੰ ਸਮੇਂ ਵਿਚ ਫੈਲਾ ਸਕਣ ਦੀ ਸਮਰੱਥਾ ਹੀ ਸਾਹਿਤਕਾਰ ਦੀ ਯੋਗਤਾ ਹੈ। ਪ੍ਰੇਰਣਾ ਜਾਂ ਆਵੇਸ਼ ਤਾਂ ਸੰਭਾਵਨਾ ਹੈ। ਇਸ ਦੀ ਪ੍ਰਾਪਤੀ ਗ਼ੈਰ-ਸਾਹਿਤਕਾਰ ਨੂੰ ਵੀ ਹੁੰਦੀ ਹੈ। ਪ੍ਰੇਰਣਾ ਨੂੰ ਪ੍ਰਕ੍ਰਿਆ ਵਿਚ ਢਾਲਣ ਲਈ ਰਚਨਾ-ਦ੍ਰਿਸ਼ਟੀ ਦੀ ਲੋੜ ਹੁੰਦੀ ਹੈ।*[28]

ਇਹ ਜੀਵਨ-ਦ੍ਰਿਸ਼ਟੀ ਤੋਂ ਰਚਨਾ-ਦ੍ਰਿਸ਼ਟੀ ਦਾ ਸਫ਼ਰ ਸਥਾਪਤੀ ਤੋਂ ਸੁਤੰਤਰਤਾ ਤੱਕ ਦਾ ਸਫ਼ਰ ਹੁੰਦਾ ਹੈ, ਕਿਉਂਕਿ ਜੀਵਨ-ਦ੍ਰਿਸ਼ਟੀ ਜੀਵਨ ਦੀ ਉਸ ਸੋਝੀ ਵਿਚੋਂ ਪੈਦਾ ਹੁੰਦੀ ਹੈ, ਜਿਸ ਦਾ ਆਧਾਰ ਹਰ ਹਾਲਤ ਵਿਚ ਮਨੁੱਖੀ ਅਸਤਿਤਵ ਨੂੰ ਬਣਾਈ ਤੇ ਬਚਾਈ ਰੱਖਣਾ ਹੁੰਦਾ ਹੈ। ਇਸ ਕਾਰਨ ਇਕ ਸਾਧਾਰਨ ਵਿਅਕਤੀ ਆਪਣੀ ਹੋਂਦ ਨੂੰ ਉਨ੍ਹਾਂ ਕਠੋਰ/ਦਵੈਸ਼ੀ ਸਥਿਤੀਆਂ-ਪ੍ਰਸਥਿਤੀਆਂ ਅਨੁਸਾਰ ਆਪਣੀ 'ਹੋਣੀ' ਮੰਨਕੇ ਢਾਲ

ਲੈਂਦਾ ਹੈ, ਜਿਹੜੀਆਂ ਮਨੁੱਖੀ-ਅਸਤਿਤਵ ਦੇ ਵਿਪਰੀਤ ਹੁੰਦੀਆਂ ਹਨ। ਪ੍ਰੰਤੂ ਇਸ ਦੇ ਵਿਪਰੀਤ ਰਚਨਾ-ਦ੍ਰਿਸ਼ਟੀ ਰਚਨਾਕਾਰ ਦੀ ਰਚਣਾਈ ਪ੍ਰਤਿਭਾ ਦੇ ਸਹਾਰੇ ਸਥਾਪਤੀ ਦੀਆਂ ਹੱਦਾਂ ਉਲੰਘਦੀ ਸਮਾਜਕ-ਯਥਾਰਥ ਵਿਚੋਂ ਚੁਣੇ ਅਨੁਭਵ ਨੂੰ ਰਚਨਾਕਾਰ ਦੇ ਨਿੱਜ ਤੱਕ ਸੀਮਿਤ ਨਹੀਂ ਰੱਖਦੀ, ਸਗੋਂ ਇਸਨੂੰ ਵਿਸ਼ਾਲ ਸਮੂਹ ਦੇ ਪ੍ਰਤੀਨਿਧ ਦੇ ਰੂਪ ਵਿਚ ਸੰਬੰਧਿਤ ਸਮੂਹ ਦੀ ਪ੍ਰਗਤੀ ਲਈ ਪੇਸ਼ ਕਰਦੀ ਹੈ। ਇਸ ਦੁਆਰਾ ਰਚਨਾਕਾਰ ਪਾਠਕ/ਸਰੋਤੇ ਦੀ ਚੇਤਨਾ ਨੂੰ ਅਚੇਤ/ਸੁਚੇਤ ਰੂਪ ਵਿਚ ਵਿਸ਼ੇਸ਼ ਵਿਚਾਰਧਾਰਕ ਦਿਸ਼ਾ ਵਿਚ ਪਾਸਾਰਦਾ ਵਸਤੂ-ਯਥਾਰਥ ਦੀ ਸਮਝ ਲਈ ਨਵੀਨ ਦ੍ਰਿਸ਼ਟੀ ਪੇਸ਼ ਕਰਦਾ ਹੈ, ਜਿਸ ਨਾਲ ਰਚਨਾ-ਦ੍ਰਿਸ਼ਟੀ ਤੇ ਜੀਵਨ-ਦ੍ਰਿਸ਼ਟੀ ਦਾ ਸੰਬੰਧ ਦਵੰਦਾਤਮਿਕ ਹੋ ਨਿਬੜਦਾ ਹੈ। ਪ੍ਰੰਤੂ "ਇਥੇ ਇਹ ਗੱਲ ਸਮਝ ਲੈਣੀ ਜ਼ਰੂਰੀ ਹੈ ਕਿ ਸਾਹਿਤਕਾਰ ਦਾ ਨਜ਼ਰੀਆ ਉਸ ਦੇ ਦਿਮਾਗੀ ਖਿਆਲ ਨਹੀਂ ਹੁੰਦੇ। ਦਿਮਾਗੀ ਖਿਆਲ ਉਸ ਦਾ ਬਤੌਰ ਇਕ ਵਿਚਾਰਵਾਨ ਨਜ਼ਰੀਆ ਤਾਂ ਹੋ ਸਕਦੇ ਹਨ, ਪਰ ਇਹ ਖਿਆਲ ਉਸ ਦੀ ਰਚਨਾਤਮਿਕ ਸ਼ਕਤੀ ਦਾ, ਜ਼ਰੂਰੀ ਨਹੀਂ, ਕਿ ਰਾਹ ਦੱਸਣ। ਬਤੌਰ ਸਾਹਿਤਕਾਰ ਉਸ ਦਾ ਨਜ਼ਰੀਆ ਉਸ ਦੇ ਪੇਸ਼ ਕੀਤੇ ਮਨੁੱਖੀ ਚਿਤਰ ਹੀ ਦੱਸਦੇ ਹਨ।"[29] ਇਸ ਲਈ ਰਚਨਾ-ਦ੍ਰਿਸ਼ਟੀ ਦੀ ਪਹਿਚਾਣ ਲਈ ਰਚਨਾ ਵਿਚਲੇ ਕਲਾਤਮਿਕ-ਚਿਤਰ ਨੂੰ ਹੀ ਆਧਾਰ ਬਣਾਇਆ ਜਾ ਸਕਦਾ ਹੈ।

ਰਚਨਾ-ਦ੍ਰਿਸ਼ਟੀ ਦੀ ਮਹੱਤਤਾ ਕੇਵਲ ਕਲਾਤਮਿਕ-ਚਿਤਰ ਦੁਆਰਾ ਵਿਚਾਰਾਂ ਜਾਂ ਭਾਵਾਂ ਦੇ ਨਿਰਬਾਹ ਜਾਂ ਸਮਾਜਕ-ਯਥਾਰਥ ਵਿਚੋਂ ਚੋਣ ਦਾ ਆਧਾਰ ਬਣਕੇ ਗਲਪੀ-ਸਿਰਜਨਾ ਦੇ ਨਿਰਮਾਣ ਤੱਕ ਸੀਮਿਤ ਨਹੀਂ ਹੁੰਦੀ। ਸਗੋਂ ਰਚਨਾ-ਦ੍ਰਿਸ਼ਟੀ ਵਸਤੂ ਚੋਣ ਤੋਂ ਆਰੰਭ ਹੋ ਕੇ ਰਚਨਾ ਦੇ ਪ੍ਰਯੋਜਨ ਤੱਕ ਪਸਰੀ ਹੋਈ ਸਮੁੱਚੀ ਗਲਪੀ-ਸਿਰਜਨਾ ਨੂੰ ਆਪਣੇ ਕਲੇਵਰ ਵਿਚ ਲੈਂਦੀ ਹੈ ਤੇ ਰਚਨਾ-ਵਿਧੀ ਤੱਕ ਨੂੰ ਪ੍ਰਭਾਵਿਤ ਕਰਨ ਦੀ ਸਮਰੱਥਾ ਰੱਖਦੀ ਹੈ। ਇਸ ਕਾਰਨ ਹੀ ਇਕੋ ਸਮਾਜਕ-ਯਥਾਰਥ ਨੂੰ ਅਧਾਰ ਬਣਾਕੇ ਰਚਨਾ ਕਰਦੇ ਦੋ ਵੱਖਰੇ-ਵੱਖਰੇ ਰਚਨਾਕਾਰ ਦੀ ਰਚਨਾ ਵੀ ਭਿੰਨ ਹੋ ਨਿਬੜਦੀ ਹੈ। ਇਸ ਨੁਕਤੇ ਨੂੰ ਪ੍ਰੋ. ਐੱਸ. ਕੇ. ਦਵੇਸ਼ਵਰ ਨੇ ਪੰਜਾਬੀ ਦੇ ਦੋ ਪ੍ਰਮੁੱਖ ਨਾਵਲਕਾਰਾਂ ਦੀ ਉਦਾਹਰਨ ਦੇਕੇ ਸਪੱਸ਼ਟ ਕੀਤਾ ਹੈ :

> *ਨਾਨਕ ਸਿੰਘ ਦੀ ਆਦਰਸ਼ਵਾਦੀ ਤੇ ਸੁਧਾਰਵਾਦੀ ਰਚਨਾ-ਦ੍ਰਿਸ਼ਟੀ ਸਮਾਜਿਕ ਸਮੱਸਿਆਵਾਂ/ਬੁਰਾਈਆਂ ਦੇ ਕਾਰਨਾਂ ਨੂੰ ਵਿਅਕਤੀ ਚਰਿਤਰ ਦੀ ਖੋਟ ਵਿਚ ਵੇਖਦੀ ਹੈ। ਪ੍ਰੰਤੂ ਗੁਰਦਿਆਲ ਸਿੰਘ ਦੀ ਯਥਾਰਥਵਾਦੀ ਰਚਨਾ-ਦ੍ਰਿਸ਼ਟੀ ਇਸ ਵਿਚ ਵਿਵਸਥਾ ਦੀ ਖੋਟ ਨੂੰ ਜ਼ਿੰਮੇਵਾਰ ਮੰਨਦੀ ਹੈ। ਰਚਨਾ-ਦ੍ਰਿਸ਼ਟੀ ਵਿਚਲਾ ਇਹ ਅੰਤਰ ਦੋਵੇਂ ਨਾਵਲਕਾਰਾਂ ਦੀ ਰਚਨਾ-ਵਿਧੀ ਨੂੰ ਪ੍ਰਭਾਵਿਤ ਕਰਦਾ ਹੈ। ਨਾਨਕ ਸਿੰਘ ਦੀ ਆਦਰਸ਼/ਉਦੇਸ਼ ਪ੍ਰੇਰਤ ਰਚਨਾ-ਵਿਧੀ ਮਨ-ਇੱਛਤ ਘਟਨਾ-ਪ੍ਰਬੰਧ ਸਿਰਜਦੀ ਹੈ।.....ਇਸ ਦੇ ਮੁਕਾਬਲੇ ਗੁਰਦਿਆਲ ਸਿੰਘ ਦੀ ਰਚਨਾ-ਦ੍ਰਿਸ਼ਟੀ ਸਾਡੇ ਗਤੀਸ਼ੀਲ ਸਮਾਜਕ-ਯਥਾਰਥ ਨੂੰ ਉਸ ਦੇ ਨਾਵਲੀ ਅਮਲ ਤੇ ਗਲਪੀ-ਵਿਵੇਕ ਦੁਆਰਾ ਇਸ ਤਰ੍ਹਾਂ ਪੇਸ਼ ਕਰਦੀ ਹੈ ਕਿ ਜਾਤੀ-ਜਮਾਤੀ ਸੰਸਕ੍ਰਿਤੀ ਵਿਚਲੇ ਅੰਤਰ-ਵਿਰੋਧ ਇਸ ਦੀ ਸਮੁੱਚਤਾ, ਜਟਿਲਤਾ ਤੇ ਗਤੀਸ਼ੀਲਤਾ ਵਿਚ ਰੂਪਮਾਨ ਹੋ ਜਾਂਦੇ ਹਨ।*[30]

ਇਥੇ ਇਹ ਸਪੱਸ਼ਟ ਕਰ ਦੇਣਾ ਉੱਚਿਤ ਹੋਵੇਗਾ ਕਿ ਕਿਸੇ ਵਿਸ਼ੇਸ਼ ਇਤਿਹਾਸਕ ਪੜਾਅ ਅੰਦਰ ਰਚਨਾ-ਦ੍ਰਿਸ਼ਟੀ ਦਾ ਇਕਸਾਰੀ ਜਾਂ ਸਥਿਰ ਰੂਪ ਪ੍ਰਚਿੱਲਤ ਨਹੀਂ ਹੁੰਦਾ, ਸਗੋਂ ਅੱਗੋਂ ਇਸਦੇ ਕਈ ਭੇਦ ਜਾਂ ਉਪ-ਭੇਦ ਕਾਰਜਸ਼ੀਲ ਰਹਿੰਦੇ ਹਨ, ਕਿਉਂਕਿ ਇਕ ਸਮਾਜਕ-ਪ੍ਰਬੰਧ ਦੇ ਅੰਤਰਗਤ ਜਿਥੇ ਵਿਭਿੰਨ ਸ਼੍ਰੇਣੀਆਂ/ਦਾਇਰਿਆਂ ਦੀ ਹੋਂਦ ਰਚਨਾਕਾਰਾਂ ਦੀਆਂ ਵਿਭਿੰਨ ਜੀਵਨ-ਦ੍ਰਿਸ਼ਟੀਆਂ ਨੂੰ ਜਨਮ ਦੇਂਦੀ ਹੈ, ਉਥੇ ਇਕ ਯੁੱਗ-ਵਿਸ਼ੇਸ਼ ਅਧੀਨ ਬਹੁ ਯੁੱਗ-ਦ੍ਰਿਸ਼ਟੀਆਂ ਦੇ ਪ੍ਰਚਲਨ ਨਾਲ ਇਹ ਭਿੰਨਤਾ ਹੋਰ ਵੀ ਗਹਿਨ ਹੋ ਜਾਂਦੀ ਹੈ। ਕਿਉਂਜੋ ਹਰ ਸਮਾਜ ਦੀ ਯੁੱਗ-ਦ੍ਰਿਸ਼ਟੀ ਆਪਣੇ ਪੂਰਵਵਰਤੀ ਯੁੱਗ ਨਾਲੋਂ ਭਿੰਨਤਾ ਰੱਖਦੀ ਆਪਣੀ ਪੂਰਵਵਰਤੀ ਯੁੱਗ-ਦ੍ਰਿਸ਼ਟੀ ਦੇ ਆਦਰਸ਼ਾਂ ਜਾਂ ਸੰਕਲਪਾਂ ਨੂੰ ਆਪਣੀ ਵਿਸ਼ੇਸ਼ ਗਤੀ ਨਾਲ ਤਿਆਗਦੀ/ਸਵੀਕਾਰਦੀ ਹੈ। ਇਸ ਕਾਰਨ ਇਕ ਯੁੱਗ-ਵਿਸ਼ੇਸ਼ ਵਿਚ ਕਈ ਯੁੱਗ-ਦ੍ਰਿਸ਼ਟੀਆਂ ਇਕੱਤਰ ਹੋ ਜਾਂਦੀਆਂ ਹਨ ਅਤੇ ਅੱਗੋਂ ਰਚਨਾ-ਦ੍ਰਿਸ਼ਟੀ ਦੀ ਭਿੰਨਤਾ ਦਾ ਕਾਰਨ ਬਣਦੀਆਂ ਹਨ। ਇਸ ਗਤੀ ਦੇ ਕਾਰਨ ਦੀ ਵਿਸਥਾਰ-ਪੂਰਵਕ ਚਰਚਾ ਕਰਦਾ ਹੋਇਆ ਗੁਰਦਿਆਲ ਸਿੰਘ ਲਿਖਦਾ ਹੈ :

> *ਅਸਲ ਵਿਚ ਇਸ ਦਾ ਕਾਰਨ ਇਹ ਹੈ ਕਿ ਇਕ ਵਿਸ਼ੇਸ਼ ਸਮਾਜ, ਇਤਿਹਾਸਕ ਕਾਰਨਾਂ ਕਰਕੇ ਆਪਣੇ ਭੌਤਿਕ, ਅਧਿਆਤਮਿਕ, ਸਮਾਜਕ-ਜੀਵਨ ਵਿਚ ਆਪਣੇ ਹੀ ਵਿਸ਼ੇਸ਼ ਗੁਣਾਂ ਤੇ ਢੰਗਾਂ ਅਨੁਸਾਰ ਆਪਣੇ ਸਰੂਪ ਨੂੰ ਬਦਲਦਾ ਹੈ। ਕੁਝ ਕੌਮਾਂ (ਜਿਵੇਂ ਭਾਰਤੀ ਸਮਾਜ) ਨਵੀਆਂ ਤਬਦੀਲੀਆਂ ਨੂੰ ਉੱਤਨੀ ਤਤਪਰਕਤਾ ਨਾਲ ਸਵੀਕਾਰ ਨਹੀਂ ਕਰਦੇ ਜਿੰਨੀ ਨਾਲ ਹੋਰ ਸਮਾਜ ਕਰਦਾ ਹੈ। ਇੰਜ ਹਰੇਕ ਸਮਾਜ ਦੀ ਇਤਿਹਾਸਕ ਗਤੀ ਆਪਣੀ ਕਿਸਮ ਦੀ ਹੁੰਦੀ ਹੈ। ਇਸ ਗਤੀ ਦੇ ਕਾਰਨ ਪੁਰਾਤਨ ਸਮਿਆਂ ਵਿਚ ਭੁਗੋਲਿਕ ਵੀ ਸਨ, ਪਰ ਮਗਰਲਿਆਂ ਯੁੱਗਾਂ ਵਿਚ (ਜਿਵੇਂ ਮੱਧਕਾਲ ਵਿਚ) ਇਹ ਰਾਜਸੀ, ਸਭਿਆਚਾਰਕ, ਦਾਰਸ਼ਨਿਕ, ਅਧਿਆਤਮਿਕ ਤੇ ਸਮਾਜਿਕ ਵਧੇਰੇ ਹਨ।*[31]

"ਵਿਰਾਟ ਮਨੁੱਖੀ ਚਿੰਤਨ-ਧਾਰਾ ਦੇ ਇਤਿਹਾਸ ਵਿਚ ਹੁਣ ਤੱਕ ਤਿੰਨ ਯੁੱਗ-ਦ੍ਰਿਸ਼ਟੀਆਂ ਹੋ ਚੁੱਕੀਆਂ ਹਨ-ਜਿਵੇਂ ਆਦਿਮ ਪਦਾਰਥਵਾਦੀ (proto-materialism), ਅਧਿਆਤਮਿਕ-ਆਦਰਸ਼ਵਾਦੀ ਅਤੇ ਵਿਗਿਆਨਕ-ਪਦਾਰਥਵਾਦੀ।"[32] ਇਨ੍ਹਾਂ ਵਿਚੋਂ ਪਰਾ-ਇਤਿਹਾਸਕ ਕਾਲ ਦੀ ਆਦਿਮ-ਪਦਾਰਥਵਾਦੀ ਯੁੱਗ-ਦ੍ਰਿਸ਼ਟੀ ਦਾ ਮੂਲ ਸੁਭਾਅ ਪ੍ਰਕਿਰਤਕ ਵਰਤਾਰਿਆਂ ਨਾਲ ਪ੍ਰਤੱਖ ਸੰਬੰਧਾਂ ਤੇ ਸੰਘਰਸ਼ਾਂ ਉੱਤੇ ਆਧਾਰਿਤ ਹੋਣ ਕਰਕੇ ਭੌਤਿਕ ਬਿਰਤੀ ਵਾਲਾ ਹੈ, ਜਿਸ ਨੇ ਪ੍ਰਕਿਰਤਕ ਵਰਤਾਰਿਆਂ ਤੋਂ ਬਚਾਉ ਲਈ ਅਜਿਹਾ ਪ੍ਰਬੰਧ ਸਿਰਜਿਆ ਹੈ, ਜਿਹੜਾ ਮਨੁੱਖੀ-ਚੇਤਨਾ ਦੀ ਸੀਮਿਤ ਸੀਮਾ ਕਾਰਨ ਉਨ੍ਹਾਂ 'ਤੇ ਕਾਬੂ ਪਾਉਣ ਤੋਂ ਅਸਮਰੱਥ, ਪ੍ਰਕਿਰਤਕ ਵਰਤਾਰਿਆਂ ਦਾ ਮਾਨਵੀਕਰਨ ਕਰਦਾ ਹੋਇਆ, ਉਨ੍ਹਾਂ ਨੂੰ ਵਡਿਆਉਣ ਜਾਂ ਰਿਝਾਉਣ ਲਈ ਕਾਰਜਸ਼ੀਲ ਰਹਿੰਦਾ ਹੈ। ਅਜਿਹੇ ਭਰਮ-ਸਿਰਜਕ ਪ੍ਰਬੰਧ ਵਿਚੋਂ ਪੈਦਾ ਹੋਈ ਮਿੱਥਕੀ-ਚੇਤਨਾ ਅੱਗੋਂ ਯਥਾਰਥ ਦੀ ਸਮਝ ਲਈ ਮਿੱਥਕ-ਦ੍ਰਿਸ਼ਟੀ ਪੈਦਾ ਕਰਦੀ ਹੈ, ਜਿਸ ਦੀ ਕਲਾਤਮਿਕ ਪੱਧਰ 'ਤੇ ਅਭਿਵਿਅਕਤੀ ਲਈ 'ਮਿੱਥ' ਵਰਗਾ ਗਲਪੀ-ਰੂਪਕਾਰ ਹੋਂਦ ਵਿਚ ਆਉਂਦਾ ਹੈ।

ਇਸ ਦੇ ਮਗਰੋਂ "ਮਨੁੱਖੀ ਸਭਿਅਤਾ ਦੇ ਵਿਕਾਸ ਵਿਚ ਦੂਜਾ ਪੜਾਅ ਖੇਤੀ ਪ੍ਰਧਾਨ ਵਿਵਸਥਾ ਦੇ ਹੋਂਦ ਵਿਚ ਆਉਣ ਨਾਲ ਸ਼ੁਰੂ ਹੁੰਦਾ ਹੈ। ਮਾਰਕਸਵਾਦੀ ਚਿੰਤਕਾਂ ਨੇ ਇਸਨੂੰ ਸੰਮਤੀ-ਯੁੱਗ (fedual age) ਕਿਹਾ ਹੈ ਅਤੇ ਇਸ ਕਾਲ ਦਾ ਆਰੰਭ ਸ਼੍ਰੇਣੀ ਸਮਾਜ ਦੇ ਹੋਂਦ ਗ੍ਰਹਿਣ ਕਰਨ ਦੇ ਸਮੇਂ ਤੋਂ ਮੰਨਿਆ ਜਾਂਦਾ ਹੈ। ਇਸ ਯੁੱਗ ਦੀ ਯੁੱਗ-ਚੇਤਨਾ ਨੂੰ ਆਦਰਸ਼ਵਾਦੀ ਚੇਤਨਾ ਕਿਹਾ ਜਾਂਦਾ ਹੈ।"[33] ਇਸ ਚੇਤਨਾ ਅਨੁਸਾਰ ਆਦਰਸ਼/ਵਿਚਾਰ ਦੀ ਹੋਂਦ ਪ੍ਰਾਥਮਿਕ ਹੈ ਤੇ ਸਮੁੱਚੇ ਬ੍ਰਹਿਮੰਡ ਦੀ ਹੋਂਦ ਦਾ ਕਾਰਨ ਇਸ ਵਿਚ ਹੀ ਨਿਸ਼ਚਿਤ ਹੈ। ਇਸ ਚੇਤਨਾ ਨੇ ਵਾਸਤਵਿਕਤਾ ਦੀ ਹੋਂਦ ਨੂੰ ਮਨੁੱਖੀ-ਚੇਤਨਾ ਤੋਂ ਸੁਤੰਤਰ ਮੰਨਦਿਆਂ ਬਾਹਰਮੁਖੀ-ਜਗਤ ਤੇ ਇਸ ਦੇ ਮਨੁੱਖੀ-ਚੇਤਨਾ ਉਤੇ ਪ੍ਰਤੀਬਿੰਬ ਨੂੰ ਭਰਮ ਕਿਆਸ ਕੀਤਾ ਹੈ। ਨਿਰਸੰਦੇਹ ਇਸ ਦ੍ਰਿਸ਼ਟੀ ਨੇ ਮਿੱਥਕੀ-ਚੇਤਨਾ ਨੂੰ ਤਿਆਗਦਿਆਂ ਵਿਰਲਾ ਪਦਾਰਥਵਾਦੀ-ਯਥਾਰਥਕ ਰੂਪ ਵੀ ਅਖ਼ਤਿਆਰ ਕੀਤਾ ਹੈ। ਪ੍ਰੰਤੂ ਫਿਰ ਵੀ ਇਹ ਆਦਰਸ਼ਕ-ਦ੍ਰਿਸ਼ਟੀ ਭੌਤਿਕ ਸੰਸਾਰ ਦੀ ਹੋਂਦ ਨੂੰ ਦੂਜੈਲੀ ਮੰਨਦੀ ਹੋਈ ਰਚਨਾ ਨੂੰ ਇਲਾਹੀ ਪ੍ਰੇਰਣਾ, ਸਿਰਜਕ ਦੀ ਖ਼ੁਦਾਈ ਹੋਂਦ, ਮੌਕਾ-ਮੇਲ, ਚਮਤਕਾਰ ਆਦਿ ਜੁਗਤਾਂ/ਵਿਧੀਆਂ ਰਾਹੀਂ ਲੋਕ-ਜੀਵਨ ਦੇ ਅੰਤਰ-ਵਿਰੋਧਾਂ ਨੂੰ ਪ੍ਰਗਟਾਉਣ ਤੋਂ ਕੋਰੀ ਹੀ ਰਹੀ ਹੈ।

> *ਮੱਧਕਾਲ ਵਿਚ ਅੰਤ ਤਕ ਸਾਹਿਤ ਵਿਚ ਆਦਰਸ਼ਵਾਦੀ ਯਥਾਰਥ ਦੀ ਪ੍ਰਧਾਨਤਾ ਰਹੀ ਹੈ.........ਇਸ ਵਿਚ ਕੋਈ ਸੰਦੇਹ ਨਹੀਂ ਕਿ ਆਦਰਸ਼ਵਾਦੀ ਯਥਾਰਥ ਦੇ ਅੰਸ਼ ਪ੍ਰਾਪਤ ਹਨ। ਇਸ ਦਾ ਇਕ ਕਾਰਨ ਤਾਂ ਇਹ ਕਿ ਸਾਹਿਤ ਦੀ ਹੋਂਦ ਵਿਧੀ ਪਦਾਰਥਕ ਵੇਰਵਿਆਂ ਤੇ ਨਿਰਭਰ ਹੈ........ਅਤੇ ਚੇਤਨਾ ਦੇ ਕੁਲ ਰੂਪਾਂ ਦਾ ਵੀ ਮੂਲ ਆਧਾਰ, ਅੰਤ, ਪਦਾਰਥਕ ਜਗਤ ਹੀ ਹੁੰਦਾ ਹੈ। ਇਸ ਲਈ ਅਧਿਆਤਮਵਾਦੀ/ਆਦਰਸ਼ਵਾਦੀ ਸਾਹਿਤ ਵਿਚ ਪਦਾਰਥਵਾਦੀ ਯਥਾਰਥ ਦੇ ਅਨੇਕ ਜਾਂ ਤਾਂ ਸਿੱਧੇ ਰੂਪ ਵਿਚ ਹੀ ਪਏ ਹੁੰਦੇ ਹਨ ਤੇ ਜਾਂ ਫਿਰ ਇਸ ਦੀ ਵਿਧੀ ਵਿਚ ਮੌਜੂਦ ਹੁੰਦੇ ਹਨ। ਸਮੱਸਿਆ ਸਿਰਫ਼ ਰਚਨਾ-ਦ੍ਰਿਸ਼ਟੀ ਦੀ ਹੈ।*[34]

ਤੀਸਰੀ ਯੁੱਗ-ਦ੍ਰਿਸ਼ਟੀ, ਜਿਹੜੀ ਕਾਲ ਦੇ ਪ੍ਰਸੰਗ ਵਿਚ ਸਾਡੇ ਸਭ ਤੋਂ ਨੇੜੇ ਹੈ, ਦਾ ਉਦਭਵ ਉਦੋਂ ਹੋਇਆ ਜਦੋਂ "ਅਠਾਰਵੀਂ ਸਦੀ ਦੇ ਅੰਤ ਵਿਚ ਪੱਛਮੀ ਯੂਰਪ ਵਿਚ ਉਦਯੋਗ ਦੀ ਉਨਤੀ ਨਾਲ ਪੂੰਜੀਵਾਦ ਦੀ ਚੜ੍ਹਤ ਨੇ ਇਸ ਆਦਰਸ਼ਵਾਦੀ ਚਿੰਤਨ ਨੂੰ ਪਹਿਲਾ ਧੱਕਾ ਲਗਾਇਆ।........ਉਦਯੋਗ ਰਾਹੀਂ ਮਨੁੱਖ ਦੇ ਵਧੇ ਉਤਪਾਦਨ ਤੇ ਧਨ ਨੇ ਮਨੁੱਖ ਵਿਚ ਅਜਿਹਾ ਆਤਮ-ਵਿਸਵਾਸ਼ ਤੇ ਅਭਿਮਾਨ ਉਤਪੰਨ ਕਰ ਦਿੱਤਾ ਕਿ ਉਹ ਆਪਣੇ ਸੰਸਾਰਕ, ਆਰਥਿਕ ਤੇ ਸਮਾਜਕ ਯਤਨ ਰਾਹੀਂ ਇਸ ਜੱਗ ਨੂੰ ਨਿਰੰਤਰ ਚੰਗੇਰਾ ਬਣਾ ਸਕਦਾ ਹੈ ਤੇ ਬਣਾ ਰਿਹਾ ਹੈ। ਹੁਣ ਮਨੁੱਖ ਦੇ ਭਰੋਸੇ ਦਾ ਕੇਂਦਰ-ਬਿੰਦੂ ਈਸ਼ਵਰ ਦੇ ਭਾਣੇ ਤੋਂ ਬਦਲ ਕੇ ਮਨੁੱਖ ਦੇ ਪ੍ਰਯਤਨ ਉਤੇ ਆ ਗਿਆ ਤੇ ਮਨੁੱਖ ਨੂੰ ਉਸ ਲਈ ਕੁਝ ਵੀ ਅਸੰਭਵ"[35] ਨਹੀਂ ਜਾਪਦਾ। ਇਸ ਯੁੱਗ-ਚੇਤਨਾ ਅਧੀਨ ਪੈਦਾ ਹੋਈ ਪਦਾਰਥਵਾਦੀ-ਯਥਾਰਥਕ ਰਚਨਾ-ਦ੍ਰਿਸ਼ਟੀ ਦਾ ਮੂਲ ਸੁਭਾਅ ਵਿਸ਼ਲੇਸ਼ਣੀ ਤੇ ਤਾਰਕਿਕਤਾ ਉਤੇ ਆਧਾਰਿਤ ਹੈ, ਜਿਹੜੀ "ਵਸਤੂ-ਜਗਤ ਨੂੰ 'ਸਤਿ' ਸਵੀਕਾਰਦੀ

ਹੋਈ ਇਸ ਦੇ ਨਿਤ-ਪਰਿਵਰਤਨਸ਼ੀਲ ਵਿਭਿੰਨ ਵੇਰਵਿਆਂ ਅਤੇ ਵਰਤਾਰਿਆਂ ਦੀ ਪ੍ਰਕਿਰਿਆ ਨੂੰ ਉਸ ਦੀ ਸਮੁੱਚਤਾ ਵਿਚ, ਇਸ ਪ੍ਰਕਾਰ ਚਿਤ੍ਰਣ ਉਤੇ ਬਲ ਦਿੰਦੀ ਹੈ ਕਿ ਸਮਾਜਕ ਵਿਵਸਥਾ ਦੀਆਂ ਹਰਸ਼ਸ਼ੀਲ ਤੇ ਵਿਕਾਸਸ਼ੀਲ ਸ਼ਕਤੀਆਂ ਦੇ ਸੰਘਰਸ਼ ਦਾ ਬੋਧ ਵੀ ਹੋ ਸਕੇ ਅਤੇ ਸਹਿਰਦ ਵਿਕਾਸਸ਼ੀਲ ਸ਼ਕਤੀਆਂ ਨਾਲ ਭਾਵਾਤਮਕ ਸਾਂਝ ਵੀ ਸਥਾਪਿਤ ਕਰ ਲਵੇ"[36] ਤੇ ਅਜਿਹੀ ਦ੍ਰਿਸ਼ਟੀ ਦੀ ਅਭਿਵਿਅਕਤੀ ਨਾਵਲ ਤੇ ਕਹਾਣੀ ਵਰਗੇ ਦੀਰਘ-ਦ੍ਰਿਸ਼ਟੀ ਤੇ ਖੁਲ੍ਹੇ-ਡੁਲ੍ਹੇ ਰੂਪ ਵਾਲੇ ਆਧੁਨਿਕ ਰੂਪਾਕਾਰਾਂ ਦੁਆਰਾ ਹੀ ਸੰਭਵ ਹੈ। ਪ੍ਰੰਤੂ ਇਹ ਯਥਾਰਥਕ-ਦ੍ਰਿਸ਼ਟੀ ਵੀ ਇਕਸਾਰੀ ਜਾਂ ਸਥਿਰ ਰੂਪ ਵਾਲੀ ਅੰਤਿਮ ਦ੍ਰਿਸ਼ਟੀ ਨਹੀਂ। ਬਲਕਿ ਇਸ ਦ੍ਰਿਸ਼ਟੀ ਦੇ ਅਧੀਨ ਸਮੇਂ ਤੇ ਸਥਾਨ ਅਨੁਸਾਰ ਕਈ ਉਪ-ਯਥਾਰਥਕ ਦ੍ਰਿਸ਼ਟੀਆਂ ਜਿਵੇਂ ਆਲੋਚਨਾਤਮਿਕ-ਯਥਾਰਥਵਾਦੀ, ਮਨੋਵਿਗਿਆਨਕ-ਯਥਾਰਥਵਾਦੀ, ਸਮਾਜਵਾਦੀ-ਯਥਾਰਥਵਾਦੀ, ਪ੍ਰਕਿਰਤਕ-ਯਥਾਰਥਵਾਦੀ ਆਦਿ ਪੈਦਾ ਹੋਈਆਂ ਹਨ। ਇਨ੍ਹਾਂ ਨੇ ਆਪਣੀ ਪਦਾਰਥਵਾਦੀ ਸੁਭਾਅ ਦੁਆਰਾ ਵਸਤੂ-ਜਗਤ ਯਥਾਰਥ ਨੂੰ ਆਪਣੇ ਵਿਭਿੰਨ ਦ੍ਰਿਸ਼ਟੀਕੋਣਾਂ ਰਾਹੀਂ ਸਮਝਦਿਆਂ (ਇਨ੍ਹਾਂ ਦੀ ਭੂਮਿਕਾ ਵਿਚਾਰਧਾਰਕ ਪੱਧਰ 'ਤੇ ਪ੍ਰਤੀਗਾਮੀ ਤੇ ਅਗਰਗਾਮੀ ਰਹੀ ਹੈ ਜਿਸ ਦੀ ਵਿਸਥਾਰ ਸਹਿਤ ਚਰਚਾ ਪੁਸਤਕ ਦੇ ਤੀਜੇ ਭਾਗ ਵਿਚ ਕੀਤੀ ਗਈ ਹੈ) ਗਲਪੀ-ਸਿਰਜਨਾ ਦੇ ਸਮੁੱਚੇ ਕਲੇਵਰ ਨੂੰ ਪ੍ਰਭਾਵਿਤ ਕੀਤਾ ਹੈ।

ਇਸ ਪ੍ਰਕਾਰ ਸਮੁੱਚੇ ਤੌਰ 'ਤੇ ਰਚਨਾ-ਦ੍ਰਿਸ਼ਟੀ, ਜੀਵਨ-ਦ੍ਰਿਸ਼ਟੀ ਤੇ ਯੁੱਗ-ਦ੍ਰਿਸ਼ਟੀ 'ਤੇ ਆਧਾਰਿਤ ਰਚਨਾਤਮਿਕ ਵੇਰਵਿਆਂ ਵਿਚ ਪਈ ਅਜਿਹੀ ਵਿਚਾਰਧਾਰਕ ਸਿਰਜਨਾਤਮਿਕ ਸ਼ਕਤੀ ਹੁੰਦੀ ਹੈ, ਜਿਹੜੀ ਕੇਂਦਰੀ ਸੰਗਠਨੀ ਤੱਤ ਵਜੋਂ ਸਮੁੱਚੇ ਰਚਨਾ-ਪ੍ਰਬੰਧ ਨੂੰ ਆਪਣੇ ਕਲੇਵਰ (ਵਸਤੂ ਤੇ ਵਿਧੀ ਤੱਕ) ਵਿਚ ਲੈਂਦੀ ਹੋਈ ਸੰਬੰਧਿਤ ਸਮਾਜ ਦੇ ਵਿਅਕਤੀਆਂ ਦੀ ਜੀਵਨ-ਦ੍ਰਿਸ਼ਟੀ ਨਾਲ ਦਵੰਦਾਤਮਿਕ ਸੰਬੰਧਾਂ ਵਿਚ ਬੱਝਦੀ ਹੈ ਅਤੇ ਸਮੇਂ ਤੇ ਸਥਾਨ ਅਨੁਸਾਰ ਪਰਿਵਰਤਨਸ਼ੀਲ ਰਹਿੰਦੀ ਹੈ।

## ਰਚਨਾ-ਵਿਧੀ :

ਰਚਨਾ-ਵਿਧੀ ਦੀ ਖ਼ੁਦਮੁਖ਼ਤਾਰ ਹੋਂਦ ਸਵੀਕਾਰ ਕਰਦਿਆਂ ਸਮੁੱਚੀ ਗਲਪੀ-ਸਿਰਜਨਾ ਨੂੰ ਕੇਵਲ ਰਚਨਾ-ਵਿਧੀ ਵਿਚ ਨਿਹਿਤ ਕਰਨਾ ਭਾਵੇਂ ਆਪਣੇ-ਆਪ ਵਿਚ ਭ੍ਰਾਂਤੀਯੁਕਤ ਮਸਲਾ ਹੈ। ਪ੍ਰੰਤੂ ਫਿਰ ਵੀ ਇਸ ਤੱਥ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਗਲਪੀ-ਸਿਰਜਨਾ ਨੂੰ ਸਾਪੇਖ-ਖ਼ੁਦਮੁਖ਼ਤਾਰ ਹੋਂਦ ਪ੍ਰਦਾਨ ਕਰਨ ਵਿਚ ਰਚਨਾ-ਵਿਧੀ ਦੀ ਮਹੱਤਵਪੂਰਨ ਭੂਮਿਕਾ ਹੁੰਦੀ ਹੈ, ਕਿਉਂਕਿ ਰਚਨਾ-ਵਿਧੀ ਵਸਤੂਗਤ-ਜਗਤ ਦੇ ਅਨੁਭਵ ਨੂੰ ਕਲਾਤਮਿਕ-ਬਿੰਬ (ਰਚਨਾ-ਵਸਤੂ) ਵਿਚ ਰੂਪਾਂਤ੍ਰਣ ਕਰਨ ਦੀ ਪ੍ਰਕਿਰਿਆ ਅਧੀਨ ਕਾਰਜਸ਼ੀਲ ਕਲਾਤਮਿਕ ਜੁਗਤਾਂ/ਤਕਨੀਕਾਂ ਦਾ ਸਮੂਹ ਹੈ, ਜਿਹੜਾ ਗਲਪੀ-ਸਿਰਜਨਾ ਨੂੰ ਵਸਤੂਗਤ-ਜਗਤ ਨਾਲੋਂ ਨਿਖੇੜਕੇ, ਨਿਵੇਕਲੇ ਕਲਾਤਮਿਕ ਵਿਧਾਨ ਵਿਚ ਬੰਨਦਾ ਸਾਪੇਖ-ਖ਼ੁਦਮੁਖ਼ਤਾਰ ਹੋਂਦ ਪ੍ਰਦਾਨ ਕਰਦਾ ਹੈ ਅਤੇ ਕਲਾਤਮਿਕ-ਵਿਵੇਕ ਦੀ ਤਰਕਪੂਰਨਤਾ ਕਾਰਨ ਗਲਪੀ-ਸਿਰਜਨਾ ਨੂੰ ਮੰਨਣਯੋਗ ਤੇ ਸੰਚਾਰਮੁਖੀ ਬਣਾਉਂਦਾ ਹੈ। ਪ੍ਰੰਤੂ ਇਸ ਸੰਦਰਭ ਵਿਚ ਵਿਚਾਰਨਯੋਗ ਨੁਕਤਾ ਇਹ ਹੈ ਕਿ ਗਲਪੀ-ਸਿਰਜਨਾ ਦੀ

ਸਾਪੇਖ-ਖ਼ੁਦਮੁਖ਼ਤਾਰ ਹੋਂਦ ਲਈ ਕੇਂਦਰੀ ਤੱਤ ਵਜੋਂ ਕਾਰਜਸ਼ੀਲ ਰਹਿੰਦੀ ਰਚਨਾ-ਵਿਧੀ/ਜੁਗਤਾਂ ਦੀ ਆਪਣੀ ਕੋਈ ਖ਼ੁਦਮੁਖ਼ਤਾਰ ਹੋਂਦ ਨਹੀਂ ਹੁੰਦੀ। ਬਲਕਿ ਇਨ੍ਹਾਂ ਦਾ ਪ੍ਰਯੋਗ ਰਚਨਾ-ਦ੍ਰਿਸ਼ਟੀ ਦੀ ਪ੍ਰਵਿਰਤੀ 'ਤੇ ਆਧਾਰਿਤ ਹੁੰਦਾ ਹੈ, ਕਿਉਂਕਿ ਰਚਨਾਕਾਰ ਰਚਨਾ-ਦ੍ਰਿਸ਼ਟੀ ਦੁਆਰਾ ਚੁਣੇ ਅਨੁਭਵ ਦੇ ਵਿਸ਼ੇਸ਼ ਵਿਚਾਰਧਾਰਕ ਪ੍ਰਭਾਵ ਨੂੰ ਕਾਇਮ ਰੱਖਣ ਲਈ ਰਚਨਾਕਾਰ ਅਚੇਤ/ਸੁਚੇਤ ਰੂਪ ਵਿਚ ਉਸ ਦੀ ਅਭਿਵਿਅਕਤੀ ਲਈ ਸੰਬੰਧਿਤ ਰਚਨਾ-ਦ੍ਰਿਸ਼ਟੀ ਦੇ ਸਮਰੂਪ ਪ੍ਰਵਿਰਤੀ ਵਾਲੀ ਰਚਨਾ-ਵਿਧੀ/ਜੁਗਤਾਂ ਨੂੰ ਹੀ ਅਪਣਾਉਂਦਾ ਜਾਂ ਸਿਰਜਦਾ ਹੈ। ਜਿਸ ਨਾਲ ਉਸਦੇ ਵਿਚਾਰਾਂ ਤੇ ਭਾਵਾਂ ਦਾ ਉੱਚਿਤ ਰੂਪ ਵਿਚ ਸੰਚਾਰ ਹੋ ਸਕੇ ਅਤੇ ਪਾਠਕ/ਸਰੋਤੇ ਦੇ ਮਨ ਅੰਦਰ ਵਿਸ਼ੇਸ਼ ਪ੍ਰਕਾਰ ਦੇ ਮਨੋਭਾਵ ਜਾਂ ਚੇਤਨਾ ਪੈਦਾ ਕੀਤੀ ਜਾ ਸਕੇ। ਇਸ ਲਈ ਰਚਨਾ-ਵਿਧੀ/ਜੁਗਤਾਂ ਇਕ ਸੰਚਾਰ ਮਾਧਿਅਮ ਵਜੋਂ ਕਾਰਜ ਕਰਦੀਆਂ ਰਚਨਾ-ਦ੍ਰਿਸ਼ਟੀ ਦੇ ਸਮਰੂਪ ਗੁਣਾਂ ਦੀ ਧਾਰਨੀ ਹੁੰਦੀਆਂ ਹਨ।

ਪ੍ਰੰਤੂ ਕਈ ਵਾਰ ਸਮਾਜ ਅਧੀਨ ਅਜਿਹੀ ਜੀਵਨ-ਦ੍ਰਿਸ਼ਟੀ ਦਾ ਉਦਭਵ ਹੁੰਦਾ ਹੈ, ਜਿਹੜੀ ਰਚਨਾ-ਦ੍ਰਿਸ਼ਟੀ ਨੂੰ ਪ੍ਰਭਾਵਿਤ ਕਰਦੀ ਹੋਈ ਰਚਨਾ-ਵਿਧੀ ਅਧੀਨ ਕਾਰਜਸ਼ੀਲ ਜੁਗਤਾਂ ਦੀ ਵਰਤੋਂ ਨਿਰੋਲ ਵਿਧੀ ਦੀ ਨਵੀਨਤਾ ਖਿੱਚਣ ਲਈ ਕਰਦੀ ਕੋਰੇ ਵਿਧੀਵਾਦ ਨੂੰ ਜਨਮ ਦਿੰਦੀ ਹੈ। ਇਸ ਤਰ੍ਹਾਂ ਦੀ ਜੀਵਨ-ਦ੍ਰਿਸ਼ਟੀ ਮੂਲ ਰੂਪ ਵਿਚ 'ਕਲਾ ਕਲਾ ਲਈ' ਦੇ ਵਿਚਾਰਧਾਰਕ ਪੈਂਤੜੇ ਅਧੀਨ ਕਾਰਜਸ਼ੀਲ ਰਹਿੰਦੀ ਹੋਈ ਨਿਰੋਲ ਭਰਮ ਸਿਰਜਨ ਦਾ ਕਾਰਜ ਕਰਦੀ ਹੈ, ਜਿਸ ਬਾਰੇ ਜੀ. ਵੀ. ਪਲੈਖ਼ਾਨੋਵ (G. V. Plekhanov) ਆਪਣੀ ਪੁਸਤਕ ***ਕਲਾ ਤੇ ਸਮਾਜਕ ਜੀਵਨ*** *(Art and Social life)* ਵਿਚ ਭਰਪੂਰ ਚਰਚਾ ਕਰਦਾ ਹੋਇਆ ਲਿਖਿਆ ਹੈ :

> *'ਕਲਾ ਕਲਾ ਲਈ' ਵਿਚ ਵਿਸਵਾਸ਼ ਦਾ ਊਦੇ ਉਦੋਂ ਹੁੰਦਾ ਹੈ ਜਦੋਂ ਕਲਾਕਾਰ ਅਤੇ ਕਲਾ ਵਿਚ ਤੀਬਰ ਦਿਲਚਸਪੀ ਰੱਖਣ ਵਾਲੇ ਲੋਕ ਆਪਣੇ ਸਮਾਜਕ ਵਾਤਾਵਰਣ ਨਾਲੋਂ ਬੇਸੁਰ ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਬੇਸੁਰਤਾ ਤੋਂ ਕੋਈ ਆਸ ਨਹੀਂ ਰੱਖੀ ਜਾ ਸਕਦੀ।*[37]

ਇਹੋ ਅਜਿਹੀ ਅਲਗਾਉ ਤੇ ਨਿਰਾਸ਼ਾ ਦੀ ਸਥਿਤੀ ਵਿਚੋਂ ਪੈਦਾ ਹੋਈ ਗਲਪੀ-ਸਿਰਜਨਾ ਵਿਧੀਵਾਦ ਦੀ ਨਵੀਨਤਾ ਵਿਚ ਲਿਪਟੀ ਆਪਣੇ ਸਮਾਜਕ ਪ੍ਰਸੰਗ ਤੋਂ ਨਿਰਲੇਪ ਇੰਨ੍ਹੀ ਅਜੀਬ/ਅਜਨਬੀ ਹੋ ਜਾਂਦੀ ਹੈ ਕਿ ਇਸ ਵਿਚਲਾ ਸੰਭਾਵੀ ਗੁਣ ਤੇ ਸਮਾਜਕ ਸਾਰਥਕਤਾ ਦੀ ਅਣਹੋਂਦ ਇਸਨੂੰ ਮੰਨਣਯੋਗ ਨਹੀਂ ਰਹਿਣ ਦਿੰਦੀ। ਇਸ ਕਾਰਨ ਰਚਨਾਕਾਰ ਲਈ ਅਨਿਵਾਰੀ ਹੋ ਜਾਂਦਾ ਹੈ ਕਿ ਉਹ ਰਚਨਾ-ਵਿਧੀ/ਜੁਗਤਾਂ ਦੀ ਵਰਤੋਂ ਵਿਧੀਵਾਦ ਤੋਂ ਪਰ੍ਹੇ ਸੰਬੰਧਿਤ ਸਮਾਜਕ-ਯਥਾਰਥ ਦੀ ਮੂਲ ਸੁਰ ਨੂੰ ਪਹਿਚਣਦਾ ਹੋਇਆ ਅਜਿਹੇ ਰਚਨਾਤਮਿਕ-ਵਿਵੇਕ ਦੀ ਉਸਾਰੀ ਲਈ ਕਰੇ, ਜਿਸ ਨਾਲ ਗਲਪੀ-ਸਿਰਜਨਾ ਵਸਤੂ-ਯਥਾਰਥ ਨਾਲ ਵਰਗੇਵੇਂ ਤੇ ਵਖਰੇਵੇਂ ਦੇ ਸੰਬੰਧਾਂ ਵਿਚ ਬੱਝੀ ਹੋਈ ਵਸਤੂ-ਯਥਾਰਥ ਦੇ ਸਮਰੂਪ ਹੋਣ ਦਾ ਸਫ਼ਲ ਭਰਮ ਸਿਰਜ ਸਕੇ। ਇਸ ਪ੍ਰਸੰਗ ਵਿਚ ਗੁਰਦਿਆਲ ਸਿੰਘ ਭਾਸ਼ਾ ਦੇ ਪ੍ਰਯੋਗ ਸੰਬੰਧੀ ਉਦਾਹਰਨ ਦਿੰਦਾ ਲਿਖਦਾ ਹੈ:

*ਕੋਈ ਸਿਆਣੀ ਪੰਜਾਬੀ ਮਾਂ ਗੁੱਸੇ ਵਿਚ ਵੀ ਆਪਣੇ ਪੁੱਤਰ ਲਈ 'ਮੌਤ' ਸ਼ਬਦ ਨਹੀਂ ਵਰਤਦੀ। ਪਰ ਜਦੋਂ ਇਹ ਔਰਤ ਭਰਜਾਈ, ਚਾਚੀ-ਤਾਈ, ਜਾਂ ਗੁਆਂਢਣ ਹੋਵੇ ਤਾਂ ਉਹ ਆਪਣਾ ਗੁੱਸਾ ਪ੍ਰਗਟਾਉਣ ਲਈ ਉਹਦੀ ਮਾਂ ਵਾਲੇ ਸ਼ਬਦ ਨਹੀਂ ਵਰਤੇਗੀ। ਭਾਵ ਇਹ ਹੈ ਕਿ ਇਕੋ ਮਨੋਰਥ ਲਈ ਵੱਖੋ-ਵੱਖਰੇ ਪਾਤਰ, ਆਪੋ-ਆਪਣੇ ਸਮਾਜਿਕ ਰਿਸ਼ਤੇ ਅਨੁਸਾਰ ਬੋਲੀ ਬਦਲ ਲੈਣਗੇ। ਇਸ ਯਥਾਰਥ ਤੋਂ ਅਣਜਾਣ ਗਲਪਕਾਰ, ਭਾਸ਼ਾ ਦੀ ਵਰਤੋਂ ਵੀ ਗਲਤ ਹੀ ਕਰੇਗਾ। ਸਿੱਟਾ ਇਹ ਹੋਏਗਾ ਕਿ ਇਕ ਸਾਧਾਰਨ ਸਮਾਜਿਕ ਵਰਤਾਰੇ ਦੀ ਜਾਣਕਾਰੀ ਤੇ ਪ੍ਰਚਲਿਤ ਮੁੱਲਾਂ ਦੀ ਜਾਣਕਾਰੀ ਨਾ ਹੋਣ ਕਾਰਨ ਉਹ ਆਪਣੀ ਰਚਨਾ ਨੂੰ ਕਮਜ਼ੋਰ ਕਰ ਲਏਗਾ।*[38]

ਇਸ ਤਰ੍ਹਾਂ ਸਪੱਸ਼ਟ ਹੈ ਕਿ ਰਚਨਾ-ਵਿਧੀ/ਜੁਗਤਾਂ ਰਚਨਾ-ਦ੍ਰਿਸ਼ਟੀ ਤੋਂ ਪ੍ਰਭਾਵਿਤ ਹੁੰਦੀਆਂ ਹਨ। ਇਹ ਪ੍ਰਭਾਵ ਕੇਵਲ ਰਚਨਾ-ਵਿਧੀ/ਜੁਗਤਾਂ ਦੇ ਗੁਣਾਤਮਿਕ ਪੱਖ ਤੱਕ ਹੀ ਸੀਮਿਤ ਨਹੀਂ ਹੁੰਦਾ ਸਗੋਂ ਇਸ ਦੇ ਗਿਣਾਨਤਮਿਕ ਪੱਖ ਤੱਕ ਪਸਰਿਆ ਹੁੰਦਾ ਹੈ, ਕਿਉਂਕਿ (ਜਿਵੇਂ ਅਸੀਂ ਪਹਿਲਾਂ ਹੀ ਸਪੱਸ਼ਟ ਕਰ ਆਏ ਹਾਂ) ਸਮੇਂ ਤੇ ਸਥਾਨ ਅਨੁਸਾਰ ਸਮਾਜਕ-ਜੀਵਨ ਵਿਚ ਵਾਪਰਦੀਆਂ ਤਬਦੀਲੀਆਂ ਰਚਨਾ-ਦ੍ਰਿਸ਼ਟੀ ਵਿਚਲੇ ਪਰਿਵਰਤਨ ਦਾ ਕਾਰਨ ਬਣਦੀਆਂ ਹਨ। ਇਸ ਪਰਿਵਰਤਨ ਅਧੀਨ ਪੈਦਾ ਹੋਈ ਨਵੀਨ ਰਚਨਾ-ਦ੍ਰਿਸ਼ਟੀ ਆਪਣੀ ਅਭਿਵਿਅਕਤੀ ਲਈ ਸਾਹਿਤਕ ਪਰੰਪਰਾ ਵਿਚ ਕਾਰਜਸ਼ੀਲ ਪੁਰਾਣੀਆਂ/ਵੇਲਾ-ਵਿਹਾ ਚੁਕੀਆਂ ਰਚਨਾ-ਵਿਧੀਆਂ/ਜੁਗਤਾਂ ਨੂੰ ਅਪਣਾਉਣ ਤੋਂ ਇਨਕਾਰੀ ਹੁੰਦੀ ਹੈ। ਇਸ ਕਾਰਨ ਰਚਨਾਕਾਰ ਅਭਿਵਿਅਕਤੀ ਦੇ ਨਵੀਨ ਮਾਧਿਅਮਾਂ ਦੀ ਤਲਾਸ਼ ਕਰਦਾ ਹੋਇਆ ਨਵੀਨ ਵਿਧੀਆਂ/ਜੁਗਤਾਂ ਨੂੰ ਸਿਰਜਦਾ ਹੈ।

ਇਸ ਕਾਰਨ ਹੀ ਗਲਪੀ-ਸਿਰਜਨਾ ਨੂੰ ਕਲਾਤਮਿਕ ਵਿਧਾਨ ਵਿਚ ਬੰਨਣ ਲਈ ਸਾਹਿਤਕ ਖੇਤਰ ਵਿਚ ਇਕ ਤੋਂ ਵਧੇਰੇ ਵਿਧੀਆਂ/ਜੁਗਤਾਂ ਇਕੋਂ ਸਮੇਂ ਪ੍ਰਚਲਿਤ ਹੋ ਜਾਂਦੀਆਂ ਹਨ। ਇਨ੍ਹਾਂ ਦੀ ਸੰਪੂਰਨ ਚਰਚਾ ਕਰਨੀ ਕਦੇ ਵੀ ਸੰਭਵ ਨਹੀਂ ਹੋ ਸਕਦੀ, ਪ੍ਰੰਤੂ ਗਲਪੀ-ਸਿਰਜਨਾ ਦੇ ਤਿੰਨ ਪ੍ਰਮੁੱਖ ਅੰਗਾਂ ਘਟਨਾ-ਪ੍ਰਬੰਧ, ਪਾਤਰ-ਪ੍ਰਬੰਧ ਤੇ ਭਾਸ਼ਾ-ਪ੍ਰਬੰਧ ਨਾਲ ਸੰਬੰਧਿਤ ਰਚਨਾਤਮਿਕ-ਵਿਧੀਆਂ/ਜੁਗਤਾਂ ਦੀ ਚਰਚਾ ਕਿਸੇ ਹੱਦ ਤੱਕ ਸਾਰਥਕ ਹੋ ਸਕਦੀ ਹੈ।

### (ੳ) ਘਟਨਾ-ਪ੍ਰਬੰਧ :

ਗਲਪੀ-ਸਿਰਜਨਾ ਵਿਚ ਕਿਸੇ ਕਾਰਜ ਦਾ ਬੋਧ ਕਰਵਾਉਣ ਵਾਲੀਆਂ ਸਥਿਤੀਆਂ, ਜੋ ਵਾਸਤਵ ਵਿਚ ਘਟਨਾਵਾਂ ਅਖਵਾਉਂਦੀਆਂ ਹਨ, ਦਾ ਸਮੂਹ ਆਪਣੀ ਕਾਲਕੀ ਤਰਤੀਬ ਦੁਆਰਾ ਕਿਸੇ ਕਥਾ/ਕਹਾਣੀ ਸੰਗਠਿਨ ਦੇ ਨਿਰਮਾਣ ਦਾ ਕਾਰਨ ਬਣਦੀਆਂ ਹਨ। ਇਸ ਦਾ "ਇਕ ਹੀ ਗੁਣ ਹੁੰਦਾ ਹੈ, ਉਹ ਇਹ ਕਿ ਇਸ ਦੀਆਂ ਘਟਨਾਵਾਂ ਸਾਡੀ ਆਦਿਮ ਜਗਿਆਸੂ ਬਿਰਤੀ ਨੂੰ ਜਗਉਂਦੀਆਂ ਚੱਲਣ।"[39] ਪ੍ਰੰਤੂ ਜਦੋਂ ਕਥਾ/ਕਹਾਣੀ ਦੀ ਕਾਲਕੀ ਤਰਤੀਬ ਨਾਲ ਕਾਰਜਾਤਮਿਕ ਤੇ ਕਾਰਨਤਮਿਕ ਤੱਤਾਂ ਦਾ ਸਮਾਵੇਸ਼ ਹੁੰਦਾ ਹੈ, ਤਦ ਇਹ ਕਾਲਕੀ ਤੇ ਕਾਰਨਾਤਮਿਕ ਦ੍ਰਿਸ਼ਟੀ ਤੋਂ ਪੇਸ਼ ਕੀਤਾ

ਹੋਇਆ ਅਰਥਪੂਰਨ ਤੇ ਬਾ-ਤਰਤੀਬ ਸੰਗਠਿਨ ਨਿਰਸੰਦੇਹ ਗਲਪੀ-ਬਿਰਤਾਂਤ ਅਖਵਾਉਂਦਾ ਹੈ।

> *ਬਿਰਤਾਂਤ ਨੂੰ ਜੇਕਰ ਪਰਿਭਾਸ਼ਤ ਕਰਨਾ ਹੋਏ ਤਾਂ ਕਿਹਾ ਜਾ ਸਕਦਾ ਹੈ ਕਿ ਇਸ ਵਿਚ ਲੜੀਬੱਧ ਘਟਨਾਵਾਂ ਨੂੰ ਕਾਲਿਕ ਜਾਂ ਕਾਰਨਾਤਮਕ ਪਹਿਲੂ ਤੋਂ ਅਰਥ-ਭਰਪੂਰ ਤਰੀਕੇ ਨਾਲ ਨਿਰੂਪਿਤ ਕੀਤਾ ਗਿਆ ਹੁੰਦਾ ਹੈ।*[40]

ਬਿਰਤਾਂਤ ਦੀ ਪੇਸ਼ਕਾਰੀ ਦੇ ਪ੍ਰਸੰਗ ਵਿਚ ਇਹ ਗੱਲ ਮਹੱਤਵਪੂਰਨ ਹੈ ਕਿ ਬਿਰਤਾਂਤ ਆਪਣੇ ਪਾਤਰ ਤੇ ਘਟਨਾਵਾਂ ਦੇ ਸੰਚਾਰ ਲਈ ਸਦਾ ਬਿਰਤਾਂਤਕਾਰ 'ਤੇ ਨਿਰਭਰ ਰਹਿੰਦਾ ਹੈ, ਕਿਉਂਕਿ ਉਹੀ "ਸਾਹਿਤਕ ਕਿਰਤਾਂ ਬਿਰਤਾਂਤ ਅਖਵਾਉਂਦੀਆਂ ਹਨ ਜਿਨ੍ਹਾਂ ਵਿਚ ਕਹਾਣੀ ਅਤੇ ਬਿਰਤਾਂਤਕਾਰ ਦੀ ਮੌਜੂਦਗੀ ਜ਼ਰੂਰੀ ਹੁੰਦੀ ਹੈ"[41] ਅਤੇ ਇਹ ਬਿਤਾਂਤਕਾਰ ਦੀ ਮੌਜੂਦਗੀ ਬਿਰਤਾਂਤਕ-ਰਚਨਾ ਵਿਚ ਪ੍ਰਮੁੱਖ ਤੌਰ 'ਤੇ ਦੋ ਜੁਗਤਾਂ ਸਰਬ-ਗਿਆਨੀ ਬਿਰਤਾਂਤਕਾਰ ਤੇ ਸੀਮਿਤ-ਗਿਆਨੀ ਬਿਰਤਾਂਤਕਾਰ ਦੇ ਰੂਪ ਵਿਚ ਪਾਈ ਜਾਂਦੀ ਹੈ।

ਸਰਬ-ਗਿਆਨੀ ਬਿਰਤਾਂਤਕਾਰ ਦੀ ਜੁਗਤ ਅਧੀਨ ਰਚਨਾਕਾਰ ਖ਼ੁਦ ਜਾਂ ਕਿਸੇ ਅਨਯਪੁਰਖੀ ਪਾਤਰ ਰਾਹੀਂ ਬਿਰਤਾਂਤ ਦੀ ਪੇਸ਼ਕਾਰੀ ਕਰਦਾ ਹੋਇਆ ਰਚਨਾ ਵਿਚਲੇ ਪਾਤਰਾਂ ਤੇ ਘਟਨਾਵਾਂ ਸੰਬੰਧੀ ਜਾਣਕਾਰੀ ਦਾ ਇਕਮਾਤਰ ਸੋਮਾ ਹੁੰਦਾ ਹੈ। ਇਸ ਬਿਰਤਾਂਤਕ ਜੁਗਤ ਅਧੀਨ ਰਚਨਾਕਾਰ "ਨਿਰਮਤਾ ਦੇ ਮੁੱਢ ਬਹਿ ਕੇ ਵੀ ਉਹ ਸੱਚ ਦੇ ਮੁਕੰਮਲ ਦਾਅਵੇਦਾਰਾਂ ਵਾਂਗੂੰ ਪਾਠਕ ਨੂੰ ਸੰਬੋਧਿਤ ਹੁੰਦੇ ਹਨ ਅਤੇ ਪਾਠਕ ਤੋਂ ਆਸ ਕਰਦੇ ਹਨ ਕਿ ਉਨ੍ਹਾਂ ਦੇ ਚਾਨਣ ਨੂੰ ਉਹ ਉਨ੍ਹਾਂ ਦੇ ਮਨਚਾਹੇ ਹੁੰਗਾਰੇ ਨਾਲ ਪ੍ਰਵਾਨ ਕਰੇਗਾ। ਆਪਣੇ ਪਾਤਰਾਂ, ਉਨ੍ਹਾਂ ਦੇ ਕਿਰਦਾਰ ਤੇ ਉਨ੍ਹਾਂ ਨੂੰ ਦਰਪੇਸ਼ ਹਾਲਾਤ ਦੇ ਚੰਗੇ ਜਾਂ ਮੰਦੇ ਬਾਰੇ ਨਿਰਣਾ ਉਹ ਪਾਠਕ ਦੀ ਦਰਿਆਫ਼ਤ ਉਤੇ ਨਹੀਂ ਛੱਡਦੇ, ਬਲਕਿ ਖ਼ੁਦ ਆਪਣੀ ਜ਼ਬਾਨੀ ਜਾਂ ਆਪਣੇ ਨਾਇਕਾਂ ਦੇ ਉੱਚਾਰ ਰਾਹੀਂ ਬਿਰਤਾਂਤ ਦੇ ਰਣ-ਖੇਤਰ ਵਿਚ ਇਸ ਦਾ ਝੰਡਾ ਗੱਡ ਦਿੰਦੇ ਹਨ। ਪਾਠਕ ਇਸ ਰਣ-ਖੇਤਰ ਵਿਚ ਅਰਥਾਂ ਦੀ ਵਿਜੈ ਦਾ ਯੋਧਾ ਨਹੀਂ ਰਹਿ ਜਾਂਦਾ, ਬਲਕਿ ਝੰਡੇ ਦੀ ਅਧੀਨਤਾ ਨੂੰ ਬਿਨਾਂ ਕਿਸੇ ਸੰਦੇਹ ਦੇ ਮੰਨ ਲੈਣ ਵਾਲਾ ਲਾਚਾਰ ਬੰਦਾ ਬਣਾ ਦਿੱਤਾ ਜਾਂਦਾ ਹੈ।"[42]

> *ਵਰਤਮਾਨ ਯੁੱਗ ਵਿਚ ਲਿਖਿਤ ਨਿਮਨ ਸੁਰ (ਸੀਮਿਤ ਗਿਆਨੀ ਬਿਰਤਾਂਤਕਾਰ) ਨਾਵਲਾਂ ਤੋਂ ਬਾਅਦ ਸਰਬ ਗਿਆਨੀ ਬਿਰਤਾਂਤ ਦਾ ਵਿਰੋਧ ਸ਼ੁਰੂ ਹੋਇਆ ਹੈ ਅਤੇ ਇਸ ਗੱਲ ਤੇ ਜ਼ੋਰ ਦਿੱਤਾ ਜਾਣ ਲੱਗਾ ਹੈ ਕਿ ਨਾਵਲ ਵਿਚ ਉਹੋ ਸਮੱਗ੍ਰੀ ਪੇਸ਼ ਹੋਣੀ ਚਾਹੀਦੀ ਹੈ, ਜੋ ਮਨੁੱਖ ਨੂੰ ਸਹਿਜ-ਸਾਧਾਰਨ ਰੂਪ ਵਿਚ ਪ੍ਰਾਪਤ ਹੁੰਦੀ ਹੈ। ਸਰਬ-ਗਿਆਨੀ ਬਿਰਤਾਂਤਕਾਰ ਆਪਣੇ ਆਪ ਨੂੰ ਦੈਵੀ ਸ਼ਕਤੀ ਦਾ ਸੁਆਮੀ ਮੰਨ ਲੈਂਦਾ ਹੈ। ਇਸ ਤਰ੍ਹਾਂ ਨਾਵਲ ਵਿਚ ਦੈਵੀ ਤੱਤ ਦਾ ਪ੍ਰਵੇਸ਼ ਹੋ ਜਾਂਦਾ ਹੈ।*[43]

ਇਸ ਕਾਰਨ ਇਸ ਜੁਗਤ ਦਾ ਵਧੇਰੇ ਪ੍ਰਯੋਗ ਮੱਧਕਾਲੀ ਸਾਹਿਤ ਵਿਚ ਵਧੇਰੇ ਹੋਇਆ ਹੈ। ਪ੍ਰੰਤੂ ਆਧੁਨਿਕ ਸਾਹਿਤ ਵਿਚ ਸਰਬ-ਗਿਆਨੀ ਜੁਗਤ ਦੀ ਵਰਤੋਂ ਆਪਣੇ

ਆਪ ਵਿਚ ਸਕਾਰਾਤਮਿਕ ਜਾਂ ਨਕਾਰਾਤਮਿਕ ਗੁਣਾਂ ਦੀ ਧਾਰਨੀ ਨਹੀਂ। ਬਲਕਿ ਇਸ ਦਾ ਪ੍ਰਯੋਗ ਜਾਂ ਦੁਰ-ਪ੍ਰਯੋਗ ਰਚਨਾਕਾਰ ਦੀ ਰਚਨਾ-ਦ੍ਰਿਸ਼ਟੀ ਉੱਤੇ ਆਧਾਰਿਤ ਹੁੰਦਾ ਹੈ। ਉਦਾਹਰਨ ਹਿੱਤ ਜੇਕਰ ਰਚਨਾਕਾਰ ਇਸ ਜੁਗਤ ਵਰਤੋਂ ਅਧੀਨ ਆਪਣੀਆਂ ਵਰਣਨਾਤਮਿਕ ਟਿੱਪਣੀਆਂ ਦੁਆਰਾ ਗਲਪੀ-ਬਿੰਬ ਨੂੰ ਖਿੰਡਤ ਕਰਦਾ ਹੋਇਆ ਕੇਵਲ ਅਪਣੇ ਵਿਚਾਰਾਂ ਤੇ ਭਾਵਾਂ ਦੇ ਪ੍ਰਚਾਰ ਨੂੰ ਤਰਜੀਹ ਦਿੰਦਾ ਹੈ ਤਾਂ ਨਿਰਸੰਦੇਹ ਬਿਰਤਾਂਤ ਦੀ ਪ੍ਰਵਿਰਤੀ ਨਿਰੋਲ ਪ੍ਰਚਾਰ ਤੋਂ ਅਧਿਕ ਨਹੀਂ ਹੋਵੇਗੀ। ਪ੍ਰੰਤੂ ਜੇਕਰ ਉਹ ਆਪਣੀਆਂ ਵਰਣਨਾਤਮਿਕ ਟਿੱਪਣੀਆਂ ਦੀ ਵਰਤੋਂ ਬਿਰਤਾਂਤਕ ਖੱਪਿਆ ਨੂੰ ਪੂਰਨ ਲਈ ਕਰਦਾ ਹੈ ਤਾਂ ਉਸ ਦੁਆਰਾ ਕੀਤਾ ਵਿਖਿਆਨ ਬਿਰਤਾਂਤ ਵਿਰੋਧੀ ਨਾ ਹੁੰਦਾ ਹੋਇਆ ਅਰਥਾਂ ਦੇ ਸੰਚਾਲਨ ਲਈ ਸਹਿਯੋਗੀ ਸਿੱਧ ਹੋਵੇਗਾ।

ਬਿਰਤਾਂਤ ਸਿਰਜਨ ਦੀ ਦੂਜੀ ਜੁਗਤ, ਜੋ ਆਧੁਨਿਕ ਗਲਪੀ-ਰੂਪਾਂ ਵਿਚ ਵਧੇਰੇ ਵਰਤੀ ਗਈ ਹੈ, ਸੀਮਿਤ ਗਿਆਨੀ ਬਿਰਤਾਂਤਕਾਰ ਦੀ ਹੈ। ਇਸ ਦੇ ਅੰਤਰਗਤ "ਸਾਰੀ ਕਹਾਣੀ ਬਿਰਤਾਂਤਕਾਰ ਦੇ ਮਨ ਥਾਂਣੀ ਪੁਣ-ਛਣ ਕੇ ਆਉਂਦੀ ਹੈ। ਉਸ ਨੂੰ ਇਹ ਦੱਸਣਾ ਪੈਂਦਾ ਹੈ ਕਿ ਜਾਣਕਾਰੀ ਦੇ ਵੱਖ-ਵੱਖ ਟੁਕੜੇ ਉਸ ਨੇ ਕਿਵੇਂ ਪ੍ਰਾਪਤ ਕੀਤੇ"[44] ਹਨ। ਇਸ ਜੁਗਤ ਵਿਚ ਕਹਾਣੀ ਦਾ ਬਿਆਨ ਰਚਨਾਕਾਰ ਖ਼ੁਦ ਜਾਂ ਕਿਸੇ ਉੱਤਮ-ਪੁਰਖੀ/ਅਨਯ-ਪੁਰਖੀ ਪਾਤਰ ਰਾਹੀਂ ਕਰਵਾਉਂਦਾ ਹੋਇਆ ਗਲਪੀ-ਸਿਰਜਨਾ ਵਿਚ ਆਪਣੇ ਪ੍ਰਵੇਸ਼ ਨੂੰ ਵੱਧ ਤੋਂ ਵੱਧ ਸੀਮਿਤ ਰੱਖਣ ਦੀ ਕੋਸ਼ਿਸ਼ ਕਰਦਾ ਹੈ। ਕਿਉਂਕਿ ਰਚਨਾਕਾਰ ਸਾਹਵੇਂ ਇਕ ਤਰਕਸ਼ੀਲ ਪਾਠਕ ਦਾ ਅਸਤਿਤਵ ਮੌਜੂਦ ਹੁੰਦਾ ਹੈ, ਜਿਸਨੂੰ ਕਿਸੇ ਪ੍ਰਕਾਰ ਦੀ ਵਿਆਖਿਅਤਮਿਕ ਟਿੱਪਣੀਆਂ ਤੇ ਦਿਸ਼ਾ ਨਿਰਦੇਸ਼ਕ ਦੀ ਜ਼ਰੂਰਤ ਨਹੀਂ ਹੁੰਦੀ। ਪ੍ਰੰਤੂ ਇਸ ਦਾ ਭਾਵ ਇਹ ਬਿਲਕੁਲ ਨਹੀਂ ਕਿ ਗਲਪੀ-ਸਿਰਜਨਾ ਵਿਚਲਾ ਵਰਨਣ ਸਦਾ ਮਨਫ਼ੀ ਹੁੰਦਾ ਜਾਂ ਹੋਣਾ ਚਾਹੀਦਾ ਹੈ, ਸਗੋਂ ਬਿਰਤਾਂਤ ਬਣਤਰ (structure) ਤੇ ਵਰਨਣ ਬੁਣਤਰ (texture) ਦੇ ਤੌਰ 'ਤੇ ਗਲਪੀ-ਸਿਰਜਨਾ ਦੇ ਮਹੱਤਵਪੂਰਨ ਅੰਗ ਹੁੰਦੇ ਹਨ। ਸੀਮਿਤ ਗਿਆਨੀ ਬਿਰਤਾਂਤਕਾਰ ਦੀ ਜੁਗਤ ਕੇਵਲ ਇਹ ਮੰਗ ਕਰਦੀ ਹੈ ਕਿ ਰਚਨਾਕਾਰ ਗਲਪੀ-ਸਿਰਜਨਾ ਵਿਚ ਲੁਪਤ ਤਰੀਕੇ ਨਾਲ ਵਿਦਮਾਨ ਰਹਿੰਦਾ ਹੋਇਆ ਗਲਪੀ-ਬਿੰਬ ਤੇ ਪਾਤਰਾਂ ਦੇ ਅਸਤਿਤਵ ਨੂੰ ਸੁਰੱਖਿਅਤ ਰੱਖਕੇ ਆਪਣੇ ਜੀਵਨ-ਫ਼ਲਸਫ਼ੇ ਦੇ ਤੱਤਾਂ ਨੂੰ ਪੇਸ਼ ਕਰੇ। ਅਜਿਹਾ ਤਦ ਹੀ ਸੰਭਵ ਹੋ ਸਕਦਾ ਹੈ ਜਦੋਂ ਰਚਨਾਕਾਰ ਵਸਤੂ-ਨਿਸ਼ਠ ਰਚਨਾ-ਦ੍ਰਿਸ਼ਟੀ ਦਾ ਧਾਰਨੀ ਹੁੰਦਾ ਹੋਇਆ ਕਹਾਣੀ ਦੱਸਣ (telling) ਦੀ ਥਾਂ ਦਿਖਾਉਣ (showing) ਦੀ ਨਾਟਕੀ ਦੀ ਜੁਗਤ ਦਾ ਪ੍ਰਯੋਗ ਕਰੇ। ਇਸ ਜੁਗਤ ਵਿਚ 'ਜ਼ਿੰਦਗੀ ਸਰਬ-ਗਿਆਨੀ ਲੇਖਕ ਦੇ ਭਾਸ਼ਣਾਂ ਅਤੇ ਟਿੱਪਣੀਆਂ ਦੀ ਬਜਾਇ ਰਿਸ਼ਤਿਆਂ ਵਿਚ ਵਿਚਰਦੇ ਪਾਤਰਾਂ ਦੀਆਂ ਕਿਰਿਆਵਾਂ, ਘਟਨਾਵਾਂ ਅਤੇ ਸਥਿਤੀਆਂ ਦੇ ਰੂਪ ਵਿਚ ਜਿਉਂਦੇ-ਜਾਗਦੇ ਅਤੇ ਚਲਦੇ-ਫਿਰਦੇ ਦ੍ਰਿਸ਼ ਵਾਂਗ ਪਾਠਕ ਸਾਹਮਣੇ ਖੁਲ੍ਹਦੀ ਹੈ"[45] ਅਤੇ ਪਾਠਕ ਆਪਣੀ ਬੁੱਧੀ-ਵਿਵੇਕ ਦੁਆਰਾ ਚਿੰਨ੍ਹਾਂ ਨੂੰ ਡੀਕੋਡ ਕਰਦਾ ਅਰਥ ਗ੍ਰਹਿਣ ਕਰਦਾ ਹੈ ਅਤੇ ਗਲਪੀ-ਸਿਰਜਨਾ ਬਹੁ-ਅਰਥੀ ਹੋਂਦ ਵਜੋਂ ਪਾਠਕ ਲਈ ਪ੍ਰਵਚਨ ਦਾ ਦਰਜਾ ਪ੍ਰਾਪਤ ਕਰ ਜਾਂਦੀ ਹੈ।

ਬਿਰਤਾਂਤ ਦੀ ਪੇਸ਼ਕਾਰੀ ਦੇ ਨਾਲ ਬਿਰਤਾਂਤ ਵਿਚ ਪ੍ਰਭਾਵ ਦੀ ਏਕਤਾ ਨੂੰ ਬਣਾਈ ਰੱਖਣ ਲਈ ਇਕਸੁਰਤਾ ਅਤੇ ਨਿਰੰਤਰਤਾ ਦਾ ਹੋਣਾ ਵੀ ਅਨਿਵਾਰੀ ਹੈ। ਇਹ ਤਦ ਹੀ ਸੰਭਵ ਹੈ ਜਦੋਂ ਰਚਨਾਕਾਰ ਗਲਪੀ-ਸਿਰਜਨਾ ਵਿਚਲੇ ਮੋਟਿਫਾਂ ਜਾਂ ਮੋਟਿਫਾਂ ਦੇ ਸਮੂਹ ਦੀ ਵਰਤੋਂ ਨਿਸ਼ਚਿਤ ਜੁਗਤਾਂ ਰਾਹੀਂ ਆਪਣੇ ਪ੍ਰਯੋਜਨ ਹਿੱਤ ਕਰਦਾ ਹੈ। ਮੋਟਿਫਾਂ ਤੇ ਜੁਗਤਾਂ ਵਿਚਕਾਰ ਇਹ ਨਿਆਇਯੁਕਤ ਰਿਸ਼ਤਾ ਰੂਸੀ-ਰੂਪਵਾਦੀ ਆਲੋਚਨਾ-ਪੱਧਤੀ ਅਧੀਨ ਪ੍ਰੇਰਕਾਂ (motivation) ਵਜੋਂ ਜਾਣਿਆ ਜਾਂਦਾ ਹੈ, ਜਿਸ ਦੇ ਪ੍ਰਮੁੱਖ ਤੌਰ ’ਤੇ ਤਿੰਨ ਪ੍ਰਕਾਰ- ਰਚਨਾ ਪ੍ਰੇਰਕ (compositional), ਯਥਾਰਥ ਪ੍ਰਰੇਕ (realitist) ਤੇ ਕਲਾ ਪ੍ਰੇਰਕ (artistic) ਹੁੰਦੇ ਹਨ। ਪਾਠਕ ਦੀ ਦਿਲਚਸਪੀ ਬਣਾਈ ਰੱਖਣ ਲਈ ਰਚਨਾਕਾਰ ਇਨ੍ਹਾਂ ਪ੍ਰੇਰਕਾਂ ਤੋਂ ਅੱਗੇ ਘਟਨਾ-ਪ੍ਰਬੰਧ ਵਿਚ ਪ੍ਰਗਟਾਉ, ਲੁਕਾਉ ਤੇ ਲਟਕਾਉ ਦੀਆਂ ਅਨੇਕਾਂ ਜੁਗਤਾਂ ਦੀ ਵਰਤੋਂ ਕਰਦਾ ਹੈ ਕਿਉਂਕਿ “ਕਿਸੇ ਸਥਿਤੀ ਦੀ ਅਧੂਰੀ ਸੂਚਨਾ ਉਸ ਸਥਿਤੀ ਬਾਰੇ ਜਾਨਣ ਦੀ ਖ਼ਾਹਿਸ਼ ਪੈਦਾ ਕਰਦੀ ਹੈ ਅਤੇ ਲੁਕੀ ਰਹਿ ਗਈ ਜਾਣਕਾਰੀ ਹਾਸਿਲ ਕੀਤੇ ਬਿਨਾਂ ਸਥਿਤੀ ਦੀ ਪੂਰੀ ਸੂਚਨਾ ਦਿੱਤੀ ਜਾਂਦੀ ਹੈ।”[48] ਇਸ ਲਈ ਜਿਹੜੀ ਜੁਗਤ ਪ੍ਰਯੋਗ ਵਿਚ ਆਉਂਦੀ ਹੈ ਉਹ ਪਾਤਰ ਜਾਂ ਘਟਨਾ-ਪ੍ਰਬੰਧ ਦੀ ਜਾਣਕਾਰੀ ਨਾਲ ਸੰਬੰਧਿਤ ਵਿਗੋਪਨ (exposition) ਦੀ ਜੁਗਤ ਅਖਵਾਉਂਦੀ ਹੈ। ਇਸ ਦੀਆਂ ਅਗਲੇਰੀਆਂ ਕਿਸਮਾਂ ਬਾਰੇ ਚਰਚਾ ਕਰਦਾ ਹਰਿਭਜਨ ਸਿੰਘ ਲਿਖਦਾ ਹੈ :

> *ਇਕ ਤਾਂ ਹੈ ਫੌਰੀ ਵਿਗੋਪਨ (immediate exposition) ਕਈ ਵਾਰ ਪਾਤਰਾਂ ਦੇ ਅੰਤਰ-ਸੰਬੰਧਾਂ ਦੀ ਪਛਾਣ ਕਾਫ਼ੀ ਲੰਮਾ ਅਰਸਾ ਲੈ ਜਾਂਦੀ ਹੈ। ਸਥਿਤੀ ਲਈ ਕੁਝ ਸੰਕੇਤ ਕਿਤੇ ਕਿਤੇ ਖਿਲਾਰ ਦਿੱਤੇ ਜਾਂਦੇ ਹਨ ਅਤੇ ਸਥਿਤੀ ਦੀ ਸਮਝ ਟੁਕੜਾ-ਟੁਕੜਾ ਕਰ ਕੇ ਆਉਂਦੀ ਹੈ। ਅਜੇਹਾ ਵਿਲੰਬਿਤ ਵਿਗੋਪਨ (delayed exposition) ਨਾਵਲ ਦੇ ਅੰਤ ਤੱਕ ਕਾਇਮ ਰਹਿ ਸਕਦਾ ਹੈ। ਕਈ ਵਾਰ ਅਜੇਹਾ ਵੀ ਹੁੰਦਾ ਹੈ ਕਿ ਕਿਸੇ ਘਟਨਾ ਦੀ ਰੂਪ ਰੇਖਾ ਉਲੀਕਣ ਵੇਲੇ ਉਸ ਦੇ ਕੁਝ ਅਜੇਹੇ ਤੱਤਾਂ ਬਾਰੇ ਜਾਣ-ਪਛਾਣ ਕਰਾਈ ਜਾਂਦੀ ਹੈ, ਜਿਨ੍ਹਾਂ ਨੂੰ ਸਾਨੂੰ ਪੂਰੀ ਤਰ੍ਹਾਂ ਸਮਝ ਨਹੀਂ ਸੀ। ਅਜੇਹੀ ਜਾਣ-ਪਛਾਣ ਨੂੰ ਸਥਾਨਾਂਤਰ ਵਿਗੋਪਨ (tranposed exposition) ਕਿਹਾ ਜਾਂਦਾ ਹੈ।*[47]

ਇਸ ਦੇ ਨਾਲ ਹੀ ਗਲਪੀ-ਸਿਰਜਨਾ ਦੇ ਘਟਨਾ-ਪ੍ਰਬੰਧ ਦੀ ਆਪਣੀ ਇਕ ਵਿਸ਼ੇਸ਼ ਤਰਤੀਬ ਹੁੰਦੀ ਹੈ, ਜਿਸ ਨੂੰ ਸਿਰਜਨਾ ਲਈ ਰਚਨਾਕਾਰ ਕਈ ਪ੍ਰਕਾਰ ਦੀਆਂ ਜੁਗਤਾਂ ਦੀ ਵਰਤੋਂ ਕਰਦਾ ਹੋਇਆ ਬਿਰਤਾਂਤ ਦੀ ਗਤੀ ਨੂੰ ਨਿਯੰਤ੍ਰਤ ਕਰਦਾ ਹੈ। ਵਸਤੂਗਤ-ਜਗਤ ਦੀਆਂ ਘਟਨਾਵਾਂ ਆਪਣੀ ਕੁਦਰਤੀ ਤਰਤੀਬ ਵਿਚ ਹੁੰਦੀਆਂ ਹਨ ਜਿਨ੍ਹਾਂ ਨੂੰ ਰਚਨਾਕਾਰ ਆਪਣੀ ਰਚਨਾ-ਦ੍ਰਿਸ਼ਟੀ ਦੁਆਰਾ ਵਿਸ਼ੇਸ਼ ਗਲਪੀ-ਤਰਤੀਬ ਵਿਚ ਪਰਿਵਰਤਤ ਕਰਦਾ ਹੈ। ਇਸ ਅਧੀਨ ਉਹ ਸੰਕੁਚਿਤ ਘਟਨਾਵਾਂ ਨੂੰ ਵਿਸਥਾਰ ਦਿੰਦਾ ਤੇ ਵਿਸਤਰਤ ਘਟਨਾਵਾਂ ਨੂੰ ਕੁਝ ਸ਼ਬਦਾਂ ਜਾਂ ਵਾਕਾਂ ਰਾਹੀਂ ਪੇਸ਼ ਕਰਨ ਦੀ ਜੁਗਤ ਵਰਤਦਾ ਹੋਇਆ ਬਿਰਤਾਂਤ ਦੀ ਗਤੀ ਨੂੰ ਹੌਲੀ ਜਾਂ ਤੇਜ਼ ਕਰਦਾ ਹੈ। ਇਸ ਤੋਂ ਇਲਾਵਾ ਕਿਸੇ ਗਲਪੀ-ਸਿਰਜਨਾ ਵਿਚਲੇ ਘਟਨਾ-ਪ੍ਰਬੰਧ ਦੀ ਵਿਸ਼ੇਸ਼ ਗਲਪੀ-ਤਰਤੀਬ ਇਸ ਨੂੰ

ਹੋਰਨਾ ਗਲਪੀ-ਸਿਰਜਨਾਵਾਂ ਤੋਂ ਨਿਖੇੜਨ ਦਾ ਕਾਰਜ ਵੀ ਕਰਦੀ ਹੈ ਤੇ ਗਲਪੀ-ਸਿਰਜਨਾ ਇਸ ਨੂੰ ਮੌਲਿਕ ਹੋਂਦ ਪ੍ਰਦਾਨ ਕਰਦੀ ਹੈ।

> *ਸਾਰੇ ਨਾਵਲਾਂ ਵਿਚ ਕੁਝ ਘਟਨਾਵਾਂ ਵਾਪਰਦੀਆਂ ਹਨ, ਹਰ ਨਾਵਲ ਵਿਚ ਘਟਨਾਵਾਂ ਦਾ ਵਾਪਰਨਾ ਜ਼ਰੂਰੀ ਹੁੰਦਾ ਹੈ ਅਤੇ ਇਹ ਕਿਸੇ ਨਿਸ਼ਚਿਤ ਤਰਤੀਬ ਵਿਚ ਵਾਪਰਨੀਆਂ ਚਾਹੀਦੀਆਂ ਹਨ। ਕਿਉਂਕਿ ਇਨਾਂ ਦਾ ਵਾਪਰਨਾ ਜ਼ਰੂਰੀ ਹੈ, ਤਾਂ ਵੀ ਇਹ ਤਰਤੀਬ ਹੀ ਹੈ ਜਿਹੜੀ ਇਕ ਕਿਸਮ ਦੇ ਕਥਾਨਕ ਨੂੰ ਦੂਜੇ ਨਾਲੋਂ ਨਿਖੇੜਦੀ ਹੈ।*[48]

ਇਸ ਤਰਤੀਬ ਨੂੰ ਸਿਰਜਨ ਦੀਆਂ ਅਨੇਕ ਜੁਗਤਾਂ/ਵਿਧੀਆਂ ਹੋ ਸਕਦੀਆਂ ਹਨ ਜਿਵੇਂ "ਬਹੁਤੇ ਲੜੀਦਾਰ ਕਾਰਜਾਂ ਥਾਂ ਇਕੋ ਜਟਿਲ ਕਾਰਜ ਨੂੰ ਰੱਖਕੇ ਕਹਾਣੀਕਾਰ ਬਿਲਕੁਲ ਨਵੇਂ ਪ੍ਰਕਾਰ ਦੇ ਪੂਰਨ-ਅਨੁਸਾਰ, ਬੋਧ, ਭੈ ਆਦਿ ਵਧੇਰੇ ਤੀਬਰ ਜਜ਼ਬੇ ਉਭਾਰਨ ਦੇ ਯੋਗ ਹੋ ਸਕਦਾ ਹੈ"[49] ਜਾਂ ਚੇਤਨਾ-ਪ੍ਰਵਾਹ (steam of consciousness) ਦੀ ਵਿਧੀ ਦੁਆਰਾ "ਸਮੁੱਚੀ ਘਟਨਾ ਦੇ ਵਾਪਰਨ ਤੋਂ ਬਾਅਦ ਯਾਦ-ਸ਼ਕਤੀ ਰਾਹੀਂ ਘਟਨਾ ਨੂੰ ਮੁੜ ਸੁਰਜੀਤ ਕਰਕੇ"[50] ਭੂਤ, ਵਾਤਾਵਰਨ ਤੇ ਭਵਿੱਖ ਦੀ ਕ੍ਰਮਕ ਤਰਤੀਬ ਨੂੰ ਤੋੜਦੇ ਘਟਨਾ-ਪ੍ਰਬੰਧ ਨੂੰ ਪੇਸ਼ ਕਰ ਸਕਦਾ ਹੈ ਜਾਂ ਪਿਛਲ-ਝਾਤ (flash back) ਦੀ ਜੁਗਤ ਰਾਹੀਂ ਕਿਸੇ ਘਟਨਾ ਨੂੰ ਲੁਪਤ ਕਰਕੇ ਇਸ ਦੀ ਜਾਣਕਾਰੀ ਬਾਅਦ ਵਿਚ ਦਿੱਤੀ ਜਾਂਦੀ ਹੈ ਜਾਂ ਫੋਕਸੀਕਰਨ, ਮੌਕਾ-ਮੇਲ, ਇੱਛਾ-ਮੂਲਕ ਜੁਗਤਾਂ/ਵਿਧੀਆਂ ਆਦਿ ਦੀ ਵਰਤੋਂ ਕਰ ਸਕਦਾ ਹੈ। ਭਾਵੇਂ ਇਹ ਜੁਗਤਾਂ/ਵਿਧੀਆਂ ਅਨੇਕ ਪ੍ਰਕਾਰ ਦੀਆਂ ਹੁੰਦੀਆਂ ਹਨ ਪਰ ਇਨ੍ਹਾਂ ਦਾ ਸਾਂਝਾ ਸੂਤਰ ਰਚਨਾ-ਦ੍ਰਿਸ਼ਟੀ ਅਨੁਸਾਰ ਰੂਪ ਗ੍ਰਹਿਣ ਕਰਨ ਵਿਚ ਲੁਪਤ ਹੁੰਦਾ ਹੈ।

ਇਸ ਪ੍ਰਕਾਰ ਘਟਨਾ-ਪ੍ਰਬੰਧ ਦੀ ਕਲਾਤਮਿਕ ਅਭਿਵਿਅਕਤੀ ਲਈ ਅਨੇਕਾਂ ਵਿਧੀਆਂ/ਜੁਗਤਾਂ ਕਾਰਜਸ਼ੀਲ ਰਹਿੰਦੀਆਂ ਹਨ, ਜਿਨ੍ਹਾਂ ਦੀ ਸੰਪੂਰਨ ਚਰਚਾ ਕਰਨੀ ਇਥੇ ਸੰਭਵ ਨਹੀਂ। ਪ੍ਰੰਤੂ ਇਨ੍ਹਾਂ ਦੇ ਪ੍ਰਯੋਗ ਸੰਬੰਧੀ ਇਕ ਸ਼ਰਤ ਦਾ ਜ਼ਿਕਰ ਕਰਨਾ ਸੰਭਵ ਹੈ ਕਿ ਇਨ੍ਹਾਂ ਦਾ ਪ੍ਰਯੋਗ ਘਟਨਾ-ਪ੍ਰਬੰਧ ਦੀ ਸਾਪੇਖ-ਖ਼ੁਦਮੁਖ਼ਤਾਰੀ ਨੂੰ ਕਾਇਮ ਕਰਨ ਤੇ ਗਲਪੀ-ਵਿਵੇਕ ਦੀ ਉਸਾਰੀ ਦੇ ਸੰਦਰਭ ਵਿਚ ਹੋਣਾ ਚਾਹੀਦਾ ਹੈ ਤਾਂ ਜੋ ਗਲਪੀ-ਸਿਰਜਨਾ ਵਸਤੂ-ਜਗਤ ਨਾਲ ਸੰਬੰਧਿਤ ਹੁੰਦੀ ਹੋਈ ਵੀ ਤਾਰਕਿਕ, ਸਾਰਥਕ ਤੇ ਕਲਾਤਮਿਕ ਸਾਪੇਖ-ਖ਼ੁਤਮੁਖ਼ਤਾਰ ਹੋਂਦ ਗ੍ਰਹਿਣ ਕਰ ਸਕੇ।

### (ਅ) ਪਾਤਰ-ਪ੍ਰਬੰਧ :

ਗਲਪੀ-ਸਿਰਜਨਾ ਦੀ ਆਧਾਰਸ਼ਿਲਾ ਇਸ ਵਿਚਲੇ ਵਾਸਨੀਕ ਅਰਥਾਤ ਗਲਪੀ-ਪਾਤਰ ਹੁੰਦੇ ਹਨ, ਜਿਹੜੇ ਆਪਣੇ ਕਾਰਜਾਂ ਰਾਹੀਂ ਘਟਨਾ-ਪ੍ਰਬੰਧ ਨੂੰ ਗਤੀ ਪ੍ਰਦਾਨ ਕਰਦੇ ਹੋਏ ਗਲਪੀ-ਸਿਰਜਨਾ ਨੂੰ ਆਦਿ, ਮੱਧ ਤੇ ਅੰਤ ਦੇ ਸਫ਼ਰ ਤੱਕ ਲੈ ਜਾਂਦੇ ਹਨ ਅਤੇ ਜਿਨ੍ਹਾਂ ਦੇ ਕਾਰਜਾਂ ਨੂੰ ਘਟਨਾ-ਪ੍ਰਬੰਧ ਪਰਤਵੇਂ ਰੂਪ ਵਿਚ ਪ੍ਰਭਾਵਿਤ ਵੀ ਕਰਦਾ ਹੈ। ਪ੍ਰੰਤੂ ਗਲਪੀ-ਪਾਤਰਾਂ ਦਾ ਵਿਰੋਧਾਭਾਸ ਇਸ ਗੱਲ ਵਿਚ ਹੈ ਕਿ ਇਹ ਵਸਤੂ-ਜਗਤ ਦੇ ਮਨੁੱਖਾਂ ਤੋਂ ਪ੍ਰੇਰਿਤ ਹੋਕੇ ਵੀ ਰਚਨਾਕਾਰ ਦੀਆਂ ਸਿਰਜਨਾਤਮਿਕ ਲੋੜਾਂ ਦੀ ਪੂਰਤੀ ਹਿੱਤ

ਵਿਲੱਖਣਤਾ ਦੇ ਧਾਰਨੀ ਹੁੰਦੇ ਹਨ। ਇਸ ਕਾਰਨ ਗਲਪੀ-ਪਾਤਰ ਵਸਤੂ-ਜਗਤ ਦੇ ਮਨੁੱਖਾਂ ਨਾਲ ਅਨੁਭਵ ਤੇ ਸਿਰਜਨਾ ਦੀ ਪੱਧਰ 'ਤੇ ਕ੍ਰਮਵਾਰ ਵਰਗੇਵੇਂ ਤੇ ਵਖਰੇਵੇਂ ਦੇ ਸੰਬੰਧਾਂ ਵਿਚ ਬੱਝੇ ਹੁੰਦੇ ਹਨ।

> *ਨਾਵਲ ਦੇ ਪਾਤਰ ਆਮ ਮਨੁੱਖਾਂ ਵਰਗੇ ਜੀਉਂਦੇ ਜਾਗਦੇ ਮਨੁੱਖ ਹੁੰਦੇ ਹਨ, ਪਰ ਅਸੀਂ ਉਨ੍ਹਾਂ ਨੂੰ ਮਨੁੱਖ ਨਹੀਂ ਕਹਿੰਦੇ, 'ਪਾਤਰ' ਕਹਿੰਦੇ ਹਨ। ਮਨੁੱਖ ਜ਼ਿੰਦਗੀ ਜੀਉਂਦੇ ਹਨ, ਪਾਤਰ ਜ਼ਿੰਦਗੀ ਦਾ ਰੋਲ ਅਦਾ ਕਰਦੇ ਹਨ।*[51]

ਗਲਪੀ-ਪਾਤਰਾਂ ਵਿਚ ਸਿਰਜਨਾਤਮਿਕ ਲੋੜਾਂ ਦੀ ਪੂਰਤੀ ਹਿੱਤ ਆਇਆ ਵਖਰੇਵੇਂ ਦਾ ਗੁਣ ਨਿਰਸੰਦੇਹ ਗਲਪੀ-ਪਾਤਰਾਂ ਦੀ ਮੰਨਣਯੋਗਤਾ ਨੂੰ ਠੇਸ ਮਾਰਦਾ ਹੈ। ਪ੍ਰੰਤੂ ਜੇਕਰ ਗਲਪੀ-ਸਿਰਜਨਾ ਦੀਆਂ ਸਥਿਤੀਆਂ ਵਿਚ ਵਿਦਮਾਨ ਸੰਭਾਵੀ ਸਥਿਤੀਆਂ (ਜਿਹੜਾ ਗਲਪੀ-ਸਿਰਜਨਾ ਦੀ ਮੰਨਣਯੋਗਤਾ ਦਾ ਆਧਾਰ ਬਣਦਾ ਹੈ) ਦੇ ਅਨੁਸਾਰ ਪਾਤਰ ਵਿਹਾਰ ਜਾਂ ਕਾਰਜ ਕਰਦੇ ਹਨ ਤਾਂ ਉਹ ਆਪ-ਮੁਹਾਰੇ ਉਸ ਸੰਭਾਵੀ ਗੁਣ ਦੇ ਧਾਰਨੀ ਹੁੰਦੇ ਹੋਏ ਮੰਨਣਯੋਗ ਹੋ ਜਾਂਦੇ ਹਨ, ਜਿਹੜਾ ਉਨ੍ਹਾਂ ਦੀ ਸਫ਼ਲਤਾ ਜਾਂ ਅਸਫ਼ਲਤਾ ਦਾ ਮਾਪਢੰਡ ਵੀ ਬਣਦਾ ਹੈ। ਇਸ ਲਈ ਅਨਿਵਾਰੀ ਹੈ ਕਿ ਗਲਪੀ-ਪਾਤਰ ਵਸਤੂ-ਜਗਤ ਦੇ ਮਨੁੱਖਾਂ ਨਾਲ ਵਰਗੇਵੇਂ ਤੇ ਵਖਰੇਵੇਂ ਦੇ ਸੰਬੰਧਾਂ ਵਿਚ ਬੱਝੇ ਹੋਏ ਇਕ ਸੰਭਾਵੀ ਸ਼ਖ਼ਸੀਅਤ ਵਜੋਂ ਸਥਾਪਿਤ ਹੋਣ, ਜਿਸ ਸੰਭਾਵੀ ਸ਼ਖ਼ਸੀਅਤ ਬਾਰੇ ਡਾ. ਟੀ. ਆਰ. ਵਿਨੋਦ ਦਾ ਵਿਚਾਰ ਹੈ :

> *ਸੰਭਾਵਨਾ ਦੇ ਰੁਖ਼ ਤੋਂ ਸਾਡਾ ਭਾਵ ਇਹ ਹੈ ਕਿ ਅਜਿਹੀ ਸ਼ਖ਼ਸੀਅਤ ਭਾਵੇਂ ਪੈਦਾ ਨਹੀਂ ਹੋਈ ਪਰ ਇਸਦੇ ਪੈਦਾ ਹੋਣ ਦੀ ਸੰਭਾਵਨਾ ਉਪਜ ਚੁੱਕੀ ਹੈ ਅਤੇ ਇਹ ਪੈਦਾ ਹੋ ਕੇ ਹੀ ਰਹੇਗੀ, ਕਿਉਂਕਿ ਸਮਾਜ ਜਿਸ ਪੜਾਅ 'ਤੇ ਪਹੁੰਚ ਚੁੱਕਾ ਹੈ, ਉਹ ਦਾ ਇਹ ਤਕਾਜ਼ਾ ਹੈ। ਲੇਖਕ ਇਸ ਸੰਭਾਵਿਤ ਸ਼ਖ਼ਸੀਅਤ ਨੂੰ, ਜਿਸ ਨੇ ਸਾਕਾਰ ਹੋਣਾ ਹੈ ਅਤੇ ਮਨੁੱਖੀ ਭਵਿੱਖ ਦੀ ਉਸਾਰੀ ਕਰਨੀ ਹੈ, ਪੇਸ਼ ਕਰ ਹੀ ਨਹੀਂ ਸਕਦਾ ਜੇ ਉਹ ਪਾਤਰਾਂ ਦੀ ਸਿਰਜਨਾ ਵਿਚ ਕਲਪਨਾ ਤੋਂ ਕੰਮ ਨਾ ਲਵੇ।*[52]

ਨਿਰਸੰਦੇਹ ਹਰ ਯੁੱਗ ਦੇ ਸੰਭਾਵਿਤਾ ਦੇ ਪ੍ਰਤੀਮਾਨ ਸਮਾਜਕ/ਭੌਤਿਕ ਸਥਿਤੀਆਂ ਜਾਂ ਪ੍ਰਸਥਿਤੀਆਂ ਕਾਰਨ ਭਿੰਨ ਹੁੰਦੇ ਹਨ। ਇਸ ਲਈ ਗਲਪੀ-ਸਿਰਜਨਾਵਾਂ ਦੇ ਵਿਸਤ੍ਰਤ ਇਤਿਹਾਸ ਵਿਚ ਗਲਪੀ-ਪਾਤਰ ਬ੍ਰਹਿਮੰਡ ਦੀਆਂ ਅਨੇਕਾਂ ਸੰਜੀਵ ਤੇ ਨਿਰਜੀਵ ਵਸਤਾਂ ਦੇ ਸਮਰੂਪ ਹੁੰਦੇ ਆਏ ਹਨ ਅਤੇ ਇਨ੍ਹਾਂ ਨੂੰ ਚਿਤਰਨ ਦੀਆਂ ਵਿਧੀਆਂ ਵੀ ਭਿੰਨ ਹੁੰਦੀਆਂ ਆਈਆਂ ਹਨ। ਇਨ੍ਹਾਂ ਵਿਭਿੰਨਤਾਵਾਂ ਦੇ ਅੰਤਰਗਤ ਸਭ ਤੋਂ ਪ੍ਰਮੁੱਖ ਯਥਾਰਥਕ ਵਿਧੀਆਂ ਵਿਅਕਤੀਕਰਨ (individualization) ਤੇ ਪ੍ਰਤਿਨਿਧਤਾ (typicalization) ਦੀਆਂ ਹਨ, ਜਿਨ੍ਹਾਂ ਅਧੀਨ ਗਲਪੀ-ਪਾਤਰਾਂ ਨੂੰ ਸਥੂਲ ਤੇ ਵਿਸ਼ੇਸ਼ ਰੂਪ ਵਿਚ ਪ੍ਰਸਤੁਤ ਕਰਦਿਆ "ਸਮੂਹਕ ਮਹੱਤਵ ਵਾਲੇ ਮੁੱਲਾਂ ਦਾ ਸਿਰਜਨ ਪਾਤਰਾਂ ਤੇ ਘਟਨਾਵਾਂ ਦੇ ਵਿਅਕਤੀਕ੍ਰਿਤ ਰੂਪ ਨੂੰ ਹੀ ਉਨ੍ਹਾਂ ਦੀ ਸਮਾਜਕ ਪਰਿਸਥਿਤੀ ਅਤੇ ਸੰਦਰਭ ਦੀ ਪ੍ਰਤਿਨਿਧਤਾ ਦਾ ਗੁਣ ਪ੍ਰਦਾਨ ਕਰ ਕੇ ਕੀਤਾ ਜਾਂਦਾ ਹੈ।"[53] ਇਹ ਪਾਤਰ ਆਪਣੇ

ਵਿਅਕਤੀਕ੍ਰਿਤ ਰੂਪ ਅਧੀਨ ਗਲਪੀ-ਜਗਤ ਵਿਚ ਵਿਚਰਦੇ ਹੋਏ ਆਪਣੇ ਗਲਪੀ-ਕਾਰਜਾਂ ਰਾਹੀਂ ਪ੍ਰਤਿਨਿਧ ਵਿਹਾਰ ਦਾ ਪ੍ਰਗਟਾਵਾ ਕਰਦੇ ਹਨ।

ਇਸ ਦੇ ਨਾਲ ਹੀ ਬਿਰਤਾਂਤਕਾਰ ਖ਼ੁਦ ਪਾਤਰ ਦੀ ਸ਼ਖ਼ਸੀਅਤ ਦੀ ਜਾਣਕਾਰੀ ਦਿੰਦਾ ਹੋਇਆ ਪਾਤਰਾਂ ਦੀ ਸ਼ਖ਼ਸੀਅਤ ਦੇ ਗੁਣਾਂ ਨੂੰ ਦ੍ਰਿੜ ਕਰਵਾਉਂਦਾ ਹੈ ਅਤੇ ਕਈ ਵਾਰ ਪਾਤਰਾਂ ਦੀ ਆਪਸੀ ਵਾਰਤਾਲਾਪ ਰਾਹੀਂ ਉਨ੍ਹਾਂ ਦੀ ਸ਼ਖ਼ਸੀਅਤ ਦੇ ਗੁਣਾਂ ਨੂੰ ਉਘਾੜਦਾ ਹੈ ਜਾਂ ਉਨ੍ਹਾਂ ਦੀ ਆਪਸੀ ਵਾਰਤਾਲਾਪ ਰਾਹੀਂ ਕਿਸੇ ਤੀਸਰੇ ਪਾਤਰ ਦੀ ਸ਼ਖ਼ਸੀਅਤ ਬਾਰੇ ਜਾਣਕਾਰੀ ਦਿੰਦਾ ਹੈ। ਪ੍ਰੰਤੂ ਇਨ੍ਹਾਂ ਵਿਚੋਂ ਅੰਤਿਮ ਦੋ ਵਿਧੀਆਂ ਸਭ ਤੋਂ ਵਧੇਰੇ ਭ੍ਰਮਕ ਹਨ ਕਿਉਂਕਿ ਗਲਪੀ-ਸਿਰਜਨਾ ਵਿਚਲੇ ਪਾਤਰਾਂ ਦੀ ਵਾਰਤਾਲਾਪ ਉਨ੍ਹਾਂ ਦੇ ਗਲਪੀ-ਜਗਤ ਵਿਚਲੇ ਆਪਸੀ ਸੰਬੰਧਾਂ, ਹਿੱਤਾਂ ਜਾਂ ਅਹਿੱਤਾਂ ਆਦਿ ਉਤੇ ਆਧਾਰਿਤ ਹੁੰਦੀ ਹੈ। ਇਸ ਲਈ ਉਪਰੋਕਤ ਕਿਸਮ ਦੀ ਜਾਣਕਾਰੀ ’ਤੇ ਯਕੀਨ ਕਰਨ ਲੱਗਿਆ ਪਾਠਕ/ਸਰੋਤੇ ਨੂੰ ਵਧੇਰੇ ਵਿਵੇਕ ਤੋਂ ਕੰਮ ਲੈਣਾ ਪੈਂਦਾ ਹੈ। ਇਸ ਤੋਂ ਇਲਾਵਾ ਪਾਤਰ-ਚਿਤਰਨ ਦੀ ਇਕ ਵਿਧੀ ਵਿਅੰਗ (satire) ਦੀ ਹੈ, ਜਿਸ ਵਿਚ ਕਿਸੇ ਵਿਅਕਤੀ ਦੀ ਬੁਰਾਈ ਜਾਂ ਨਿਖੇਧੀ ਸਿੱਧੇ ਢੰਗ ਨਾਲ ਕਰਨ ਦੀ ਬਜਾਇ ਲੁਪਤ ਢੰਗ ਨਾਲ ਉਸਦਾ ਮਜ਼ਾਕ ਉਡਾਕੇ ਕੀਤੀ ਜਾਂਦੀ ਹੈ। “ਤਾਕਤਵਾਰ ਮਨੁੱਖਾਂ ਦੀ ਨਿਖੇਧੀ ਦਾ ਤਾਂ ਇਹ ਇਕ ਸਫ਼ਲ ਢੰਗ ਹੈ ਹੀ, ਇਹ ਵਿਰੋਧੀ ਮੁੱਲਾਂ ਨੂੰ ਰੱਦ ਕਰਨ ਦਾ ਵੀ ਬੜਾ ਕਾਰਗਰ ਢੰਗ ਹੈ। ਇਹ ਭਾਸ਼ਾ ਦੀ ਖ਼ਾਸ ਤਰ੍ਹਾਂ ਦੀ ਵਰਤੋਂ ਜਾਂ ਸਥਿਤੀਆਂ ਦੇ ਖ਼ਾਸ ਭਾਂਤ ਦੇ ਸਿਰਜਨ ਜਾਂ ਪਾਤਰਾਂ ਦੇ ਵਿਹਾਰ ਅਤੇ ਵਤੀਰੇ ਦੇ ਖ਼ਾਸ ਢੰਗ ਦੇ ਵਰਨਣ ਨਾਲ ਹੋਂਦ ਵਿਚ ਆਉਂਦਾ ਹੈ। ਵਿਅੰਗ-ਸਾਹਿਤ ਦਾ ਸਾਂਝਾ ਲੱਛਣ ਹੈ.....(ਜਿਹੜਾ) ਦਿਸਦੇ ਅਰਥਾਂ ਦੇ ਉਲਟ ਅਰਥਾਂ ਦਾ ਸੰਚਾਰ (ਕਰਦਾ ਹੈ)।”[54]

ਉਪਰੋਕਤ ਵਿਧੀਆਂ ਤੋਂ ਇਲਾਵਾ ਮਨੋਵਿਗਿਆਨ ਦੇ ਵਿਕਾਸ ਤੇ ਉਸਦੇ ਸਾਹਿਤ ਨਾਲ ਅਖੰਡ ਸੰਬੰਧਾਂ ਨੇ ਰਚਨਾਕਾਰ ਨੂੰ ਪਾਤਰ-ਚਿਤਰਨ ਦੀਆਂ ਅਜਿਹੀਆਂ ਭਰੋਸੇਯੋਗ ਵਿਧੀਆਂ/ਜੁਗਤਾਂ ਉਪਲੱਬਧ ਕਰਵਾਈਆਂ ਹਨ, ਜਿਨ੍ਹਾਂ ਦੇ ਅੰਤਰਗਤ ਪਾਠਕ/ਸਰੋਤੇ ਖ਼ੁਦ ਆਪਣੀ ਬੌਧਿਕ ਸਮਰੱਥਾ ਤੋਂ ਕੰਮ ਲੈਂਦਾ ਹੈ। ਇਹੋ ਜਿਹੀਆਂ ਵਿਧੀਆਂ ਦੇ ਵਿਚ ਚੇਤਨਾ-ਪ੍ਰਵਾਹ (steam of consciousness) ਤੇ ਆਂਤਰਿਕ-ਬਚਨੀ (inferior monologue) ਦੀਆਂ ਜੁਗਤਾਂ ਸ਼ਾਮਿਲ ਹੋ ਜਾਂਦੀਆਂ ਹਨ। ਇਹ ਪਾਤਰਾਂ ਦੇ ਬਾਹਰੀ ਕਾਰਜਾਂ ਦੀ ਬਜਾਇ ਉਨ੍ਹਾਂ ਦੇ ਮਾਨਸਿਕ ਵਿਹਾਰ ਨੂੰ ਚਿਤਰਨ ’ਤੇ ਵਧੇਰੇ ਬਲ ਦਿੰਦੀਆਂ ਹਨ ਅਤੇ ਪਾਠਕ/ਸਰੋਤੇ ਦਾ ਪ੍ਰਤੱਖ ਸੰਬੰਧ ਪਾਤਰ ਦੀ ਚੇਤਨਾ ਨਾਲ ਬਣਾਉਂਦੀਆਂ ਹਨ। ਚੇਤਨਾ-ਪ੍ਰਵਾਹ ਤੇ ਆਂਤਰਿਕ-ਬਚਨੀ ਵਿਚ ਭਾਵੇਂ ਮਨੋਵਿਗਿਆਨਕ ਵਿਧੀ ਵਜੋਂ ਸਾਂਝ ਵਧੇਰੇ ਹੈ ਪ੍ਰੰਤੂ ਇਹ ਇਕ ਦੂਸਰੇ ਦੇ ਵਿਕਲਪ ਵਜੋਂ ਪ੍ਰਯੋਗ ਨਹੀਂ ਹੋ ਸਕਦੀਆਂ। ਇਨ੍ਹਾਂ ਦੋਹਾਂ ਵਿਧੀਆਂ ਵਿਚ ਅੰਤਰ ਸਥਾਪਿਤ ਕਰਦਾ ਹੋਇਆ ਐਮ. ਐੱਚ. ਇਬਰਾਮਸ (M. H. Abrams) ਲਿਖਦਾ ਹੈ :

*ਚੇਤਨਾ-ਪ੍ਰਵਾਹ ਵਿਚ ਲੇਖਕ ਪਾਤਰਾਂ ਦੇ ਮਨ ਵਿਚ ਉਭਰਦੀਆਂ ਸੋਚਾਂ ਦੀਆਂ ਲਹਿਰਾਂ ਨੂੰ ਖ਼ੁਦ ਸੰਗਠਿਤ ਰੂਪ ਪ੍ਰਦਾਨ ਕਰਨ ਦੀ ਕੋਸ਼ਿਸ਼ ਕਰਦਾ ਹੈ, ਜਦ ਕਿ*

*ਆਂਤਰਿਕ ਮਨ-ਬਚਨੀ ਵਿਚ ਪਾਤਰਾਂ ਦੇ ਮਨ ਵਿਚ ਜੋ ਕੁਝ ਵੀ ਵਾਪਰਦਾ ਹੈ, ਉਸ ਨੂੰ ਹੂ-ਬ-ਹੂ ਚਿਤਰਿਆ ਜਾਂਦਾ ਹੈ।*[55]

ਇਸ ਤਰ੍ਹਾਂ ਪਾਤਰ-ਚਿਰਤਨ ਦੀਆਂ ਅਨੇਕਾਂ ਵਿਧੀਆਂ/ਜੁਗਤਾਂ ਹੋ ਸਕਦੀਆਂ ਹਨ, ਜਿਵੇਂ ਅਸਾਧਾਰਨ ਨਾਇਕ, ਬਦੀ ਤੇ ਨੇਕੀ ਦੇ ਜੁਟਾਂ ਵਿਚ ਚਿਤਰਨਾ, ਕਾਇਆ ਕਲਪ ਤੇ ਸੁੰਦਰਤਾ ਦਾ ਵਿਆਖਿਆਨ ਆਦਿ, ਜਿਨ੍ਹਾਂ ਦੀ ਵਰਤੋਂ ਰਚਨਾਕਾਰ ਰਚਨਾ-ਦ੍ਰਿਸ਼ਟੀ ਦੇ ਆਧਾਰ 'ਤੇ ਕਰਦਾ ਹੈ। ਪ੍ਰੰਤੂ ਇਸ ਪ੍ਰਸੰਗ ਵਿਚ ਰਚਨਾਕਾਰ ਲਈ ਵਰਜਣਾ ਇਹ ਹੈ ਕਿ ਗਲਪੀ-ਪਾਤਰ ਰਚਨਾਕਾਰ ਦੇ ਦ੍ਰਿਸ਼ਟੀਕੋਣ ਦੀ ਲੋੜ ਬਣਕੇ ਨਹੀਂ ਉਭਰਨੇ ਚਾਹੀਦੇ ਸਗੋਂ ਰਚਨਾਕਾਰ ਦਾ ਦ੍ਰਿਸ਼ਟੀਕੋਣ ਪਾਤਰਾਂ ਦੀ ਲੋੜ ਤੇ ਸੁਭਾਅ ਦਾ ਅੰਗ ਬਣਕੇ ਉਭਰਨਾ ਚਾਹੀਦਾ ਹੈ। ਇਸ ਅਧੀਨ ਗਲਪੀ-ਪਾਤਰ ਨੂੰ ਸਮੁੱਚਤਾ ਵਿਚ ਪੇਸ਼ ਹੋ ਕੇ ਆਪਣੇ ਸੁਭਾਅ (temparament) ਤੇ ਸੁਭਾਵਿਕਤਾ ਅਨੁਸਾਰ ਕਾਰਜ ਕਰਨਾ ਚਾਹੀਦਾ।

**(ੲ) ਭਾਸ਼ਾ-ਪ੍ਰਬੰਧ :**

ਕਿਸੇ ਕਲਾ ਦਾ ਮਾਧਿਅਮ ਹੀ ਉਸ ਦੀਆਂ ਰੂਪਗਤ ਸੀਮਾਵਾਂ ਤੇ ਸੰਭਾਵਨਾਵਾਂ ਨੂੰ ਨਿਸ਼ਚਿਤ ਕਰਦਾ ਹੋਇਆ ਇਹ ਨਿਰਣਾ ਕਰਦਾ ਹੈ ਕਿ ਉਹ ਵਸਤੂ-ਯਥਾਰਥ ਨੂੰ ਕਿਨ੍ਹਾਂ ਤੇ ਕਿਵੇਂ ਅਭਿਵਿਅਕਤ ਕਰ ਸਕਦੀ ਹੈ। ਗਲਪੀ-ਸਿਰਜਨਾ ਦਾ ਮਾਧਿਅਮ ਨਿਰਵਿਵਾਦ ਭਾਸ਼ਾ (language) ਹੈ, ਜਿਹੜਾ ਉਸਨੂੰ ਹੋਰਨਾ ਕਲਾਵਾਂ ਨਾਲੋਂ ਨਿਖੇੜਦਾ ਹੀ ਨਹੀਂ ਸਗੋਂ ਆਪਣੀ ਤਰਲਯੋਗਤਾ ਕਾਰਨ ਬੁਹ-ਪਰਤੀ ਤੇ ਬਹੁ-ਪਾਸਾਰੀ ਵਸਤੂ-ਯਥਾਰਥ ਨੂੰ ਉਸਦੀ ਵਿਸ਼ਾਲਤਾ ਸਹਿਤ ਪ੍ਰਤੀਬਿੰਬਤ ਕਰਨ ਦੇ ਸਮਰੱਥ ਵੀ ਬਣਾਉਂਦਾ ਹੈ। ਇਹ ਇਸ ਦੇ ਮਾਧਿਅਮ ਦੀ ਹੀ ਵਿਸ਼ੇਸ਼ਤਾ ਹੈ ਕਿ ਗਲਪੀ-ਸਿਰਜਨਾ ਵਿਚਲੀਆਂ ਸਥਿਤੀਆਂ ਦੀ ਵਾਸਤਵਿਕ ਅਣ-ਉਪਸਥਿਤੀ ਕਾਰਨ ਵੀ ਇਸ ਦਾ ਮਾਧਿਅਮ ਉਨ੍ਹਾਂ ਦੀ ਉਪਸਥਿਤੀ ਦਾ ਅਨੁਭਵ ਕਰਵਾਉਂਦਾ ਹੋਇਆ ਗਲਪੀ-ਬਿੰਬ ਦਾ ਨਿਰਮਾਣ ਕਰਦਾ ਪਾਰਦਰਸ਼ੀ ਰਹਿੰਦਾ ਹੈ। ਇਸ ਦੀ ਪਾਰਦਰਸ਼ਤਾ ਦਾ ਕਾਰਨ ਇਹ ਹੈ ਕਿ ਭਾਸ਼ਾ ਇਕਮਾਤਰ ਗਲਪੀ-ਸਿਰਜਨਾ ਦਾ ਹੀ ਅਧਿਕਾਰ-ਖੇਤਰ ਨਹੀਂ ਸਗੋਂ ਸੰਬੰਧਿਤ ਸਮਾਜ ਦੇ ਜਨ-ਸਮੂਹ ਦੇ ਸੰਚਾਰ ਦਾ ਸਾਧਨ ਵੀ ਹੈ। ਇਸ ਕਾਰਨ ਪਾਠਕ/ਸਰੋਤੇ ਦਾ ਭਾਸ਼ਾ ਨਾਲ ਸੰਬੰਧ ਪਹਿਚਾਣ ਦੀ ਪੱਧਰ 'ਤੇ ਪਹਿਲਾਂ ਹੀ ਸਥਾਪਿਤ ਹੋ ਚੁੱਕਾ ਹੁੰਦਾ ਹੈ, ਜਿਹੜਾ ਭਾਸ਼ਾ ਨੂੰ ਪਾਰਦਰਸ਼ੀ ਬਣਾਉਂਦਾ ਹੈ। ਪ੍ਰੰਤੂ ਇਸਦਾ ਭਾਵ ਇਹ ਬਿਲਕੁਲ ਨਹੀਂ ਕਿ ਜਨ-ਸਮੂਹ ਤੇ ਗਲਪੀ-ਸਿਰਜਨਾ ਦੀ ਭਾਸ਼ਾ ਵਿਚ ਕੋਈ ਭੇਦ ਮੌਜੂਦ ਨਹੀਂ ਹੁੰਦਾ ਹੈ। ਬਲਕਿ ਜਨ-ਸਮੂਹ ਦੀ ਭਾਸ਼ਾ ਜਿਥੇ ਕੇਵਲ ਸੰਕਲਪ ਦੇ ਪੱਧਰ 'ਤੇ ਸੰਚਾਰ ਦੇ ਪ੍ਰਯੋਜਨ ਹਿੱਤ ਕਾਰਜ ਕਰਦੀ ਹੈ, ਉਥੇ ਗਲਪੀ-ਭਾਸ਼ਾ ਸੰਚਾਰ ਦੇ ਅਤਿਰਿਕਤ ਸਮਾਜਕ-ਯਥਾਰਥ ਦੇ ਇਕ ਸੁਹਜਾਤਮਿਕ ਪਹਿਲੂ ਨੂੰ ਅਗਰਭੂਮੀ ਵਿਚ ਲੈ ਕੇ ਆਉਂਦੀ ਹੋਈ ਆਪਣੀ ਵਿਸ਼ੇਸ਼ ਸ਼ਬਦ ਚੋਣ ਤੇ ਨਿਵੇਕਲੀ ਤਰਤੀਬ ਕਾਰਨ ਵਿਸ਼ੇਸ਼ ਮੁੱਲ ਵਜੋਂ ਸਥਾਪਿਤ ਹੁੰਦੀ ਹੈ।

*ਸਾਹਿਤਕ ਭਾਸ਼ਾ ਅਤੇ ਆਮ ਵਿਵਹਾਰ ਦੀ ਭਾਸ਼ਾ ਦੇ ਸੁਭਾਅ ਅਤੇ ਪ੍ਰਚਲਨ ਵਿਚ ਬੁਨਿਆਦੀ ਅੰਤਰ ਹੈ। ਆਮ ਵਿਵਹਾਰ ਦੀ ਭਾਸ਼ਾ ਦੇ ਚਿਹਨ, ਚਿਹਨਕ*

*ਅਤੇ ਚਿਹਨਤ ਦੇ ਸਪਾਟ ਸੰਯੋਗ ਰਾਹੀਂ ਸਿਰਜੇ ਜਾਂਦੇ ਹਨ, ਜਿਸ ਵਿਚ ਵਿਸ਼ੇਸ਼ ਕਿਸਮ ਦੀ ਮਨੋਰਥ-ਪਰਕਤਾ (intentionality) ਦੀ ਸੰਭਾਵਨਾ ਬਹੁਤ ਘੱਟ ਹੁੰਦੀ ਹੈ। ਇਹ ਭਾਸ਼ਾ ਯਥਾਰਥ ਦੇ ਸਾਧਾਰਣ ਤੱਤਾਂ, ਵਸਤੂਆਂ ਅਤੇ ਘਟਨਾਵਾਂ ਦੀ ਸਾਧਾਰਣ ਵਿਆਖਿਆ ਕਰਦੀ ਹੈ.......(ਜਦੋਂ ਕਿ) ਸਾਹਿਤਿਕ ਭਾਸ਼ਾ ਤੱਤਾਂ, ਵਸਤੂਆਂ ਅਤੇ ਘਟਨਾਵਾਂ ਦੀ ਵਿਸ਼ੇਸ਼ ਮਨੋਰਥ-ਪਰਕਤਾ ਰਾਹੀਂ ਵਿਆਖਿਆ ਪੇਸ਼ ਕਰਦੀ ਹੈ, ਜਿਸ ਵਿਚ ਇਨ੍ਹਾਂ ਨੂੰ ਵਿਤਰੇਕ ਰੂਪ ਵਿਚ ਵੇਖਣ ਦੀ ਥਾਂ ਇਕ ਪ੍ਰਬੰਧ ਦੇ ਰੂਪ ਵਿਚ ਸਮਝਿਆ ਜਾਂਦਾ ਹੈ।*[56]

ਸਮੁੱਚੇ-ਰੂਪ ਵਿਚ ਰਚਨਾਕਾਰ ਭਾਸ਼ਾ ਦੀ ਪੂਰਵ-ਨਿਸ਼ਚਿਤ ਤਰਤੀਬ ਨੂੰ ਪੁਨਰ-ਸਥਾਪਿਤ ਕਰਨ ਦੀ ਪ੍ਰਕਿਰਿਆ ਨਾਲ ਅਰਥਾਂ ਦਾ ਨਵੀਨੀਕਰਨ ਕਰਦਾ ਹੈ। ਇਹ ਪ੍ਰਕਿਰਿਆ ਗਲਪੀ-ਭਾਸ਼ਾ ਨੂੰ ਅਭਿਧਾ ਨਾਲੋਂ ਵਿਅੰਜਨਾਤਮਿਕ ਅਰਥਾਂ ਦੀ ਧਾਰਨੀ ਬਣਾ ਦੇਂਦੀ ਹੈ। ਇਸ ਕਾਰਨ ਰਚਨਾਕਾਰ ਕੋਲ ਉੱਤਮ ਤੇ ਸੁਯੋਗ ਮਾਧਿਅਮ ਗਲਪੀ-ਭਾਸ਼ਾ ਹੀ ਹੁੰਦੀ ਹੈ, ਜਿਸ ਦੁਆਰਾ ਉਹ ਆਪਣੇ ਅਮੂਰਤ ਵਿਚਾਰਾਂ ਦਾ ਸਮੂਰਤੀਕਰਨ ਕਰਦਾ ਹੈ।

ਗਲਪੀ-ਸਿਰਜਨਾ ਦੇ ਅੰਤਰਗਤ ਗਲਪੀ-ਭਾਸ਼ਾ 'ਸਿਰਜਣਾ, ਵਿਚਾਰ-ਸੰਚਾਰ ਤੇ ਸੁਹਜ ਅਭਿਵਿਅਕਤੀ' ਦਾ ਤੀਹਰਾ ਕਾਰਜ ਅਦਾ ਕਰਦੀ ਹੋਈ ਰਚਨਾਕਾਰ ਦੀ ਭਾਸ਼ਾ ਤੇ ਗਲਪੀ-ਪਾਤਰਾਂ ਦੀ ਭਾਸ਼ਾ ਦੇ ਰੂਪ ਵਿਚ ਕਾਰਜਸ਼ੀਲ ਦੇਖੀ ਜਾ ਸਕਦੀ ਹੈ। ਰਚਨਾਕਾਰ ਦੁਆਰਾ ਗਲਪੀ-ਸਿਰਜਨਾ ਵਿਚ ਭਾਸ਼ਾ ਦੀ ਪ੍ਰਤੱਖ ਵਰਤੋਂ ਅਕਸਰ ਵਰਨਾਤਮਿਕ ਰੂਪ ਵਿਚ ਹੁੰਦੀ ਹੈ। ਇਸ ਰਾਹੀਂ ਰਚਨਾਕਾਰ ਵਸਤੂ-ਜਗਤ ਸਮੱਗਰੀ ਦੀ ਜਾਣਕਾਰੀ ਕਥਨ ਰੂਪ ਵਿਚ ਦਿੰਦਾ ਹੋਇਆ, ਪਾਤਰਾਂ ਦੇ ਪਰਿਵੇਸ਼, ਉਨ੍ਹਾਂ ਦੀ ਸੀਰਤ ਤੇ ਸੂਰਤ, ਉਨ੍ਹਾਂ ਦੇ ਕਰਮ-ਪ੍ਰਤਿਕਰਮ ਤੇ ਘਟਨਾਵਾਂ ਦੇ ਦ੍ਰਿਸ਼ ਆਦਿ ਉਭਾਰਦਾ ਹੈ। ਭਾਸ਼ਾ ਦੀ ਇਸ ਤਰ੍ਹਾਂ ਦੀ ਵਰਤੋਂ ਆਮ ਤੌਰ 'ਤੇ ਕਲਾਤਮਿਕ ਘੇਰੇ ਤੋਂ ਬਾਹਰ ਸਮਝੀ ਜਾਂਦੀ ਹੈ, ਪ੍ਰੰਤੂ ਫਿਰ ਵੀ ਇਸ ਤੋਂ ਬਿਨਾਂ ਗੁਜਾਰਾ ਸੰਭਵ ਨਹੀਂ, ਕਿਉਂਕਿ ਭਾਸ਼ਾ ਦੀ ਉਪਰੋਕਤ ਵਰਤੋਂ ਗਲਪੀ-ਸਿਰਜਨਾ ਵਿਚ ਵਸਤੂ-ਯਥਾਰਥ ਦੇ ਪ੍ਰਤੀਰੂਪ ਉਸਾਰਦੀ ਲੁਪਤ ਭੂਮਿਕਾ ਨਿਭਾਉਂਦੀ ਹੈ, ਜਿਸ ਕਾਰਨ ਗਲਪੀ-ਸਿਰਜਨਾ ਵਸਤੂ-ਜਗਤ ਦਾ ਭਰਮ ਸਿਰਜਨ ਵਿਚ ਸਫ਼ਲ ਹੋ ਪਾਉਂਦੀ ਹੈ।

*ਰੋਲਾਂ ਬਾਰਤ ਨੇ ਵਸਤੂ-ਵਰਨਣ ਨੂੰ ਭਾਸ਼ਾ ਦੀ ਅਸਿੱਧੀ ਵਰਤੋਂ ਮੰਨਿਆ ਹੈ। ਜਿੰਨ੍ਹਾਂ ਵੀ ਕੋਈ ਲੇਖਕ ਵਸਤੂ ਉਪਰ ਬਲ ਦਿੰਦਾ ਅਤੇ ਸੰਕਲਪ ਉਪਰ ਬਲ ਘਟਾਉਂਦਾ ਹੈ, ਉਨਾਂ ਹੀ ਉਹ ਭਾਸ਼ਾ ਦੀ ਅਸਿੱਧੀ ਵਰਤੋਂ ਕਰਦਾ ਹੈ।.....ਉਦਾਹਰਨ ਵਜੋ ਅਣਹੋਏ ਵਿਚ 'ਮੰਡੀ' ਆਦਿ ਦਾ ਸਥਾਨਕ ਵਰਨਣ ਥੀਮ-ਵਿਹੂਣਾ ਹੈ, ਇਸ ਨੂੰ ਅਸੀਂ ਪਛਾਣਦੇ ਹਾਂ, ਪਰ ਇਸ ਦਾ ਅਰਥ ਸਾਡੀ ਪਕੜ ਤੋਂ ਬਾਹਰ ਰਹਿੰਦਾ ਹੈ। ਇਸ ਦਾ ਮਹੱਤਵ ਏਨਾ ਹੀ ਹੈ ਕਿ ਸਾਨੂੰ ਨਾਵਲ ਵਾਸਤਵਿਕ ਸੰਸਾਰ ਵਿਚ ਟਿਕਿਆ ਪ੍ਰਤੀਤ ਹੁੰਦਾ ਹੈ।*[57]

ਇਸ ਤੋਂ ਇਲਾਵਾ ਰਚਨਾਕਾਰ ਦੀ ਭਾਸ਼ਾ ਗਲਪੀ-ਪਾਤਰਾਂ ਦੇ ਵਿਅਕਤਿਤਵ ਅਨੁਸਾਰ ਢਲਦੀ ਹੋਈ ਗਲਪੀ-ਪਾਤਰਾਂ ਦੇ ਸੰਵਾਦ (dialoge) ਦੇ ਰੂਪ ਵਿਚ ਪ੍ਰਗਟ

ਵੀ ਹੁੰਦੀ ਹੈ। ਇਹ ਘਟਨਾਵਾਂ ਨੂੰ ਸੁਭਾਵਿਕਤਾ, ਬਿਰਤਾਂਤ ਨੂੰ ਗਤੀ, ਪਾਤਰਾਂ ਨੂੰ ਚਰਿੱਤਰ ਤੇ ਥੀਮ ਨੂੰ ਸੇਧ ਪ੍ਰਦਾਨ ਕਰਦੀ ਕਾਰਜਸ਼ੀਲ ਰਹਿੰਦੀ ਹੈ। ਇਸ ਦੀ ਵਰਤੋਂ ਦਾ ਆਮ ਨਿਯਮ ਇਹ ਹੈ ਕਿ ਗਲਪੀ-ਪਾਤਰਾਂ ਦੀ ਭਾਸ਼ਾ ਉਨ੍ਹਾਂ ਦੇ ਬੌਧਿਕ ਪੱਧਰ, ਸਥਿਤੀ ਤੇ ਵਾਤਾਵਰਣ ਅਰਥਾਤ ਸਮੁੱਚੇ ਵਿਅਕਤਿਤਵ ਦੇ ਅਨੁਸਾਰ ਹੋਵੇ, ਜਿਸ ਦੁਆਰਾ ਗਲਪੀ-ਪਾਤਰ ਸੰਜੀਵ, ਸੱਚੇ ਤੇ ਸੁਭਾਵਿਕ ਲੱਗਣ। ਇਸ ਲਈ ਵਾਕ-ਬਣਤਰ ਦੇ ਵਿਅਕਰਣਿਕ ਨਿਯਮਾਂ ਦੀ ਪਾਲਣਾ ਕਰਨਾ ਜ਼ਰੂਰੀ ਨਹੀਂ ਸਗੋਂ ਲੋਕ-ਬੋਲੀ ਦੇ ਅਨੁਸਾਰੀ ਹੋਣਾ ਅਨਿਵਾਰੀ ਹੈ। ਅਜਿਹਾ ਕਰਦੇ ਸਮੇਂ ਰਚਨਾਕਾਰ ਪਾਤਰਾਂ ਦੀ ਭਾਸ਼ਾ ਨੂੰ ਆਂਚਲਿਕ ਪੱਧਰ ਤੱਕ ਲੈ ਜਾ ਸਕਦਾ ਹੈ, ਜਿਹੜੀ ਸੁਭਾਵਿਕਤਾ ਤੇ ਸੰਭਾਵੀ ਗੁਣ ਪੈਦਾ ਕਰਨ ਦੇ ਨਾਲ-ਨਾਲ ਭਾਸ਼ਾ ਦੀ ਅਸੱਪਸ਼ਟਤਾ ਦੀ ਸਮੱਸਿਆ ਵੀ ਪੈਦਾ ਕਰ ਸਕਦੀ ਹੈ। ਇਸ ਲਈ ਆਂਚਲਿਕ ਭਾਸ਼ਾ ਦੀ ਵਰਤੋਂ ਵਧੇਰੇ ਵਿਵੇਕ ਦੀ ਮੰਗ ਕਰਦੀ ਹੈ। ਇਹ ਨੁਕਤਾ ਪਾਤਰਾਂ ਦੀ ਭਾਸ਼ਾ ਤੇ ਰਚਨਾਕਾਰ ਦੀ ਭਾਸ਼ਾ ਦੋਵਾਂ ਦੇ ਸੰਦਰਭ ਵਿਚ ਸਾਰਥਕ ਹੈ।

ਇਸ ਦੇ ਨਾਲ ਹੀ ਭਾਸ਼ਾਈ ਮਾਧਿਅਮ ਦੀ ਵਰਤੋਂ ਦਾ ਇਕ ਵਿਸ਼ੇਸ਼ ਤਰੀਕੇ ਵੀ ਹੁੰਦਾ ਹੈ, ਜਿਸਨੂੰ ਸਾਹਿਤਕ ਸ਼ਬਦਾਵਲੀ ਵਿਚ ਸ਼ੈਲੀ (style) ਕਿਹਾ ਜਾਂਦਾ ਹੈ। ਗਲਪੀ-ਸਿਰਜਨਾ ਵਿਚਲੇ ਵਿਚਾਰਾਂ ਤੇ ਭਾਵਾਂ ਨੂੰ "ਭਾਸ਼ਾ ਪ੍ਰਗਟਾਉਂਦੀ ਹੈ ਤੇ ਸ਼ੈਲੀ ਦ੍ਰਿੜਉਂਦੀ ਹੈ। ਮਿਸ਼ੈਲ ਰਿਫ਼ੇਤਰੇ ਦਾ ਇਹ ਕਥਨ ਮਹੱਤਵਪੂਰਨ ਹੈ ਕਿ ਭਾਸ਼ਿਕ ਸੰਰਚਨਾ ਜਿਹੜੀ ਸੂਚਨਾ ਦਿੰਦੀ ਹੈ, ਸ਼ੈਲੀ ਉਸ ਸੂਚਨਾ ਵਿਚ ਰਲਿਆ ਪ੍ਰਗਟਾਤਮਕ, ਪ੍ਰਭਾਵਾਤਮਕ ਅਤੇ ਸੁਹਜਾਤਮਕ ਬਲ ਹੁੰਦੀ ਹੈ।"[58] ਜਿਹੜੀ ਰਚਨਾਕਾਰ ਦੇ ਵਿਅਕਤੀਪਰਕ ਪੱਖ ਨਾਲ ਸੰਬੰਧਿਤ ਨਿਖੜਵਾਂ ਤੇ ਪਹਿਚਾਣਯੋਗ ਤੱਤ ਹੈ ਤੇ ਪਾਠਕ/ਸਰੋਤੇ ਦਾ ਇਸ ਵੱਲ ਵਧੇਰੇ ਧਿਆਨ ਆਕਰਸ਼ਿਤ ਹੁੰਦਾ ਹੈ।

> *ਕਿਸੇ ਮਨੁੱਖ ਦੀ ਲਿਖਤ ਨੂੰ ਪਛਾਨਯੋਗ ਬਣਾਉਣ ਵਿਚ ਉਹ ਸਭ, ਕੁਝ ਜਿਸਦੀ ਤੁਸੀਂ ਵਰਤੋਂ ਕਰਦੇ ਹੋ, ਸ਼ੈਲੀ ਅਖਵਾਉਂਦਾ ਹੈ। ਇਹ ਕਹਿਣਾ ਕਿ ਕਿਸੇ ਲੇਖਕ ਵਿਚ ਸ਼ੈਲੀਕਰਤਾ ਹੈ (sence of ideosyncracy) ਤਾਂ ਇਹ ਜ਼ਰੂਰੀ ਅਰਥ ਇਹ ਨਹੀਂ ਕਿ ਤੁਸੀਂ ਉਹਦੀ ਸਿਫ਼ਤ ਹੀ ਕਰ ਰਹੇ ਹੋ। ਸ਼ੈਲੀ ਦਾ ਪਛਾਨਣਯੋਗ ਬਣਨਾ ਵਿਲੱਖਣਤਾ ਦਾ ਪ੍ਰਤੀਕ ਹੈ ਪਰ ਜ਼ਰੂਰੀ ਤੌਰ 'ਤੇ ਮਹਾਨਤਾ ਦਾ ਨਹੀਂ।*[59]

ਡਾ. ਗੁਰਬਖ਼ਸ਼ ਸਿੰਘ ਫ਼ਰੈਂਕ ਨੇ ਸ਼ੈਲੀ ਦੀ ਵੰਡ 'ਯੁੱਗ ਦੀ ਸ਼ੈਲੀ' ਤੇ 'ਵਿਅਕਤੀਗਤ ਸ਼ੈਲੀ' ਵਜੋਂ ਦੋ ਰੂਪ ਵਿਚ ਕੀਤੀ ਹੈ। ਯੁੱਗ ਦੀ ਸ਼ੈਲੀ ਤੋਂ ਭਾਵ ਉਸ ਸਮੇਂ ਦੇ ਸਾਹਿਤ ਵਿਚ ਮੌਜੂਦ ਸਾਂਝੇ ਗੁਣਾਂ ਜਾਂ ਲੱਛਣਾਂ ਤੋਂ ਹੈ ਜਿਹੜੇ ਉਸ ਨੂੰ ਹੋਰਨਾ ਯੁੱਗ ਦੇ ਸਾਹਿਤ ਨਾਲੋਂ ਭਿੰਨ ਕਰਦੇ ਹਨ। ਉਦਾਹਰਨ ਵਜੋਂ "ਜਿਸ ਵੇਲੇ ਅਸੀਂ ਮਧਯੁੱਗੀ ਵਾਰਤਕ ਜਾਂ ਕਵਿਤਾ ਦੀ ਗੱਲ ਕਰਦੇ ਹਾਂ ਤਾਂ ਸਾਡਾ ਇਸ਼ਾਰਾ ਸਿਰਫ਼ ਇਸਦੀ ਭਾਸ਼ਾ ਵਲ ਨਹੀਂ ਹੁੰਦਾ, ਸਗੋਂ ਉਹਨਾਂ ਸਾਰੇ ਲੱਛਣ ਵੱਲ ਹੁੰਦਾ, ਜਿਹੜੇ ਉਸ ਸਮੇਂ ਦੀਆਂ ਵੱਖ-ਵੱਖ ਲਿਖਤਾਂ ਵਿਚ ਸਾਂਝੇ ਹੁੰਦੇ ਹਨ ਅਤੇ ਜਿਹੜੇ ਆਧੁਨਿਕ ਜਾਂ ਆਦਿ ਕਾਲੀਨ ਵਾਰਤਕ ਜਾਂ ਕਵਿਤਾ ਦੇ ਲੱਛਣਾਂ ਨਾਲੋਂ ਵੱਖਰੇ ਹੁੰਦੇ ਹਨ"[60] ਅਤੇ "ਸ਼ੈਲੀ ਦਾ

ਵਿਅਕਤੀਗਤ ਰੂਪ ਕੁਦਰਤੀ ਤੌਰ ਉਤੇ ਹਰ ਲੇਖਕ ਦਾ ਆਪਣਾ ਹੁੰਦਾ ਹੈ ਅਤੇ ਉਸਦੀ ਸਾਹਿਤ ਪਛਾਣ ਨੂੰ ਪੇਸ਼ ਕਰਦੀ ਹੈ।.....ਵਿਅਕਤੀਗਤ ਸ਼ੈਲੀ ਦਾ ਅੰਸ਼ ਵਸਤੂ ਦੇ ਖੇਤਰ ਵਿਚਲੇ ਲੇਖਕ ਦੇ ਵਿਅਕਤਿਤਵ ਵਾਲੇ ਅੰਸ਼ਾਂ ਨਾਲ ਸਿਧਾ ਸੰਬੰਧ ਰਖਦਾ ਹੈ। ਜੇ ਉਹ ਅੰਸ਼ ਵਸਤੂ ਦੇ ਖੇਤਰ ਵਿਚ ਉਸਦੀ ਪਛਾਣ ਕਰਾਉਂਦੇ ਹਨ ਤਾਂ ਵਿਅਕਤੀਗਤ ਸ਼ੈਲੀ ਦੇ ਅੰਸ਼ ਰੂਪ ਦੇ ਖੇਤਰ ਵਿਚ ਆਮ (ਯੁੱਗ, ਧਾਰਾ ਆਦਿ) ਅਤੇ ਵਿਸ਼ੇਸ਼ ਦਾ ਵਿਰੋਧ ਕੰਮ ਕਰਦਾ ਦਿਸ ਪੈਂਦਾ ਹੈ।"[61] ਇਸ ਤਰ੍ਹਾਂ ਗਲਪੀ-ਸਿਰਜਨਾ ਵਿਚ ਭਾਸ਼ਾ ਤੇ ਭਾਸ਼ਾ ਦੁਆਰਾ ਸਿਰਜੇ ਗਏ ਸਿਰਜਨਾਤਮਿਕ ਸੰਵਾਦਾਂ ਦੀ ਮਹੱਤਵਪੂਰਨ ਭੂਮਿਕਾ ਹੁੰਦੀ ਹੈ ਤੇ "ਲੇਖਕ ਦੀ ਜੀਵਨ-ਦ੍ਰਿਸ਼ਟੀ ਜਾਂ ਸੰਸਾਰ ਦ੍ਰਿਸ਼ਟੀ ਨਾਲ ਵੀ ਭਾਸ਼ਾ ਦਾ ਅਨਿੱਖੜ ਸੰਬੰਧ ਹੁੰਦਾ ਹੈ।.....ਮੁਸ਼ਕਲ ਭਾਸ਼ਾ ਅਤੇ ਜਟਿਲ ਵਾਕ-ਬਣਤਰ ਅਕਸਰ ਵਿਚਾਰਾਂ ਦੀ ਅਸਪਸ਼ੱਟਤਾ ਦੀਆਂ ਲਖਾਇਕ ਹੁੰਦੀਆਂ ਹਨ।"[62] ਪ੍ਰੰਤੂ ਭਾਸ਼ਾ ਆਪਣੇ-ਆਪ ਵਿਚ ਪ੍ਰਯੋਜਨ ਨਹੀਂ ਮਾਧਿਅਮ ਦਾ ਕਾਰਜ ਕਰਦੀ ਹੈ। ਭਾਸ਼ਾ ਨੂੰ ਪ੍ਰਯੋਜਨ ਮੰਨਕੇ ਸਮੁੱਚੀ ਗਲਪੀ-ਸਿਰਜਨਾ ਦਾ ਵਿਸ਼ਲੇਸ਼ਣ ਭਾਸ਼ਾ ਦੇ ਆਧਾਰ 'ਤੇ ਕਰਨਾ, ਇਸਦੀ ਸਮਾਜਕ ਸਾਰਥਕਤਾ ਨੂੰ ਨਕਾਰਕੇ ਭ੍ਰਾਂਤੀ ਉਤਪੰਨ ਕਰਨ ਦੇ ਸਮਾਨ ਹੈ।

ਇਸ ਪ੍ਰਕਾਰ ਅਨੇਕਾਂ ਵਿਧੀਆਂ/ਜੁਗਤਾਂ (ਘਟਨਾਵਾਂ, ਪਾਤਰਾਂ ਤੇ ਭਾਸ਼ਾ ਸੰਦਰਭ ਵਿਚ) ਵਸਤੂਗਤ-ਯਥਾਰਥ ਨੂੰ ਕਲਾਤਮਿਕ ਬਿੰਬ ਵਿਚ ਰੂਪਾਂਤ੍ਰਿਤ ਕਰਨ ਲਈ ਕਾਰਜਸ਼ੀਲ ਰਹਿੰਦੀਆਂ ਹਨ, ਜਿਨ੍ਹਾਂ ਦੀ ਭੂਮਿਕਾ ਰਚਨਾ-ਦ੍ਰਿਸ਼ਟੀ ਦੀ ਭੂਮੀ ਨਾਲ ਸੰਬੰਧਿਤ ਹੁੰਦੀ ਹੈ। ਨਿਰਸੰਦੇਹ ਇਹ ਗਲਪੀ-ਸਿਰਜਨਾ ਦੀ ਸਾਪੇਖ-ਖ਼ੁਦਮੁਖ਼ਤਾਰੀ ਦਾ ਆਧਾਰ ਬਣਦੀਆਂ ਹਨ। ਪ੍ਰੰਤੂ ਇਨ੍ਹਾਂ ਦੀ ਆਪਣੀ ਖ਼ੁਦਮੁਖ਼ਤਾਰ ਹੋਂਦ ਨੂੰ ਸਵੀਕ੍ਰਿਤੀ ਦੇਣਾ ਆਪਣੇ-ਆਪ ਵਿਚ ਸੁਚੇਤ ਨਕਾਰਤਮਿਕ ਵਿਚਾਰਧਾਰਾਈ ਪੈਂਤੜਾ ਹੈ, ਜਿਹੜਾ ਗਲਪੀ-ਸਿਰਜਨਾ ਦੇ ਮਨੁੱਖ-ਹਿਤੈਸ਼ੀ ਭਾਵਾਂ ਨੂੰ ਸਦਾ ਪ੍ਰੋਖੇ ਕਰਦਾ ਹੈ।

ਸਮੁੱਚੇ ਤੌਰ 'ਤੇ ਰਚਨਾ-ਵਸਤੂ, ਰਚਨਾ-ਦ੍ਰਿਸ਼ਟੀ ਤੇ ਰਚਨਾ-ਵਿਧੀ ਗਲਪੀ-ਸਿਰਜਨਾ ਦੇ ਅੰਤਰਗਤ ਮਹੱਤਵਪੂਰਨ ਅੰਗ ਹਨ, ਜਿਨ੍ਹਾਂ ਉਤੇ ਗਲਪੀ-ਸਿਰਜਨਾ ਦੀ ਸਮੁੱਚੀ ਹੋਂਦ-ਵਿਧੀ ਨਿਰਭਰ ਕਰਦੀ ਹੈ। ਭਾਵੇਂ ਵੱਖ-ਵੱਖ ਯੁੱਗਾਂ ਵਿਚ ਇਨ੍ਹਾਂ ਦਾ ਸੁਭਾਅ ਤੇ ਸਰੂਪ ਵੱਖ-ਵੱਖ ਰਿਹਾ ਹੈ। ਪ੍ਰੰਤੂ ਇਨ੍ਹਾਂ ਵਿਚੋਂ ਕੋਈ ਵੀ ਤੱਤ ਕਿਸੇ ਵੀ ਪੱਧਰ 'ਤੇ ਗ਼ੈਰਹਾਜ਼ਰ ਨਹੀਂ ਰਿਹਾ, ਕਿਉਂਕਿ ਇਨ੍ਹਾਂ ਤੱਤਾਂ ਦੀ ਸੰਜੀਵ, ਗਤੀਸ਼ੀਲ ਤੇ ਤਰਕਪੂਰਨ ਸੰਗਤੀ (consistency) ਦੇ ਕਾਰਨ ਹੀ ਗਲਪੀ-ਸਿਰਜਨਾਵਾਂ ਹੋਂਦ ਅਖ਼ਤਿਆਰ ਕਰਦੀਆਂ ਹਨ। ਇਹ ਇਨ੍ਹਾਂ ਦੇ ਸੁਭਾਅ ਤੇ ਸਰੂਪ ਦਾ ਹੀ ਸਿੱਟਾ ਹੈ ਕਿ (ਜਿਵੇਂ ਅਸੀਂ ਪਹਿਲਾਂ ਹੀ ਸਪੱਸ਼ਟ ਕਰ ਆਏ ਹਾਂ) ਕਿਸੇ ਸਮਾਜ ਦੀਆਂ ਗਲਪੀ-ਸਿਰਜਨਾਵਾਂ ਦੂਜੇ ਸਮਾਜ ਦੀਆਂ ਗਲਪੀ-ਸਿਰਜਨਾਵਾਂ ਨਾਲੋਂ ਭਿੰਨ ਹੋਣ ਦੇ ਨਾਲ-ਨਾਲ, ਸੰਬੰਧਿਤ ਸਮਾਜ ਦੇ ਇਕ ਯੁੱਗ-ਵਿਸ਼ੇਸ਼ ਦੀਆਂ ਗਲਪੀ-ਸਿਰਜਨਾਵਾਂ ਆਪਣੇ ਪੂਰਵਵਰਤੀ ਤੇ ਉਤਰਵਰਤੀ ਯੁੱਗ ਦੀਆਂ ਗਲਪੀ-ਸਿਰਜਨਾਵਾਂ ਨਾਲੋਂ ਵੀ ਭਿੰਨ ਹੁੰਦੀਆਂ ਹਨ ਅਤੇ ਸਮਾਜਕ-ਚੇਤਨਾ ਦੇ ਅਨੁਰੂਪ ਵਿਕਾਸ ਕਰਦੀਆਂ ਹਨ। ਇਸ ਵਿਕਾਸ ਕਾਰਨ ਸਮਕਾਲ ਅਧੀਨ ਅਸਾਧਾਰਨਤਾ, ਅਸੰਭਵ ਤੇ ਅਚੰਭਿਤ ਕਰਨ ਵਾਲੀਆਂ ਗਲਪੀ-ਸਿਰਜਨਾਵਾਂ (ਮਿੱਥ, ਮਹਾਂਕਾਵਿ ਤੇ ਰੁਮਾਂਸ ਆਦਿ) ਆਧੁਨਿਕ-

ਯੁੱਗ ਤੱਕ ਪਹੁੰਚਦੀਆਂ ਆਪਣੀ ਸਿਖ਼ਰ ਭੋਗਕੇ ਖੜੋਤ ਦਾ ਸ਼ਿਕਾਰ ਹੋ ਗਈਆਂ ਹਨ ਤੇ ਇਨ੍ਹਾਂ ਦਾ ਆਸਣ ਸਮਕਾਲ ਦੀਆਂ ਨਵੀਨ ਗਲਪੀ-ਸਿਰਜਨਾਵਾਂ (ਨਾਵਲ ਤੇ ਕਹਾਣੀ) ਨੇ ਗ੍ਰਹਿਣ ਕਰ ਲਿਆ ਹੈ। ਇਨ੍ਹਾਂ ਵਿਚ ਵਿਸ਼ੇਸ਼ ਰਚਨਾ-ਵਸਤੂ, ਦ੍ਰਿਸ਼ਟੀ ਤੇ ਵਿਧੀ ਦੀ ਹੋਂਦ ਤਾਂ ਮੌਜੂਦ ਹੈ, ਪਰ ਇਨ੍ਹਾਂ ਦਾ ਸੁਭਾਅ ਤੇ ਸਰੂਪ ਪੂਰਵਵਰਤੀ ਗਲਪੀ-ਸਿਰਜਨਾਵਾਂ ਦੀ ਵਸਤੂ, ਦ੍ਰਿਸ਼ਟੀ ਤੇ ਵਿਧੀ ਨਾਲੋਂ ਮੂਲੋਂ ਹੀ ਭਿੰਨ ਹੈ। ਸਮੁੱਚੀਆਂ ਗਲਪੀ-ਸਿਰਜਨਾਵਾਂ ਦੇ ਇਤਿਹਾਸ ਵਿਚ ਇਨ੍ਹਾਂ ਦੇ ਸੁਭਾਅ ਤੇ ਸਰੂਪ ਦੀ ਭਿੰਨਤਾ ਨੂੰ ਵੇਖਣ ਭਾਵੇਂ ਆਪਣੇ ਆਪ ਵਿਚ ਕਠਿਨ ਤੇ ਜਟਿਲ ਕਾਰਜ ਹੈ। ਪ੍ਰੰਤੂ ਫਿਰ ਵੀ ਗਲਪੀ-ਸਿਰਜਨਾਵਾਂ ਦੇ ਇਸ ਨਿਖੇੜੇ ਨੂੰ ਉਲੀਕਣ ਲਈ ਨਾਰਥ੍ਰਪ ਫਰਾਈ (Northrop Frye) ਦੀ ਪੁਸਤਕ *Anatomy of Critism* ਦੀ ਸਹਾਇਤਾ ਲਈ ਜਾ ਸਕਦੀ ਹੈ, ਜਿਸ ਅਧੀਨ ਉਸ ਨੇ ਗਲਪੀ-ਸਿਰਜਨਾਵਾਂ ਦੇ ਮੁੱਖ-ਪਾਤਰ ਦੀ ਹੋਂਦ-ਵਿਧੀ, ਸ਼ਕਤੀ ਤੇ ਸਮਰੱਥਾ ਦੇ ਆਧਾਰ 'ਤੇ ਇਨ੍ਹਾਂ ਦੀ ਵੰਡ ਤੇ ਇਨ੍ਹਾਂ ਦੇ ਇਤਿਹਾਸਕ ਕ੍ਰਮ ਨੂੰ ਉਲੀਕਣ ਦਾ ਯਤਨ ਕੀਤਾ ਹੈ :

> *ਗਲਪ ਦਾ ਵਰਗੀਕਰਣ ਨੈਤਿਕ ਪੱਧਰ ਉੱਤੇ ਤਾਂ ਨਹੀਂ ਕੀਤਾ ਜਾ ਸਕਦਾ ਪਰ ਨਾਇਕ ਦੀ ਕਾਰਜ ਸ਼ਕਤੀ ਅਨੁਸਾਰ ਜ਼ਰੂਰ ਕੀਤਾ ਜਾ ਸਕਦਾ ਹੈ ਜੋ ਕਿ ਕਿਧਰੇ ਤਾਂ ਸਾਡੇ ਨਾਲੋਂ ਬਹੁਤ ਵਧੇਰੇ ਹੁੰਦੀ ਹੈ ਅਤੇ ਕਿਧਰੇ ਘੱਟ ਵੀ ਹੁੰਦੀ ਹੈ ਪਰ ਹੁੰਦੀ ਹੂ-ਬ-ਹੂ ਸਾਡੇ ਵਰਗੀ ਹੀ ਹੈ। ਇਸ ਲਈ :-*
>
> *ਜੇਕਰ ਨਾਇਕ ਹੋਰਨਾ ਮਨੁੱਖਾਂ ਅਤੇ ਉਨ੍ਹਾਂ ਦੇ ਆਲੇ-ਦੁਆਲੇ, ਦੋਹਾਂ ਸੰਦਰਭਾਂ ਵਿਚ ਸ੍ਰੇਸ਼ਟ ਹੋਵੇ ਤਾਂ ਮਨੁੱਖ ਨੂੰ ਇਲਾਹੀ ਮਨੁੱਖ ਦਾ ਦਰਜਾ ਪ੍ਰਾਪਤ ਹੋ ਜਾਂਦਾ ਹੈ ਅਤੇ ਉਸ ਨਾਲ ਸੰਬੰਧਿਤ ਕਥਾ ਮਿੱਥ ਕਥਾ ਹੋਵੇਗੀ ਜੋ ਕਿ ਆਮ ਦ੍ਰਿਸ਼ਟੀ ਤੋਂ ਰੱਬ ਨਾਲ ਹੀ ਸੰਬੰਧਿਤ ਹੋਵੇਗੀ। ਅਜਿਹੀਆਂ ਕਥਾਵਾਂ ਦੀ ਸਾਹਿਤ ਵਿਚ ਖ਼ਾਸ ਥਾਂ ਹੈ ਪਰ ਇਨ੍ਹਾਂ ਦੇ ਨਿਯਮ ਆਮ ਸਾਹਿਤ ਨਾਲੋਂ ਵੱਖਰੇ ਹਨ।*
>
> *ਜੇਕਰ ਨਾਇਕ ਦੀ ਸਥਿਤੀ ਹੋਰਨਾ ਮਨੁੱਖਾਂ ਜਾਂ ਉਨ੍ਹਾਂ ਦੇ ਆਲੇ-ਦੁਆਲੇ ਨਾਲੋਂ ਵਧੀਆ ਹੈ ਤਾਂ ਨਾਇਕ ਰੁਮਾਂਸ ਦਾ ਆਦਰਸ਼ ਨਾਇਕ ਹੋਵੇਗਾ, ਜਿਸ ਦੀਆਂ ਗਤੀਵਿਧੀਆਂ ਸ਼ਾਨਦਾਰ ਹੁੰਦੀਆਂ ਹਨ ਪਰ ਪਹਿਚਾਣ ਆਮ ਮਨੁੱਖ ਵਰਗੀ ਹੀ ਹੁੰਦੀ ਹੈ। ਰੁਮਾਂਸਵਾਦੀ ਨਾਇਕ ਅਜਿਹੇ ਸੰਸਾਰ ਵਿਚ ਵਿਚਰਦਾ ਹੈ ਜਿਥੇ ਪ੍ਰਕਿਰਤੀ ਦੇ ਕੁਝ ਕੁ ਨਿਯਮ ਉਸ ਲਈ ਮੁਲਤਵੀ ਹੋ ਜਾਂਦੇ ਹਨ। ਅਸਾਧਾਰਣਤਾ ਅਤੇ ਸਹਿਣਸ਼ੀਲਤਾ ਵਰਗੇ ਗੁਣ ਜੋ ਸਾਡੇ ਲਈ ਅਸੁਭਾਵਿਕ ਹਨ ਉਸ ਲਈ ਆਮ ਹਨ। ਅਸਾਧਾਰਣ ਸਾਧਨ, ਜਾਨਵਰਾਂ ਨਾਲ ਵਾਰਤਾਲਾਪ ਭਿਅੰਕਰ ਆਦਮਖੋਰ ਰਾਖਸ਼ ਅਤੇ ਚੂੜੇਲਾਂ, ਤਵੀਤਾਂ ਦੇ ਚਮਤਕਾਰ ਅਤੇ ਸ਼ਕਤੀਆਂ, ਇਨ੍ਹਾਂ ਸਭ ਨੂੰ ਬਿਨ੍ਹਾਂ ਕਿਸੇ ਸੰਭਾਵਿਤਾ ਦੇ ਮਾਪਦੰਡ ਉੱਤੇ ਪਰਖੇ ਬਿਨ੍ਹਾਂ ਸੁੱਤੇ ਸਿੱਧ ਆਪਣੇ ਆਪ ਹੀ ਮਾਨਤਾ ਪ੍ਰਾਪਤ ਹੁੰਦੀ ਹੈ।*

*ਜੇਕਰ ਨਾਇਕ ਅਹੁਦੇ ਵਿਚ ਤਾਂ ਸ੍ਰੇਸ਼ਟ ਹੈ ਪਰ ਆਪਣੇ ਪ੍ਰਕਿਰਤਕ ਆਲੇ-ਦੁਆਲੇ ਅਨੁਸਾਰ ਨਹੀਂ ਹੈ ਤਾਂ ਨਾਇਕ ਆਗੂ ਹੈ। ਉਸ ਕੋਲ ਸ਼ਕਤੀ, ਜੋਸ਼, ਅਭਿਵਿਅਕਤੀ ਦਾ ਅਧਿਕਾਰ, ਸਾਡੇ ਨਾਲੋਂ ਕਿਤੇ ਵਧੇਰੇ ਹੁੰਦਾ ਹੈ। ਪਰ ਜੋ ਕੁਝ ਵੀ ਉਹ ਕਰਦਾ ਹੈ ਉਹ ਸਭ ਸਮਾਜਿਕ ਆਲੋਚਨਾ ਅਤੇ ਪ੍ਰਕਿਰਤਕ ਨਿਯਮਾਂ ਦੋਹਾਂ ਨਾਲ ਸੰਬੰਧਿਤ ਹੋ ਜਾਂਦਾ ਹੈ। ਇਹ ਨਾਇਕ ਮਹਾਂਕਾਵਿ ਅਤੇ ਦੁਖਾਂਤ ਵਿਚ ਵੱਡੇ ਪੱਧਰ ਦੀ ਮੌਨ ਅਵਸਥਾ ਵਿਚ ਵਿਚਰਦਾ ਹੈ।*

*ਜੇਕਰ ਨਾਇਕ ਨਾ ਤਾਂ ਹੋਰਨਾ ਮਨੁੱਖਾਂ ਤੋਂ ਸ੍ਰੇਸ਼ਠ ਹੈ ਅਤੇ ਨਾ ਹੀ ਆਪਣੇ ਆਲੇ-ਦੁਆਲੇ ਤੋਂ ਤਾਂ ਉਹ ਸਾਡੇ ਵਿਚੋਂ ਹੀ ਇਕ ਹੈ। ਅਸੀਂ ਉਸ ਦੀ ਆਮ ਮਨੁੱਖਤਾ ਦੀ ਭਾਵਨਾ ਪ੍ਰਤੀ ਪ੍ਰਤੀਕਿਰਿਆ ਜਤਾਉਂਦੇ ਹਾਂ ਅਤੇ ਇਸ ਤੋਂ ਉਮੀਦ ਕਰਦੇ ਹਾਂ ਕਿ ਜੋ ਅਨੁਭਵ ਸਾਨੂੰ ਪ੍ਰਾਪਤ ਹਨ ਉਹ ਨਿਯਮ ਉਸ ਵਿਚੋਂ ਵੀ ਉਜਾਗਰ ਹੋਣ। ਇਹ ਸਾਨੂੰ ਘੱਟ ਮੌਨ ਅਵਸਥਾ ਵਾਲਾ ਨਾਇਕ ਪ੍ਰਦਾਨ ਕਰਦਾ ਹੈ ਇਸ ਵਿਚ ਹਾਸ ਅਤੇ ਸੁਭਾਵਿਕ ਗਲਪ ਵਧੇਰੇ ਹੁੰਦਾ ਹੈ।*

*ਜੇਕਰ ਉਹ ਸਾਡੇ ਨਾਲੋਂ ਸ਼ਕਤੀ ਜਾਂ ਬੁੱਧੀ ਪੱਖੋਂ ਘੱਟ ਹੈ ਤਾਂ ਸਾਡੇ ਕੋਲ ਉਸ ਪ੍ਰਤੀ ਬੰਦਿਸ਼, ਨਿਰਾਸ਼ਾ ਜਾਂ ਬੇਤੁਕੇਪਣ ਵਾਲਾ ਦ੍ਰਿਸ਼ਟੀਕੋਣ ਹੁੰਦਾ ਹੈ, ਇਥੇ ਨਾਇਕ ਦੀ ਸਥਿਤੀ ਵਿਅੰਗਾਤਮਕ ਜਿਹੀ ਹੁੰਦੀ ਹੈ। ਇਹ ਉਦੋਂ ਤੱਕ ਸੱਚ ਹੁੰਦਾ ਹੈ ਜਦੋਂ ਸੁੰਤਤਰ ਪ੍ਰਤੀਮਾਨਾਂ ਦੇ ਆਧਾਰ ਤੇ ਪਰਖ ਕੇ ਪਾਠਕ ਅਨੁਭਵ ਕਰਦਾ ਹੈ ਕਿ ਜਿਸ ਸਥਿਤੀ ਵਿਚ ਨਾਇਕ ਵਿਚਰ ਰਿਹਾ ਹੈ ਉਸ ਵਿਚ ਉਹ ਆਪ ਵੀ ਹੈ ਜਾਂ ਹੋ ਸਕਦਾ ਹੈ।*[63]

ਇਨ੍ਹਾਂ ਵਿਚੋ ਅੰਤਿਮ ਦੋ ਸਾਧਾਰਨ ਮਨੁੱਖ ’ਤੇ ਆਧਾਰਿਤ ਗਲਪੀ-ਸਿਰਜਨਾਵਾਂ ਦੇ ਪਾਤਰ ਹਨ, ਜਿਹੜੇ ਉਸ ਯੁੱਗ-ਚੇਤਨਾ ਦੀ ਉਪਜ ਹਨ ਜਿਸ ਨੇ ਮਨੁੱਖੀ ਹੋਂਦ ਦੇ ਸਮੁੱਚੇ ਪਰਿਪੇਖਾਂ ਤੇ ਪ੍ਰਤੀਮਾਨਾਂ ਨੂੰ ਨਵੀਨ ਢੰਗ ਨਾਲ ਵਿਉਂਤਿਆ ਤੇ ਮਨੁੱਖੀ-ਸਮਾਜ ਦੀ ਹੋਂਦ ਨੂੰ ਕਿਸੇ ਅਦਿੱਖ ਤੇ ਅਰੂਪ ਸ਼ਕਤੀ ਦੇ ਹੱਥ ਵਿਚ ਸਮਝਣ ਦੀ ਬਜਾਇ ਪਦਾਰਥਕ ਸ਼ਕਤੀ ਉਤੇ ਆਧਾਰਿਤ ਸਵੈ-ਚਲਿਤ ਰੂਪ ਵਜੋਂ ਸਵੀਕਾਰ ਕੀਤਾ ਹੈ। ਮਨੁੱਖ, ਸਮਾਜ ਤੇ ਪ੍ਰਕਿਰਤੀ ਦੀ ਹੋਂਦ ਪ੍ਰਤੀ ਇਸ ਪ੍ਰਕਾਰ ਦੀ ਪਹੁੰਚ ਨਿਰਸੰਦੇਹ ਉਦਯੋਗੀਕਰਨ ਦੇ ਵਿਕਾਸ ਨਾਲ ਪੈਦਾ ਹੋਈ ਪੂੰਜੀਵਾਦੀ-ਵਿਵਸਥਾ ਦੀ ਦੇਣ ਹੈ, ਜਿਸ ਨੇ ਰਹੱਸਵਾਦੀ, ਸਮੂਹਿਕ ਤੇ ਅਲੌਕਿਕ ਆਦਿ ਆਦਰਸ਼ਵਾਦੀ ਪ੍ਰਤੀਮਾਨਾਂ ’ਤੇ ਆਧਾਰਿਤ ਸਾਮੰਤਵਾਦੀ ਜੀਵਨ-ਜਾਂਚ ਦੇ ਵਿਕਲਪ ਵਜੋਂ ਤਾਰਕਿਕ, ਵਿਅਕਤੀਵਾਦੀ ਤੇ ਲੌਕਿਕ ਆਦਿ ਕੀਮਤਾਂ ’ਤੇ ਆਧਾਰਿਤ ਜੀਵਨ-ਜਾਂਚ ਪੇਸ਼ ਕਰਕੇ ਸਾਧਾਰਨ ਮਨੁੱਖ ਦੀ ਅਹਿਮੀਅਤ ਉੱਤੇ ਬਲ ਦਿੱਤਾ ਹੈ। ਇਸ ਦੇ ਨਾਲ ਹੀ ਇਸ ਪੂੰਜੀਵਾਦੀ ਵਿਵਸਥਾ ਦੀ “ਵੱਡੀ ਸਨਅਤ ਨੇ ਸੰਸਾਰ ਮੰਡੀ ਕਾਇਮ ਕਰ ਦਿੱਤੀ ਹੈ।.......ਇਸ ਮੰਡੀ ਨੇ ਵਪਾਰ, ਜਹਾਜ਼ਰਾਨੀ, ਜ਼ਮੀਨ ਰਾਹੀਂ ਆਵਾਜਾਈ ਨੂੰ ਅਥਾਹ ਵਿਕਸਤ ਕੀਤਾ ਹੈ। ਇਸ ਵਿਕਾਸ ਦਾ, ਆਪਣੀ ਵਾਰੀ, ਸਨਅਤ ਦੇ ਪਾਸਾਰ ਉੱਤੇ ਪ੍ਰਭਾਵ ਪਿਆ ਹੈ, ਅਤੇ ਸਾਪੇਖਤਾ ਨਾਲ ਸਨਅਤ, ਵਪਾਰ, ਜਹਾਜ਼ਰਾਨੀ, ਰੇਲਾਂ ਦਾ ਪਾਸਾਰ ਹੁੰਦਾ ਗਿਆ, ਉਸੇ

ਹੀ ਸਾਪੇਖਤਾ ਨਾਲ ਬੁਰਜੂਆਜ਼ੀ ਵਿਕਾਸ ਕਰਦੀ ਗਈ, ਉਹ ਆਪਣਾ ਸਰਮਾਇਆ ਵਧਾਉਂਦੀ ਗਈ, ਅਤੇ ਮੱਧ-ਕਾਲ ਤੋਂ ਚੱਲੀ ਆ ਰਹੀ ਹਰ ਸ਼੍ਰੇਣੀ ਨੂੰ ਪਿਛੋਕੜ ਵਿਚ ਸੁੱਟਦੀ ਗਈ।"[64]

ਭਾਵੇਂ ਉਪਰੋਕਤ ਪੂੰਜੀਵਾਦੀ-ਵਿਵਸਥਾ ਮਨੁੱਖੀ-ਸਮਾਜ ਦੇ ਵਿਕਾਸ ਦੀ ਉੱਚ ਅਵਸਥਾ ਨਿਰਸੰਦੇਹ ਹੈ ਪਰ ਉੱਤਮ ਬਿਲਕੁਲ ਨਹੀਂ, ਕਿਉਂਕਿ ਇਹ ਵਿਵਸਥਾ ਆਪਣੇ ਸ਼੍ਰੇਣੀਗਤ ਸੁਭਾਅ ਅਧੀਨ ਆਰਥਿਕ-ਸਾਧਨਾ ਦੀ ਅਸਾਂਵੀਂ ਵੰਡ ਤੇ ਮੰਡੀਕਰਨ ਦੀ ਪ੍ਰਵਿਰਤੀ ਕਾਰਨ ਤਿਖੇਰੀਆਂ ਵਿਅਕਤੀਗਤ ਲਾਲਸਾਵਾਂ ਤੇ ਸ਼ੋਸ਼ਣਕਾਰੀ ਪ੍ਰਵਿਰਤੀ ਨੂੰ ਉੱਚਿਤ ਸਵੀਕਾਰਦੀ ਹੋਈ ਮਨੁੱਖੀ-ਸਮਾਜ ਵਿਚ ਅਸੰਤੁਲਿਨ (ਭਾਵੇਂ ਪੂਰਵਵਰਤੀ ਵਿਵਸਥਾਵਾਂ ਵਿਚਲਾ ਅਸੰਤੁਲਿਨ ਤਿਖੇਰਾ ਨਹੀਂ ਸੀ) ਪੈਦਾ ਕਰਦੀ ਹੈ। ਇਹ ਅਸੰਤੁਲਿਨ ਤਨਾਉ ਤੇ ਟਕਰਾਉ ਦੀ ਸਥਿਤੀ ਪੈਦਾ ਕਰਦਾ ਹੋਇਆ ਨਵੀਨ ਪ੍ਰਕਾਰ ਦੀ ਬੌਧਿਕ ਤੇ ਭਾਵਨਾਤਮਿਕ ਅਸ਼ਾਂਤੀ ਨੂੰ ਜਨਮ ਦਿੰਦਾ ਹੈ ਅਤੇ ਜਿਸ ਅਸ਼ਾਂਤੀ ਨੂੰ ਹੀ ਨਵੀਨ ਗਲਪੀ-ਸਿਰਜਨਾਵਾਂ ਤਨਾਉ ਤੇ ਵਿਡੰਬਨਾ ਦੇ ਜ਼ਾਬੀਏ ਤੋਂ ਪੇਸ਼ ਕਰਦੀਆਂ ਹੋਈਆਂ ਇਸ ਦੇ ਵਿਭਿੰਨ ਇਤਿਹਾਸਕ ਸੰਦਰਭਾਂ ਨੂੰ ਵਿਭਿੰਨ ਪਰਤਾਂ ਤੇ ਪਾਸਾਰਾਂ ਸਹਿਤ ਰੂਪਮਾਨ ਕਰਦੀਆਂ ਹਨ। ਇਸ ਦੇ ਨਾਲ ਹੀ ਉਪਰੋਕਤ ਪੂੰਜੀਵਾਦੀ-ਵਿਵਸਥਾ ਨਵੀਨ ਗਲਪੀ-ਸਿਰਜਨਾਵਾਂ ਨੂੰ ਵਸਤੂ ਉਪਲੱਭਧ ਕਰਵਾਉਣ ਦੇ ਨਾਲ-ਨਾਲ ਇਨ੍ਹਾਂ ਦੀ ਹੋਂਦ ਲਈ ਵਿਭਿੰਨ ਭੌਤਿਕ ਸਾਧਨ ਵੀ ਮੁਹੱਈਆ ਕਰਵਾਉਂਦੀ ਹੈ, ਜਿਸ ਬਾਰੇ ਰੈਲਫ਼ ਫ਼ਾਕਸ (Ralph Fox) ਲਿਖਦਾ ਹੈ :

> *ਮਨੁੱਖ ਆਪਣੀ ਚੇਤਨਾ ਦੇ ਹਰੇਕ ਵਿਸਤਾਰ ਨਾਲ, ਉਸ ਹਰ ਚੀਜ਼ ਨਾਲ ਚੰਬੜਿਆ ਰਹਿੰਦਾ ਹੈ, ਜੋ ਵਾਸਤਵਿਕ ਜਗਤ ਦੇ ਸੰਬੰਧ ਵਿਚ, ਜਿਸ ਵਿਚ ਉਹ ਰਹਿੰਦਾ ਹੈ, ਉਸਦੀ ਸੰਵੇਦਨਸ਼ੀਲਤਾ ਨੂੰ ਉਚੇਰਾ ਕਰਦੀ ਹੈ। ਨਾਵਲ ਇਕ ਨਵੀਂ ਕਲਾ ਵੀ ਹੈ। ਇਹ ਠੀਕ ਹੈ ਕਿ ਇਸ ਦੀਆਂ ਜੜ੍ਹਾਂ ਦੂਰ ਪਿਛਾਂਹ.....ਤੱਕ ਜਾਂਦੀਆਂ ਹਨ। ਪਰੰਤੂ ਆਪਣੇ ਆਪ ਵਿਚ, ਆਪਣੇ ਨੇਮਾਂ ਸਮੇਤ, ਆਪਣੀ ਸਰਵਵਿਅਪਕ ਸਵੀਕਿਰਤੀ ਅਤੇ ਸ਼ਲਾਘਾ ਸਮੇਤ ਨਾਵਲ ਸਾਡੀ ਆਪਣੀ ਸਭਿਅਤਾ ਦੀ ਰਚਨਾ ਹੈ, ਪ੍ਰਮੁੱਖ ਤੌਰ ਤੇ ਛਾਪੇਖਾਨੇ ਦੀ ਉਪਜ ਹੈ।*[65]

ਇਸ ਪ੍ਰਕਾਰ ਸਮੁੱਚੇ ਰੂਪ ਵਿਚ ਆਧੁਨਿਕ ਗਲਪੀ-ਸਿਰਜਨਾਵਾਂ ਇਕ ਵਿਸ਼ੇਸ਼ ਪ੍ਰਕਾਰ ਦੇ ਵਸਤੂਮੁੱਖ, ਵਿਗਿਆਨਿਕ ਤੇ ਤਾਰਕਿਕ ਸਥਿਤੀਆਂ/ਪ੍ਰਸਥਿਤੀਆਂ ਦੀ ਉਪਜ ਹਨ, ਜਿਨ੍ਹਾਂ ਦਾ ਆਪਣਾ ਆਧਾਰ ਸੰਬੰਧਿਤ ਸਮਾਜ ਦੇ ਇਤਿਹਾਸਕ-ਪਰਿਵੇਸ਼ ਵਿਚੋਂ ਪੈਦਾ ਹੋਈਆਂ ਵਿਸ਼ੇਸ਼ ਪ੍ਰਕਾਰ ਦੀਆਂ ਭੌਤਿਕ ਤੇ ਬੌਧਿਕ ਸਥਿਤੀਆਂ ਹਨ। ਇਨ੍ਹਾਂ ਦੀ ਅਭਿਵਿਅਕਤੀ ਪੂਰਵਵਰਤੀ ਗਲਪੀ-ਸਿਰਜਨਾਵਾਂ ਦੀਆਂ ਰੂਪਗਤ ਸੀਮਾਵਾਂ ਤੇ ਸੰਭਾਵਨਾਵਾਂ ਦੀ ਸੀਮਿਤ-ਸਮਰੱਥਾ ਤੋਂ ਬਾਹਰ ਹੋਣ ਕਾਰਨ, ਨਵੀਨ ਗਲਪੀ-ਸਿਰਜਨਾਵਾਂ (ਨਾਵਲ ਤੇ ਕਹਾਣੀ) ਆਪਣੇ ਵਿਸ਼ੇਸ਼ ਦੀਰਘ ਤੇ ਲਚਕੀਲੇ ਰੂਪਾਕਾਰਕ ਵਿਸ਼ੇਸ਼ਤਾਵਾਂ ਦੁਆਰਾ ਜਟਿਲ ਸਮਾਜ ਨੂੰ ਉਸ ਦੀ ਜਟਿਲਤਾ ਤੇ ਸੰਪੂਰਨਤਾ ਵਿਚ ਅਭਿਵਿਅਕਤ ਕਰਨ ਲਈ ਹੋਂਦ ਗ੍ਰਹਿਣ ਕਰਦੀਆਂ ਹਨ।

*ਸਾਹਿੱਤ ਚੁੰਕਿ ਸਮਾਜਕ ਅਸਲੀਅਤ ਦਾ ਅਕਸ ਹੈ, ਸਮਾਜਕ ਬਣਤਰ ਵਿਚ ਤਬਦੀਲੀ ਸਾਹਿੱਤ ਦੇ ਰੂਪ ਵਿਚ ਤਬਦੀਲੀ ਨੂੰ ਜਨਮ ਦੇਂਦੀ ਹੈ। ਸਰਮਾਏਦਾਰੀ ਦੇ ਸਮਾਜਕ ਰਿਸ਼ਤਿਆਂ ਵਿਚ ਵਿਅਕਤੀ ਦਾ ਸ਼੍ਰੇਣੀ ਨਾਲ ਰਿਸ਼ਤਾ ਸਿੱਧਾ ਸਾਦਾ ਨਹੀਂ, ਪੇਚੀਦਾ ਹੋ ਗਿਆ ਹੈ, ਇਸ ਵਾਸਤੇ ਮਨੁੱਖ ਦਾ ਸਿੱਧਾ ਸਮਾਜਕ ਰਾਸ਼ਟਰੀ ਮਨੋਰਥ ਨਹੀਂ ਰਿਹਾ। ਜਮਾਤੀ ਅੰਗ ਦੇ ਪਰਬਲ ਹੋਣ ਕਰਕੇ ਵਿਸ਼ਾ ਰਾਸ਼ਟਰੀ ਨਹੀਂ ਹੋ ਸਕਦਾ ਇਸ ਵਾਸਤੇ ਐਸੀ ਸਮਾਜਕ ਬਣਤਰ ਦੇ ਸਾਹਿੱਤਕ ਅਕਸ ਦਾ ਰੂਪ ਪੁਰਾਣੀ ਐਪਿਕ ਦਾ ਨਹੀਂ ਹੋ ਸਕਦਾ।.....ਨਾਰਮਲ ਤੌਰ 'ਤੇ ਹਰ ਹਾਲਤ ਵਿਚ ਨਾਰਮਲ ਨਿਸਬਤ ਨਾਲ ਪੇਸ਼ ਹੋਣਾ ਹੈ। ਜਿਸ ਤਰ੍ਹਾਂ ਨਾਰਮਲ ਅਮਲੀ ਜ਼ਿੰਦਗੀ, ਚੀਜ਼ਾਂ ਅਤੇ ਹਾਲਤ ਦੀ ਟੋਟੈਲਿਟੀ ਰਾਹੀਂ ਵਿਕਾਸ ਵਿਚ ਆਉਂਦੀ ਹੈ, ਇਸ ਟੋਟੈਲਿਟੀ ਦਾ ਕਿਸੇ ਨਾ ਕਿਸੇ ਸਾਹਿੱਤਕ ਰੂਪ ਵਿਚ ਆਉਣਾ ਲਾਜ਼ਮੀ ਹੈ। ਸਮਾਜਕ ਵੇਗ ਦੇ ਇਸ ਖ਼ਾਸੇ ਦੇ ਸਾਹਿੱਤਕ ਰੂਪ ਦਾ ਨਾਂ ਨਾਵਲ ਹੈ।*[66]

ਇਸ ਕਾਰਨ ਸਮਕਾਲੀ ਸਮੇਂ ਵਿਚ ਗਲਪ ਦੇ ਅਰਥ ਸੰਕੁਚਿਤ ਹੋਕੇ ਕੇਵਲ ਆਧੁਨਿਕ ਗਲਪੀ-ਸਿਰਜਨਾਵਾਂ ਵਿਚ ਹੀ ਸੀਮਿਤ ਹੋ ਗਏ ਹਨ। ਜਦੋਂ ਕਿ ਪਹਿਲਾਂ ਪਹਿਲ "ਮਨੋਕਲਪਨਾ ਉੱਤੇ ਆਧਾਰਿਤ ਹਰੇਕ ਬਿਰਤਾਂਤਕ ਰਚਨਾ ਨੂੰ- ਉਹ ਪ੍ਰੇਮ ਗਾਥਾ ਹੁੰਦੀ ਜਾਂ ਪਰੀ ਕਥਾ, ਜਨੌਰ ਕਹਾਣੀ ਹੁੰਦੀ ਜਾਂ ਨੀਤੀ ਕਥਾ-ਗਲਪ ਮੰਨ ਲਿਆ ਜਾਂਦਾ ਸੀ। ਮਗਰੋਂ ਸਮੇਂ ਦੇ ਲੰਘਣ ਨਾਲ ਗਲਪਕਾਰੀ ਦੀ ਤਕਨੀਕ ਪ੍ਰਫੁੱਲਿਤ ਹੋਣ ਉਤੇ ਇਸਦਾ ਘੇਰਾ ਸੰਕੁਚਿਤ ਹੁੰਦਾ ਗਿਆ। ਅੱਜ ਇਹ ਕੇਵਲ ਨਾਵਲ ਅਤੇ ਨਿੱਕੀ-ਕਹਾਣੀ ਦਾ ਸੂਚਕ ਪਦ ਬਣ ਕੇ ਰਹਿ ਗਿਆ ਹੈ।"[67] ਇਨ੍ਹਾਂ ਵਿਚੋਂ ਨਾਵਲ ਆਧੁਨਿਕ ਗਲਪੀ ਸਾਹਿਤਕ ਰੂਪਾਕਾਰਾਂ ਵਿਚ ਅਜਿਹਾ ਗਦਾਤਮਿਕ-ਬਿਰਤਾਂਤਕ ਰੂਪਾਕਾਰ ਹੈ, ਜਿਹੜਾ ਯਥਾਰਥਵਾਦੀ-ਦ੍ਰਿਸ਼ਟੀ ਦੁਆਰਾ ਸਮਾਜਕ-ਯਥਾਰਥ ਦੇ ਵਿਭਿੰਨ ਪੱਖਾਂ ਨੂੰ ਉਨ੍ਹਾਂ ਦੀ ਵਿਸ਼ਾਲਤਾ ਤੇ ਸਮੁੱਚਤਾ ਵਿਚ ਪੁਨਰ-ਸਿਰਜਤ ਕਰਦਾ ਹੋਇਆ, ਇਨ੍ਹਾਂ ਦੇ ਅੰਤਰ-ਵਿਰੋਧਾਂ ਅਤੇ ਅੰਤਰ-ਸੰਬੰਧਾਂ ਨੂੰ ਸੁਹਜਾਤਮਿਕ ਗਿਆਨ ਦੁਆਰਾ ਪੇਸ਼ ਕਰਦਾ ਹੈ ਤੇ ਸਮਾਜਕ-ਯਥਾਰਥ ਪ੍ਰਤੀ ਨਵੀਨ ਸਮਝ ਪੈਦਾ ਕਰਦਾ ਹੋਇਆ ਇਸ ਨੂੰ ਪ੍ਰਭਾਵਿਤ ਕਰਨ ਦੀ ਸਮਰੱਥਾ ਵੀ ਰੱਖਦਾ ਹੈ। ਇਸ ਆਧੁਨਿਕ ਰੂਪਾਕਾਰ ਦੇ ਸਮਾਨਾਂਤਰ ਆਧੁਨਿਕ ਨਿੱਕੀ ਕਹਾਣੀ ਨਾ ਤਾਂ ਨਾਵਲ ਦਾ ਛੋਟਾ ਰੂਪ ਹੈ ਤੇ ਨਾ ਹੀ ਨਿਰੋਲ ਪ੍ਰਾਚੀਨ ਕਥਾ-ਰੂਪਾਂ ਦਾ ਵਿਕਸਿਤ ਰੂਪ, ਸਗੋਂ ਕਹਾਣੀ ਆਧੁਨਿਕ ਸੰਵੇਦਨਾ ਦੇ ਅਧੀਨ ਵਿਕਸਤ ਹੋਇਆ ਰੂਪਾਕਾਰ ਹੈ, ਜਿਸ ਦੀ ਰੂਪਾਕਾਰਕ-ਵਿਸ਼ੇਸ਼ਤਾਵਾਂ ਦੀਆਂ ਜੜ੍ਹਾਂ ਆਦਿ-ਕਾਲ ਤੱਕ ਪਸਰੀਆਂ ਹੋਈਆਂ ਹਨ ਤੇ ਆਧੁਨਿਕ ਕਾਲ ਵਿਚ ਇਸ ਦੀ ਹੋਂਦ ਸੰਖੇਪਤਾ ਤੇ ਸੰਕੇਤਕਤਾ ਵਿਚ ਲੁਪਤ ਹੈ, ਜੋ ਮਨੁੱਖੀ ਤਨਾਉ/ਟਕਰਾਉ ਨੂੰ ਵਿਡੰਬਨਾ ਦੇ ਜ਼ਾਬੀਏ ਤੋਂ ਚਿਤਰਦੀ, ਇਤਿਹਾਸ ਪਾਸਾਰਾਂ ਵਿਚ ਜਾਣ ਤੋਂ ਗੁਰੇਜ਼ ਕਰਦੀ ਹੈ ਤੇ ਮਨੁੱਖ ਨੂੰ ਉਸਦੀਆਂ ਸੀਮਾਵਾਂ ਤੇ ਸੰਭਾਵਨਾਵਾਂ ਦੇ ਪਰਸਪਰ ਸੰਬੰਧਾਂ ਸਹਿਤ ਪ੍ਰਸਤੁਤ ਕਰਦੀ ਹੈ

ਇਸ ਪ੍ਰਕਾਰ 'ਗਲਪ' ਨੇ ਮਨੁੱਖੀ ਹਯਾਤੀ ਨਾਲ ਉਤਪੰਨ ਹੋ ਕੇ ਤੇ ਮਨੁੱਖੀ-ਚੇਤਨਾ ਦੇ ਸਮਾਨਾਂਤਰ ਵਿਕਾਸ ਕਰਦੇ ਹੋਇਆ, ਆਦਿ-ਕਾਲ ਤੋਂ ਸਮਕਾਲ ਤੱਕ ਕਿਸੇ

ਨਾ ਕਿਸੇ ਰੂਪ ਵਿਚ ਆਪਣੀ ਹੋਂਦ ਬਣਾਈ ਰੱਖੀ ਹੈ। ਗਲਪੀ-ਸਿਰਜਨਾ ਭਾਵੇਂ ਕਿਸੇ ਵੀ ਰੂਪ ਵਿਚ ਕਿਉਂ ਨਾ ਹੋਵੇ ਇਹ ਨਿਰੋਲ ਮਿੱਥਿਆ ਜਾਂ ਝੂਠ ਨਹੀਂ ਹੁੰਦੀ, ਸਗੋਂ ਇਸ ਦੀ ਰਚਨਾ-ਵਸਤੂ ਸਮਾਜਕ-ਯਥਾਰਥ ਪ੍ਰਤੀ ਵਫ਼ਾ ਪਾਲਦੀ ਹੋਈ ਸਮਾਜਕ-ਯਥਾਰਥ ਦਾ ਰੂਪਾਂਤ੍ਰਿਤ ਹੋਇਆ ਅਜਿਹਾ ਪ੍ਰਤਿਨਿਧ ਬਿੰਬ ਉਸਾਰਦੀ ਹੈ, ਜਿਹੜਾ ਰਚਨਾਕਾਰ ਦੀ ਰਚਨਾ-ਦ੍ਰਿਸ਼ਟੀ ਵਿਚੋਂ ਲੰਘਕੇ ਰਚਨਾ-ਵਿਧੀ ਦੀ ਕਲਾਤਮਿਕ ਸੰਗਤੀ ਨਾਲ ਸੁਹਜਾਤਮਿਕ ਤੇ ਸਾਪੇਖ-ਖ਼ੁਦਮੁਖ਼ਤਾਰ ਰੂਪ ਧਾਰਦੀ ਸੱਚੀ ਤੇ ਮੰਨਣਯੋਗ ਹੁੰਦੀ ਹੈ ਅਤੇ ਆਪਣੇ ਵਿਚ ਸਮੋਏ ਵਿਚਾਰਾਂ ਤੇ ਭਾਵਾਂ ਨਾਲ ਪਾਠਕ/ਸਰੋਤੇ ਲਈ ਸਮਾਜਕ-ਯਥਾਰਥ ਨੂੰ ਉੱਚ ਤੇ ਉੱਤਮ ਬਣਾਉਣ ਲਈ ਸੰਦੇਸ਼ ਸੰਚਾਲਿਤ ਕਰਦੀ ਹੈ। ਇਸ ਤਰ੍ਹਾਂ ਗਲਪ ਸਮਾਜਕ-ਯਥਾਰਥ ਵਿਚੋਂ ਪੈਦਾ ਹੋਕੇ ਵੀ ਸਮਾਜਕ-ਯਥਾਰਥ ਨੂੰ ਪ੍ਰਭਾਵਿਤ ਕਰਨ ਦੀ ਵਧੇਰੇ ਸਮਰੱਥਾ ਰੱਖਦਾ ਹੈ ਤੇ ਗਲਪ ਵਿਚਲੇ ਇਨ੍ਹਾਂ ਤੱਤਾਂ ਦੀ ਸਮਰੱਥਾ ਕਾਰਨ ਹੀ ਗਲਪ ਆਧੁਨਿਕ ਯੁੱਗ ਦੀ ਲੋਕ-ਪ੍ਰਿਯ ਤੇ ਲੋਕ-ਹਿਤੈਸ਼ੀ ਵਿਧਾ ਹੈ।



**ਹਵਾਲੇ ਤੇ ਟਿੱਪਣੀਆਂ :**


1. ਸੁਰਜੀਤ ਸਿੰਘ ਭੱਟੀ, ***ਮਾਰਕਸਵਾਦੀ ਸਮੀਖਿਆ-ਸਿਧਾਂਤ***, ਪੰਨਾ-34
2. ਗੁਰਬਖ਼ਸ਼ ਸਿੰਘ ਫ਼ਰੈਂਕ, ***ਵਿਰੋਧ ਵਿਕਾਸ ਤੇ ਸਾਹਿਤ***, ਪੰਨਾ-7
3. ਜੋਗਿੰਦਰ ਸਿੰਘ ਰਾਹੀ, ***ਪੰਜਾਬੀ ਨਾਵਲ***, ਪੰਨਾ-10
4. ਟੀ. ਆਰ. ਵਿਨੋਦ, ***ਆਉ ਨਾਵਲ ਪੜ੍ਹੀਏ***, ਪੰਨਾ-108
5. ਸੋਹਿੰਦਰ ਸਿੰਘ ਵਣਜਾਰਾ ਬੇਦੀ, ***ਮੱਧਕਾਲੀਨ ਪੰਜਾਬੀ ਕਥਾ : ਰੂਪ ਤੇ ਪਰੰਪਰਾ***, ਪੰਨਾ-126
6. ਸੁਰਿੰਦਰ ਕੁਮਾਰ ਦਵੇਸ਼ਵਰ (ਸੰਪਾ.), ***ਨਾਵਲ ਸ਼ਾਸਤਰ ਤੇ ਪੰਜਾਬੀ ਨਾਵਲ***, ਭੂਮਿਕਾ ਪੰਨਾ ਰਹਿਤ
7. ਉਹੀ, ***ਪੰਜਾਬੀ ਗਲਪ-ਚਿੰਤਨ***, ਪੰਨਾ-12
8. Rena Wellek and Austin Warren, *Theory of Literature*, p. 278
9. ਗੁਰਦਿਆਲ ਸਿੰਘ, ***ਲੇਖਕ ਦਾ ਅਨੁਭਵ ਤੇ ਸਿਰਜਨ ਪਰਕਿਰਿਆ***, ਪੰਨਾ-70
10. ਉਹੀ,***ਪੰਜਾਬੀ ਗਲਪ-ਚਿੰਤਨ***, ਪੰਨਾ-13
11. Joan Rockwell, *Fact in Fiction: The Use of Literature in the Systematic Study of Society*, p. 4
12. ਵਿ. ਗ੍ਰਿ. ਅਫ਼ਾਨਾਸੀਏਵ, ***ਦਾਰਸ਼ਨਿਕ ਗਿਆਨ ਦੇ ਮੁਢਲੇ ਨਿਯਮ***, ਪੰਨਾ-174
13. ਗੁਰਲਾਲ ਸਿੰਘ, ***'ਵਾਸਤਵਿਕਤਾ ਯਥਾਰਥ ਤੇ ਨਾਵਲ', ਨਾਵਲ ਦੀ ਵਿਧਾ***, ਸੰਪਾ. *ਜੋਗਿੰਦਰ ਸਿੰਘ ਨਹਿਰੂ*, ਪੰਨਾ-81
14. ਨਾਮਵਰ ਸਿੰਘ, ***ਇਤਿਹਾਸ ਔਰ ਆਲੋਚਨਾ***, ਪੰਨਾ-46
15. A. Zis, *Foundation of Marxist Aesthetics*, p. 125

16. ਉਹੀ, ***ਲੇਖਕ ਦਾ ਅਨੁਭਵ ਤੇ ਸਿਰਜਨ ਪਰਕਿਰਿਆ***, ਪੰਨਾ-7
17. Howard Fast, *Literature and Reality*, p. 36
18. ਉਹੀ, ***ਵਾਸਤਵਿਕਤਾ ਯਥਾਰਥ ਤੇ ਨਾਵਲ***, ਪੰਨਾ-81
19. ਬੋਰਿਸ ਸੁਚਕੋਵ, ***ਯਥਾਰਥਵਾਦ ਦਾ ਇਤਿਹਾਸ***, ਪੰਨਾ-96
20. ਜੀ. ਵੀ. ਪਲੈਖ਼ਾਨੋਵ, ***ਕਲਾ ਤੇ ਸਮਾਜਕ ਜੀਵਨ,*** ਪੰਨਾ-36
21. ਮਾਰਕਸ ਤੇ ਏਂਗਲਜ, ***ਸਾਹਿਤ ਅਤੇ ਕਲਾ,*** ਪੰਨਾ-102
22. Ibid, *Foundation of Marxist Aesthetics*, p. 129
23. Ibid, *Fact in Fiction: The Use of Literature in the Systematic Study of Societ (preface),* p. VIII
24. ਉਹੀ, ***ਲੇਖਕ ਦਾ ਅਨੁਭਵ ਤੇ ਸਿਰਜਨ ਪਰਕਿਰਿਆ***, ਪੰਨਾ-77-78
25. ਓਮ ਪ੍ਰਕਾਸ਼ ਗਰੇਵਾਲ, ***'ਸਾਹਿਤਯ ਔਰ ਵਿਚਾਰਧਾਰਾ', ਮਾਰਕਸਵਾਦੀ ਸੌਂਦਰਯ ਸ਼ਾਸਤਰ,*** *ਸੰਪਾ. ਕਮਲਾ ਪ੍ਰਸਾਦ, ਮੈਨੇਜਰ ਪਾਂਡੇ, ਗਿਆਨ ਰੰਜਨ*, ਪੰਨਾ-27
26. ਬਲਦੇਵ ਸਿੰਘ ਧਾਲੀਵਾਲ, ***ਪੰਜਾਬੀ ਕਹਾਣੀ ਦਾ ਦ੍ਰਿਸ਼ਟੀਮੂਲਕ ਅਧਿਐਨ***, ਪੰਨਾ-10
27. ਐਮ. ਖ਼ਰਾਪਚੈਂਕੋ, ***ਲੇਖਕ ਦੀ ਰਚਣਈ ਸ਼ਖ਼ਸੀਅਤ ਅਤੇ ਸਾਹਿੱਤ ਦਾ ਵਿਕਾਸ***, ਪੰਨਾ-9
28. ਹਰਿਭਜਨ ਸਿੰਘ, ***ਪਾਰਗਾਮੀ***, ਪੰਨਾ-12
29. ਕਿਸ਼ਨ ਸਿੰਘ, ***ਸਾਹਿਤ ਦੀ ਸਮਝ***, ਪੰਨਾ-157
30. ਉਹੀ, ***ਪੰਜਾਬੀ ਗਲਪ ਚਿੰਤਨ***, ਪੰਨਾ-14
31. ਉਹੀ, ***ਲੇਖਕ ਦਾ ਅਨੁਭਵ ਤੇ ਸਿਰਜਨ ਪਰਕਿਰਿਆ***, ਪੰਨਾ-72
32. ਉਹੀ, ***ਪੰਜਾਬੀ ਕਹਾਣੀ ਦਾ ਦ੍ਰਿਸ਼ਟੀਮੂਲਕ ਅਧਿਐਨ***, ਪੰਨਾ-10
33. ਬਲਦੇਵ ਸਿੰਘ ਧਾਲੀਵਾਲ, ***ਪੰਜਾਬੀ ਬਿਰਤਾਂਤ ਪ੍ਰਵਚਨ***, ਪੰਨਾ-28
34. ਟੀ. ਆਰ. ਵਿਨੋਦ, ***ਸਾਹਿਤ ਆਲੋਚਨਾ (ਸਿਧਾਤ ਤੇ ਸਿਧਾਂਤਕਾਰ)***, ਪੰਨਾ-91
35. ਸੰਤ ਸਿੰਘ ਸੇਖੋਂ, ***ਸਮੀਖਿਆ ਪ੍ਰਣਾਲੀਆਂ***, ਪੰਨਾ-6
36. ਉਹੀ, ***ਸਾਹਿਤ ਆਲੋਚਨਾ (ਸਿਧਾਤ ਤੇ ਸਿਧਾਂਤਕਾਰ)***, ਪੰਨਾ-99
37. ਉਹੀ, ***ਕਲਾ ਤੇ ਸਮਾਜਕ ਜੀਵਨ***, ਪੰਨਾ-25
38. ਉਹੀ, ***ਲੇਖਕ ਦਾ ਅਨੁਭਵ ਤੇ ਸਿਰਜਨ ਪਰਕਿਰਿਆ,*** ਪੰਨਾ-48-49
39. ਗੋਪਾਲ ਰਾਏ, ***ਉਪਨਿਆਸ ਦਾ ਸ਼ਿਲਪ***, ਪੰਨਾ-14
40. ਸੁਰਿੰਦਰ ਕੁਮਾਰ ਦਵੇਸ਼ਵਰ (ਸੰਪਾ.) ***ਨਾਵਲ ਸ਼ਾਸਤਰ ਤੇ ਪੰਜਾਬੀ ਨਾਵਲ***, ਪੰਨਾ-192
41. Robert Scholes and Robert Kellogg, *The Nature of Narrative*, p. 4
42. ਜੋਗਿੰਦਰ ਸਿੰਘ ਰਾਹੀ, ***ਸਮਾਂ ਤੇ ਸੰਵਾਦ***, ਪੰਨਾ-150
43. ਹਰਿਭਜਨ ਸਿੰਘ, ***ਰਚਨਾ ਸੰਰਚਨਾ***, ਪੰਨਾ-11
44. ਉਹੀ, ਪੰਨਾ-11
45. ਗੁਰਦਿਆਲ ਸਿੰਘ, ***'ਨਾਵਲ ਵਿਚ ਦ੍ਰਿਸ਼ਟੀ-ਬਿੰਦੂ', ਨਾਵਲ ਸ਼ਾਸਤਰ ਤੇ ਪੰਜਾਬੀ ਨਾਵਲ,*** *ਸੰਪਾ. ਐਸ. ਕੇ. ਦਵੇਸ਼ਵਰ,* ਪੰਨਾ-112

46. ਟੀ. ਆਰ. ਵਿਨੋਦ, ***ਨਾਵਲ ਆਲੋਚਨਾ ਸ਼ਬਦਾਵਲੀ ਕੋਸ਼***, ਪੰਨਾ-37
47. ਹਰਿਭਜਨ ਸਿੰਘ, ***ਰਚਨਾ-ਸੰਰਚਨਾ***, ਪੰਨਾ-11
48. Edwin Muir, *The Structure of The Novel, ,* P. 16
49. Ibid , p. 19
50. ਅਮਰਜੀਤ ਕੌਰ, ***ਮਨੋਵਿਸ਼ਲੇਸ਼ਣੀ ਸਿਧਾਂਤ ਅਤੇ ਨਰਿੰਜਨ ਤਸਨੀਮ ਦੇ ਨਾਵਲ***, ਪੰਨਾ-16
51. ਉਹੀ, ***ਪੰਜਾਬੀ ਨਾਵਲ***, ਪੰਨਾ-10
52. ਉਹੀ, ***ਆਉ ਨਾਵਲ ਪੜ੍ਹੀਏ***, ਪੰਨਾ-7
53. ਉਹੀ, ***ਪੰਜਾਬੀ ਨਾਵਲ***, ਪੰਨਾ-12
54. ਉਹੀ, ***ਨਾਵਲ ਆਲੋਚਨਾ ਸ਼ਬਦਾਵਲੀ ਕੋਸ਼***, ਪੰਨਾ-77
55. M. H. Abrams, *The Glossary of The Literary Terms*, p. 165
56. ਗੁਰਪਾਲ ਸਿੰਘ ਸੰਧੂ, ***ਪੰਜਾਬੀ ਨਾਵਲ : ਚਿਹਨ-ਵਿਗਿਆਨਿਕ ਅਧਿਐਨ***, ਪੰਨਾ-59
57. ਹਰਿਭਜਨ ਸਿੰਘ, ***ਸਾਹਿਤ ਅਧਿਐਨ***, ਪੰਨਾ-55
58. ਮੋਹਨਜੀਤ, ***'ਸ਼ੈਲੀ-ਵਿਗਿਆਨਕ ਅਧਿਐਨ ਪ੍ਰਣਾਲੀ', ਸਾਹਿਤ ਅਧਿਐਨ ਵਿਧੀਆਂ***, *ਸੰਪਾ. ਰਤਨ ਸਿੰਘ ਜੱਗੀ*, ਪੰਨਾ-257
59. J. M. Murry, *The Problem of Style*, p. 5
60. ਗੁਰਬਖ਼ਸ਼ ਸਿੰਘ ਫ਼ਰੈਂਕ, ***ਵਿਰੋਧ ਵਿਕਾਸ ਤੇ ਸਾਹਿਤ***, ਪੰਨਾ-41
61. ਉਹੀ, ਪੰਨਾ-42
62. ਉਹੀ, ਪੰਨਾ-41
63. Northrop Frye, *Anatomy of Critism*, p. 33-34
64. ਮਾਰਕਸ ਤੇ ਏਂਗਲਜ਼, ***ਕਮਿਊਨਿਸਟ ਪਾਰਟੀ ਦਾ ਮੈਨੀਫ਼ੈਸਟੋ***, ਪੰਨਾ-30
65. Ralph Fox, *The Novel and The People*, p. 19
66. ਕਿਸ਼ਨ ਸਿੰਘ, ***'ਨਾਵਲ ਪੂੰਜੀਵਾਦੀ ਯੁੱਗ ਦੀ ਉਪਜ', ਨਾਵਲ ਸ਼ਾਸਤਰ ਤੇ ਪੰਜਾਬੀ ਨਾਵਲ***, *(ਸੰਪਾ.)* ਸੁਰਿੰਦਰ ਕੁਮਾਰ ਦਵੇਸ਼ਵਰ, ਪੰਨਾ-47-48
67. M. H. Abrams, *The Glossary of The Literary Terms*, p. 59-60

*In a inclusive sense, fiction is any literary narrative, whether in prose or verse, which is invented instead of being an account of events that is fact happened. In a narrower sense, however, fiction denotes only narratives that are written in prose (the novel and short story).*

**M.H. Abrams**

# ਆਧੁਨਿਕ ਗਲਪੀ-ਵਿਧਾਵਾਂ : ਨਾਵਲ-ਰੂਪ ਤੇ ਕਹਾਣੀ-ਰੂਪ

ਆਧੁਨਿਕ ਗਲਪੀ-ਸਿਰਜਨਾਵਾਂ ਇਕ ਵਿਸ਼ੇਸ਼ ਪ੍ਰਕਾਰ ਦੇ ਵਸਤੂਮੁੱਖ, ਵਿਗਿਆਨਿਕ ਤੇ ਤਾਰਕਿਕ ਸਥਿਤੀਆਂ/ਪ੍ਰਸਥਿਤੀਆਂ ਦੀ ਉਪਜ ਹਨ, ਜਿਨ੍ਹਾਂ ਦਾ ਆਪਣਾ ਆਧਾਰ ਸੰਬੰਧਿਤ ਸਮਾਜ ਦੇ ਇਤਿਹਾਸਕ-ਪਰਿਵੇਸ਼ ਵਿਚੋਂ ਪੈਦਾ ਹੋਈਆਂ ਵਿਸ਼ੇਸ਼ ਪ੍ਰਕਾਰ ਦੀਆਂ ਭੌਤਿਕ ਤੇ ਬੌਧਿਕ ਸਥਿਤੀਆਂ ਹਨ। ਜਿਨ੍ਹਾਂ ਦੀ ਅਭਿਵਿਅਕਤੀ ਪੂਰਵਵਰਤੀ ਗਲਪੀ-ਸਿਰਜਨਾਵਾਂ ਦੀਆਂ ਰੂਪਗਤ ਸੰਭਾਵਨਾਵਾਂ ਦੀ ਸੀਮਿਤ-ਸਮਰੱਥਾ ਤੋਂ ਬਾਹਰ ਹੋਣ ਕਾਰਨ, ਨਵੀਨ ਗਲਪੀ-ਸਿਰਜਨਾਵਾਂ (ਨਾਵਲ ਤੇ ਕਹਾਣੀ) ਆਪਣੇ ਵਿਸ਼ੇਸ਼ ਦੀਰਘ ਤੇ ਲਚਕੀਲੇ ਰੂਪਾਕਾਰਕ ਵਿਸ਼ੇਸ਼ਤਾਵਾਂ ਦੁਆਰਾ ਜਟਿਲ ਸਮਾਜ ਨੂੰ ਉਸ ਦੀ ਜਟਿਲਤਾ ਤੇ ਸੰਪੂਰਨਤਾ ਵਿਚ ਅਭਿਵਿਅਕਤ ਕਰਨ ਲਈ ਹੋਂਦ ਗ੍ਰਹਿਣ ਕਰਦੀਆਂ ਹਨ। ਇਸ ਕਾਰਨ ਸਮਕਾਲੀ ਸਮੇਂ ਵਿਚ ਗਲਪ ਦੇ ਅਰਥ ਸੰਕੁਚਿਤ ਹੋਕੇ ਕੇਵਲ ਆਧੁਨਿਕ ਗਲਪੀ-ਸਿਰਜਨਾਵਾਂ ਵਿਚ ਹੀ ਸੀਮਿਤ ਹੋ ਗਏ ਹਨ। ਜਦੋਂ ਕਿ ਪਹਿਲਾਂ ਪਹਿਲ "ਮਨੋਕਲਪਨਾ ਉੱਤੇ ਆਧਾਰਿਤ ਹਰੇਕ ਬਿਰਤਾਂਤਕ ਰਚਨਾ ਨੂੰ, ਉਹ ਪ੍ਰੇਮ ਗਾਥਾ ਹੁੰਦੀ ਜਾਂ ਪਰੀ ਕਥਾ, ਜਨੌਰ ਕਹਾਣੀ ਹੁੰਦੀ ਜਾਂ ਨੀਤੀ ਕਥਾ, ਗਲਪ ਮੰਨ ਲਿਆ ਜਾਂਦਾ ਸੀ। ਮਗਰੋਂ ਸਮੇਂ ਦੇ ਲੰਘਣ ਨਾਲ ਗਲਪਕਾਰੀ ਦੀ ਤਕਨੀਕ ਪ੍ਰਫੁੱਲਿਤ ਹੋਣ ਉਤੇ ਇਸਦਾ ਘੇਰਾ ਸੰਕੁਚਿਤ ਹੁੰਦਾ ਗਿਆ। ਅੱਜ ਇਹ ਕੇਵਲ ਨਾਵਲ ਅਤੇ ਨਿੱਕੀ-ਕਹਾਣੀ ਦਾ ਸੂਚਕ ਪਦ ਬਣ ਦੇ ਰਹਿ ਗਿਆ ਹੈ।"[1] ਇਸ ਲਈ ਹੁਣ ਨਾਵਲ ਤੇ ਕਹਾਣੀ ਦੇ ਰੂਪ-ਵਿਧਾਨ ਬਾਰੇ ਸੰਖੇਪ ਵਿਚ ਜਾਣ ਲੈਣਾ ਉੱਚਿਤ ਹੋਵੇਗਾ, ਕਿਉਂਜੋ ਸਮਕਾਲੀ ਸਮੇਂ ਵਿਚ ਮਨੁੱਖ ਦਾ ਪ੍ਰਤੱਖ ਤੇ ਨੇੜੇ ਦਾ ਸੰਬੰਧ ਇਨ੍ਹਾਂ ਆਧੁਨਿਕ ਗਲਪੀ-ਸਿਰਜਨਾਵਾਂ ਨਾਲ ਹੀ ਹੈ।

**ਨਾਵਲ ਰੂਪ :**

ਨਾਵਲ ਸ਼ਬਦ ਦੀ ਵਿਉਂਤਪਤੀ ਲਤਾਨੀ ਭਾਸ਼ਾ ਦੇ ਸ਼ਬਦ Novella ਜਾਂ Novels ਤੋਂ ਹੋਈ ਕਿਆਸ ਕੀਤੀ ਜਾਂਦੀ ਹੈ, ਜਿਨ੍ਹਾਂ ਦੇ ਕੋਸ਼ਗਤ ਅਰਥ ਕ੍ਰਮਵਾਰ 'ਨਵਾਂ ਜਾਂ ਅਨੋਖਾ' ਤੇ 'ਤਾਜ਼ੀ ਜਾਂ ਸੱਚੀ ਘਟਨਾ' ਦੇ ਅਰਥਾਂ ਨੂੰ ਪ੍ਰਗਟਾਉਂਦੇ ਹੋਏ ਜਿਥੇ ਨਾਵਲੀ-ਸਿਰਜਨਾ ਨੂੰ ਮਨੁੱਖੀ-ਜ਼ਿੰਦਗੀ ਦੀ ਤਾਜ਼ਾ ਜਾਂ ਸੱਚੀ ਜਾਣਕਾਰੀ ਦੇਣ ਵਾਲੇ ਨਿਵੇਕਲੇ ਬਿਰਤਾਂਤਕ ਰੂਪਕਾਰ ਵੱਜੋਂ ਸਥਾਪਿਤ ਕਰਦੇ ਹਨ, ਉਥੇ ਇਸ ਦੀ ਹੋਂਦ-ਵਿਧੀ ਵੱਲ ਵੀ ਸੰਕੇਤ ਕਰਦੇ ਹਨ, ਕਿਉਂਕਿ "ਇਕ ਬਿਰਤਾਂਤਕ ਕਲਾ ਰੂਪ ਵਜੋਂ ਨਾਵਲ ਕਿਸੇ ਸਮਾਜ ਵਿਚ ਉਸ ਯੁਗ ਵਿਚ ਪੈਦਾ ਹੁੰਦਾ ਹੈ ਜਦੋਂ ਮਨੁੱਖ ਦੇ ਵਿਚਾਰਾਂ, ਵਿਹਾਰਾਂ ਤੇ ਸਰੋਕਾਰਾਂ ਦਾ ਆਧਾਰ ਮਿੱਥ-ਚੇਤਨਾ ਦੀ ਥਾਂ ਵਿਗਿਆਨਿਕ ਤੇ ਯਥਾਰਥ ਆਧਾਰਿਤ ਚੇਤਨਾ"[2] ਬਣ ਜਾਂਦੀ ਹੈ ਅਤੇ ਮਨੁੱਖ ਆਪਣੀ ਹੋਣੀ ਪ੍ਰਤੀ ਜਾਗ੍ਰਿਤ ਹੁੰਦਾ ਹੋਇਆ

ਵਾਸਤਵਿਕਤਾ (actuality) ਨੂੰ ਯਥਾਰਥਕ-ਦ੍ਰਿਸ਼ਟੀ ਨਾਲ ਆਦਰਸ਼ ਜਾਂ ਰੁਮਾਂਸ ਦੇ ਸ਼ੀਸ਼ੇ ਲਾਹ ਕੇ ਵੇਖਦਾ ਹੈ। ਇਹੋ ਯਥਾਰਥਕ ਦ੍ਰਿਸ਼ਟੀ ਨਾਵਲੀ-ਸਿਰਜਨਾ ਦੀ ਹੋਂਦ-ਵਿਧੀ ਨੂੰ ਪੂਰਵਵਰਤੀ ਬਿਰਤਾਂਤਕ-ਸਿਰਜਨਾਵਾਂ ਨਾਲੋਂ ਨਿਖੇੜਕੇ, ਨਿਵੇਕਲਾ ਜਾਂ ਅਨੋਖਾ ਬਣਾ ਦਿੰਦੀ ਹੈ। ਇਸ ਕਾਰਨ ਹੀ ਇਆਨ ਵਾਟ (Ian Watt) ਨਾਵਲ ਦੀ ਹੋਂਦ-ਵਿਧੀ ਨੂੰ ਯਥਾਰਥਵਾਦੀ ਸੁਭਾਅ ਵਿਚ ਨਿਸ਼ਚਿਤ ਕਰਦਾ ਤੇ ਇਸਨੂੰ ਪੂਰਵਲੇ ਰੂਪਾਕਾਰਾਂ ਨਾਲੋਂ ਨਿਖੇੜਦਾ ਹੋਇਆ ਲਿਖਦਾ ਹੈ:

> *ਨਾਵਲ ਸਾਹਿਤ ਦੀ ਉਹ ਵਿਧਾ ਹੈ ਜਿਸ ਵਿਚ ਵਿਅਕਤੀ ਅਤੇ ਨਵ-ਗੀਤ ਦੇ ਪੁਨਰ-ਨਿਰਧਾਰਨ ਦੀ ਭਾਵਨਾ ਪੂਰਨ ਰੂਪ ਵਿਚ ਝਲਕਦੀ ਹੈ। ਪੁਰਾਣੀਆਂ ਸਾਹਿਤਕ ਵਿਵਸਥਾਵਾਂ ਵਿਚ ਪਰੰਪਰਾ ਦਾ ਅਨੁਕਰਣ ਹੀ ਸੱਚ ਦੀ ਕਸੌਟੀ ਸੀ। ਉਦਾਹਰਣ ਵਜੋਂ ਪ੍ਰਾਚੀਨ ਤੇ ਪੁਨਰ ਜਾਗਰਣ ਯੁੱਗ ਦੇ ਮਹਾਂਕਾਵਿ ਵਿਚ ਕਥਾਨਕ ਅਤੀਤ ਦੇ ਇਤਿਹਾਸ ਤੇ ਦੰਤ-ਕਥਾਵਾਂ ਤੇ ਆਧਾਰਿਤ ਸੀ ਤੇ ਲੇਖਕ ਦੇ ਪ੍ਰਤਿਪਾਦਨ ਦੀ ਯੋਗਤਾ, ਸ਼ੈਲੀ ਦੇ ਨਿਰਧਾਰਿਤ ਭਾਵਾਂ ਦੇ ਅਨੁਸਾਰ ਸਾਹਿਤਕ ਮਰਿਆਦਾ/ਸ੍ਰਿਸ਼ਟਤਾ ਪ੍ਰਦਰਸ਼ਿਤ ਕਰਨ ਤੋਂ ਗਿਣੀ ਜਾਂਦੀ ਸੀ। ਇਸ ਤਰ੍ਹਾਂ ਸਾਹਿਤਕ ਰੂੜ੍ਹੀਵਾਦ ਨੂੰ ਪਹਿਲੀ ਤੇ ਸਭ ਤੋਂ ਵੱਡੀ ਚੁਨੌਤੀ ਨਾਵਲ ਤੋਂ ਮਿਲੀ।.....ਇਸ ਪ੍ਰਕਾਰ ਨਾਵਲ ਸੰਸਕ੍ਰਿਤੀ ਦਾ ਇਕ ਅਜਿਹਾ ਤਰਕ ਪੂਰਨ ਸਾਹਿਤਕ ਮਾਧਿਅਮ ਹੈ ਜਿਸਨੇ ਪਿਛਲੀਆਂ ਕੁਝ ਸਦੀਆਂ ਵਿਚ ਮੌਲਿਕਤਾ ਤੇ ਨਵੀਨਤਾ ਨੂੰ ਮਹੱਤਵ ਪ੍ਰਦਾਨ ਕੀਤਾ ਹੈ। ਸੋ ਇਸ ਰੂਪ ਨੂੰ 'ਨਾਵਲ' ਨਾਮ ਨਾਲ ਪੁਕਾਰਨਾ ਸਾਰਥਕ ਹੀ ਹੈ ਕਿਉਂਕਿ ਕਿ ਇਸ ਵਿਚ ਨਵੀਨਤਾ ਦੀ ਵਿਸ਼ਿਸ਼ਟਤਾ ਪ੍ਰਤਿਬਿੰਬਤ ਹੁੰਦੀ ਹੈ।*[3]

ਇਸ ਕਾਰਨ ਨਾਵਲੀ-ਸਿਰਜਨਾ ਦੀ ਹੋਂਦ-ਵਿਧੀ ਦਾ ਨਿਵੇਕਲਾ ਤੇ ਨਿਖੜਵਾਂ ਆਧਾਰ ਉਪਰੋਕਤ ਯਥਾਰਥਵਾਦੀ-ਦ੍ਰਿਸ਼ਟੀ ਹੀ ਬਣਦੀ ਹੈ, ਜਿਹੜੀ ਬਾਹਰਮੁੱਖੀ-ਵਾਸਤਵਿਕਤਾ ਨੂੰ ਪ੍ਰਾਥਮਿਕ ਤੇ ਮਿੱਥ/ਆਦਰਸ਼ ਜਾਂ ਚੇਤਨਾ ਨੂੰ ਦੂਜੈਲੀ ਸਵੀਕਾਰ ਕਰਦੀ ਹੈ। ਇਸ ਤਰਜੀਹ ਨੂੰ ਨਾਵਲੀ-ਸਿਰਜਨਾ ਤੋਂ ਪੂਰਵਲੀਆਂ ਗਲਪੀ-ਸਿਰਜਨਾਵਾਂ ਉਲਟੇ ਕ੍ਰਮ ਵਿਚ ਵੇਖਦੀਆਂ ਹਨ। ਇਸ ਕਾਰਨ ਮਨੁੱਖੀ-ਜ਼ਿੰਦਗੀ ਦੇ ਸਮਰੂਪ ਵਾਸਤਵਿਕ ਵੇਰਵੇ ਜਿਸ ਪ੍ਰਕਾਰ ਨਾਵਲੀ-ਸਿਰਜਨਾ ਦੀ ਵਸਤੂ (content) ਵਿਚ ਅਭਿਵਿਅਕਤੀ ਪਾਉਂਦੇ ਹਨ ਉਸ ਤਰ੍ਹਾਂ ਪੂਰਵਵਰਤੀਆਂ ਗਲਪੀ-ਸਿਰਜਨਾਵਾਂ ਵਿਚ ਨਹੀਂ ਪਾਉਂਦੇ। ਭਾਵੇਂ ਕਿ ਪੂਰਵਵਰਤੀ ਗਲਪੀ-ਸਿਰਜਨਾਵਾਂ ਵੀ ਵਾਸਤਵਿਕਤਾ ਨੂੰ ਸਿੱਧੇ ਜਾਂ ਅਸਿੱਧੇ ਰੂਪ ਵਿਚ ਰਚਨਾ-ਵਸਤੂ ਵਜੋਂ ਸਵੀਕਾਰ ਕਰਦੀਆਂ ਹਨ। ਪਰ ਉਨ੍ਹਾਂ ਦੀ ਸੀਮਾ ਵਾਸਤਵਿਕਤਾ ਨੂੰ ਮਿੱਥਕੀ ਜਾਂ ਆਦਰਸ਼ੀ ਦ੍ਰਿਸ਼ਟੀ ਰਾਹੀਂ ਵੇਖਣ ਜਾਂ ਚਿੱਤਰਣ ਵਿਚ ਨਿਹਿਤ ਹੈ ਅਤੇ ਨਾਵਲੀ-ਸਿਰਜਨਾ ਮਿੱਥ ਜਾਂ ਆਦਰਸ਼ ਨੂੰ ਵਾਸਤਵਿਕਤਾ ਨਾਲ ਜੋੜਕੇ ਪਹਿਚਾਣਦੀ ਹੋਈ ਇਨ੍ਹਾਂ ਵਿਚਲੇ ਤਨਾਉ ਨੂੰ ਉਜਾਗਰ ਕਰਦੀ ਹੈ। ਇਸ ਕਾਰਨ ਨਾਵਲੀ-ਸਿਰਜਨਾ ਮਿੱਥ/ਆਦਰਸ਼ ਸਿਰਜਨ ਦੀ ਬਜਾਇ ਮਿੱਥਾਂ ਜਾਂ ਆਦਰਸ਼ਾਂ ਨੂੰ ਤੋੜਦੀ ਹੋਈ ਮਿੱਥ-ਭੰਜਨ (demythification) ਦਾ ਕਾਰਜ ਕਰਦੀ ਹੈ। ਮਿੱਥ-ਭੰਜਨ ਦਾ ਅਰਥ ਮਿੱਥਾਂ/ਆਦਰਸ਼ਾਂ ਦੀ ਨਾਵਲੀ-ਸਿਰਜਨਾ ਵਿਚਲੀ

ਪ੍ਰਸਤੁਤੀ ਦੀ ਮਨਾਹੀ ਤੋਂ ਨਹੀਂ ਸਗੋਂ ਆਦਰਸ਼ਾਂ/ਮਿੱਥਾਂ ਨੂੰ ਯਥਾਰਥ-ਦ੍ਰਿਸ਼ਟੀ ਤੋਂ ਪ੍ਰਸਤੁਤ ਕਰਨ ਤੋਂ ਹੈ, ਕਿਉਂਕਿ ਮਨੁੱਖ ਦੀ ਹੋਂਦ ਇਸ ਜਗਤ ਵਿਚ ਇਕ ਸੰਸਕ੍ਰਿਤਿਕ-ਜੀਵ ਵਜੋਂ ਹੈ ਤੇ "ਸਾਂਸਕ੍ਰਿਤਿਕ ਚੇਤਨਾ ਮੁੱਲਾਂ ਦੀ ਬਣੀ ਹੋਈ ਹੈ। ਇਨ੍ਹਾਂ ਮੁੱਲਾਂ ਦੀ ਪ੍ਰਕ੍ਰਿਤੀ ਜਿਆਦਾਤਰ ਮਿੱਥਕੀ ਹੁੰਦੀ ਹੈ। ਇਨ੍ਹਾਂ ਦੀ ਕੋਈ ਸਥਿਰ ਵਸਤੂ ਹੋਂਦ ਨਹੀਂ ਹੁੰਦੀ, ਇਸ ਲਈ ਇਹ ਪਰਿਵਰਤਨਸ਼ੀਲ ਹੁੰਦੇ ਹਨ। ਅਸੀਂ ਕਿਉਂਕਿ ਇਨ੍ਹਾਂ ਮੁੱਲਾਂ ਨੂੰ ਜਿਉਂਦੇ ਹਾਂ, ਇਸ ਲਈ ਮਿੱਥਾਂ ਦੀ ਅਸਲੀਅਤ ਹੀ ਸਾਂਸਕ੍ਰਿਤਿਕ ਜੀਵਨ ਦੀ ਅਸਲੀਅਤ ਹੈ।.....ਨਾਵਲ, ਪਾਤਰਾਂ, ਘਟਨਾਵਾਂ ਤੇ ਸਥਿਤੀਆਂ ਰਾਹੀਂ ਸਾਡੇ ਜੀਵਨ ਦੇ ਸਾਂਸਕ੍ਰਿਤਿਕ-ਯਥਾਰਥ ਦੀ ਪੁਨਰ-ਸਿਰਜਨਾ ਹੀ ਕਰਦਾ, ਸਗੋਂ ਕਲਾਤਮਕ ਵਿਵੇਕ ਰਾਹੀਂ ਉਸ ਦੇ ਰੂਪ ਵਿਚ ਮਿੱਥਾਂ ਜਾਂ ਆਦਰਸ਼ਾਂ ਦੀ ਵਿਆਖਿਆ ਵੀ ਕਰਦਾ ਹੈ।"[4] ਇਸ ਕਾਰਨ ਨਾਵਲੀ-ਸਿਰਜਨਾ ਵਿਚ ਮਿੱਥਾਂ/ਆਦਰਸ਼ਾਂ ਦੀ ਉਪਸਥਿਤੀ ਮੁੱਲਾਂ ਦੇ ਰੂਪ ਵਿਚ ਹੋਣੀ ਸੁਭਾਵਿਕ ਹੈ। ਜੇਕਰ ਨਾਵਲੀ-ਸਿਰਜਨਾ ਦੇ ਵਿਧਾਨ ਵਿਚ ਇਨ੍ਹਾਂ ਦੀ ਉਪਸਥਿਤੀ ਸੰਬੰਧੀ ਕੋਈ ਵਰਜਣਾ ਲਾਗੂ ਕਰ ਵੀ ਦਿੱਤੀ ਜਾਂਵੇ ਤਾਂ ਨਿਰਸੰਦੇਹ ਇਸ ਵਰਜਣਾ ਦਾ ਅਰਥ ਨਾਵਲੀ-ਸਿਰਜਨਾ ਨੂੰ ਇਸਦੀ ਸਾਹਿਤਕ-ਪਰੰਪਰਾ ਨਾਲੋਂ ਤੋੜਕੇ ਵੇਖਣਾ ਹੋਵੇਗਾ ਜੋ ਕਿਸੇ ਵੀ ਪੱਧਰ 'ਤੇ ਤਾਰਕਿਕ ਨਹੀਂ। ਇਸ ਕਾਰਨ ਨਾਵਲੀ-ਸਿਰਜਨਾ ਵਿਚ ਮਿੱਥਾਂ/ਆਦਰਸ਼ਾਂ ਦੀ ਪ੍ਰਸਤੁਤੀ ਸੰਬੰਧੀ ਵਰਜਣਾ ਤਾਂ ਸੰਭਵ ਨਹੀਂ ਪ੍ਰੰਤੂ ਇਨ੍ਹਾਂ ਨੂੰ ਯਥਾਰਥਕ-ਦ੍ਰਿਸ਼ਟੀ ਰਾਹੀਂ ਪ੍ਰਸਤੁਤ ਕਰਨ ਦੀ ਸ਼ਰਤ ਜ਼ਰੂਰ ਹੈ। ਇਸ ਸੰਦਰਭ ਵਿਚ ਆਪਣੇ ਵਿਚਾਰ ਪ੍ਰਗਟਾਉਂਦਾ ਹੋਇਆ ਇਆਨ ਵਾਟ (Ian Watt) ਲਿਖਦਾ ਹੈ :

> *ਨਾਵਲ ਵਿਚ ਚਿਤਰਿਆ ਯਥਾਰਥਵਾਦ ਇਸ ਗੱਲ ਵਿਚ ਨਿਹਿਤ ਨਹੀਂ ਕਿ ਇਸ ਵਿਚ ਕਿਸ ਪ੍ਰਕਾਰ ਦੇ ਜੀਵਨ ਦਾ ਨਿਰੂਪਣ ਹੈ, ਸਗੋਂ ਇਸ ਗੱਲ ਵਿਚ ਹੈ ਕਿ ਕਿਸ ਢੰਗ ਵਿਚ ਰੂਪਾਂਤ੍ਰਿਤ ਕੀਤਾ ਗਿਆ ਹੈ।*[5]

ਇਸ ਲਈ ਨਾਵਲ ਮਨੁੱਖ ਦੇ ਆਦਰਸ਼ਾਂ/ਮਿੱਥਾਂ ਨੂੰ ਯਥਾਰਥਕ-ਦ੍ਰਿਸ਼ਟੀ ਰਾਹੀਂ ਪੇਸ਼ ਕਰਨ ਵਾਲਾ ਰੂਪਾਕਾਰ ਹੈ। ਇਸ ਅਧੀਨ ਨਾਵਲਕਾਰ ਆਪਣੀ ਯਥਾਰਥਕ-ਦ੍ਰਿਸ਼ਟੀ ਦੁਆਰਾ ਮਨੁੱਖ ਦੀ ਮਿੱਥਕ/ਆਦਰਸ਼ਕ ਸੁਪਨ-ਪੂਰਤੀ ਤੇ ਵਾਸਤਵਿਕ-ਪ੍ਰਾਪਤੀ ਦੇ ਵਿਚਲੇ ਤਨਾਉ ਨੂੰ ਨਾਵਲੀ-ਪਾਤਰਾਂ ਦੀ ਤ੍ਰਾਸਦਿਕ ਸਥਿਤੀ ਬਣਾਕੇ ਪ੍ਰਸਤੁਤ ਕਰਦਾ ਹੈ। ਅਜਿਹਾ ਉਹ ਇਸ ਲਈ ਕਰਦਾ ਹੈ ਕਿਉਂਕਿ ਨਾਵਲ ਵਿਚ ਪ੍ਰਸਤੁਤੀ ਪਾਉਂਦਾ ਸ਼੍ਰੇਣੀਗਤ-ਸਮਾਜ ਦਾ ਮਨੁੱਖ ਸਦਾ ਸੁਪਨ-ਪੂਰਤੀ ਤੇ ਵਾਸਤਵਿਕ-ਪ੍ਰਾਪਤੀ ਵਿਚਲੇ ਤਨਾਉ ਦਾ ਭੋਗਣਹਾਰ ਹੁੰਦਾ ਹੈ ਕਿਉਂਜੋ ਸ਼੍ਰੇਣੀਗਤ ਪੂੰਜੀਵਾਦੀ ਸਮਾਜਕ-ਵਿਵਸਥਾ ਜਿਥੇ ਪਦਾਰਥਕ-ਵਸਤੂਆਂ ਦੀ ਅਧਿਕ ਪੂਰਤੀ ਨਾਲ ਮਨੁੱਖੀ ਅਕਾਂਖਿਆਵਾਂ ਨੂੰ ਬਲ ਦਿੰਦੀ ਹੈ ਉਥੇ ਆਪਣੇ ਸ਼੍ਰੇਣੀਗਤ ਸੁਭਾਅ ਕਾਰਨ ਉਨ੍ਹਾਂ ਦੀ ਪ੍ਰਾਪਤੀ ਲਈ ਉਚਿੱਤ ਸਾਧਨ ਉਪਲੱਭਧ ਨਹੀਂ ਕਰਵਾਉਂਦੀ। ਇਸ ਕਾਰਨ ਮਨੁੱਖ ਦੀ ਸੁਪਨ-ਪੂਰਤੀ ਸਦਾ ਸਥਿਤੀਆਂ ਦੀ ਕਠੋਰਤਾ ਨਾਲ ਟਕਰਾਕੇ ਵਿਖੰਡਤ ਹੋ ਜਾਂਦੀ ਹੈ ਅਤੇ ਉਸ ਦੀ ਵਾਸਤਵਿਕ-ਪ੍ਰਾਪਤੀ ਤੇ ਸੁਪਨ-ਪੂਰਤੀ ਵਿਚਲਾ ਅਸੰਤੁਲਿਨ ਉਸ ਨੂੰ ਤਨਾਉ ਪ੍ਰਦਾਨ ਕਰਦਾ ਹੈ। ਇਸ ਪ੍ਰਸੰਗ ਵਿਚ ਚਰਚਾ ਕਰਦਾ ਹੋਇਆ ਮੇਸ਼ੈਲ ਜ਼ੈਰਾਫ਼ਾ (Michal Zeraffa) ਲਿਖਦਾ ਹੈ :

*ਤੁਲਾਨਤਮਕ ਤੌਰ 'ਤੇ ਆਧੁਨਿਕ ਜਗਤ ਨਾਵਲ ਦਾ ਯੁੱਗ ਹੈ ਜੋ ਬਹੁਤੀ ਵੱਡੀ ਗਿਣਤੀ ਦੁਆਰਾ ਜਟਿਲ, ਖੰਡਿਤ ਤੇ ਅਵਿਵਸਥਤ ਹੋ ਗਿਆ ਹੈ। ਨਾਵਲ ਜ਼ਰੂਰੀ ਤੌਰ 'ਤੇ ਇਕ ਵਿਅਕਤੀ ਦੇ ਜੀਵਨ ਦੀ ਤਲਾਸ਼, ਜਿਸ ਵਿਚ ਉਹ ਕਿਸੇ ਸਮੁੱਚਤਾ, ਇਕਸਾਰਤਾ ਤੇ ਪਹਿਚਾਣ, ਜਿਸ ਦੀ ਤਸਵੀਰ ਉਸ ਵਿਅਕਤੀ ਦੇ ਅੰਦਰ ਡੂੰਘੇਰੀ ਹੈ, ਦੇ ਵਰਨਣ ਨਾਲ ਸੰਬੰਧਿਤ ਹੁੰਦਾ ਹੈ। ਉਸਦੇ ਵਿਨਾਸ਼ ਵਿਚ ਇਹ ਹਿੰਮਤ ਅਸਫ਼ਲ ਹੋ ਜਾਵੇਗੀ (ਕਿਉਂਕਿ) ਇਥੇ (ਪੂੰਜੀਵਾਦੀ-ਵਿਵਸਥਾ ਵਿਚ) ਕੋਈ ਸਾਂਝਾ ਬਿੰਦੂ ਨਹੀਂ, ਜੋ ਨਾਇਕ ਦੀ ਮਾਨਸਿਕਤਾ ਤੇ ਸੰਸਾਰ ਦੀਆਂ ਮੰਡੀ ਕੀਮਤਾਂ ਵਿਚਕਾਰ ਸਮਝੌਤਾ ਕਰਵਾ ਸਕੇ।*[6]

ਇਸ ਪ੍ਰਕਾਰ ਪੂਰਤੀ ਤੇ ਪ੍ਰਾਪਤੀ ਦਾ ਅਸੰਤੁਲਿਨ ਮਨੁੱਖ ਨੂੰ ਤਨਾਉ ਦਾ ਭਾਗੀਦਾਰ ਬਣਾਉਂਦਾ ਹੋਇਆ ਨਾਵਲੀ-ਸਿਰਜਨਾ ਦੀ ਹੋਂਦ-ਵਿਧੀ ਦਾ ਆਧਾਰ ਬਣਦਾ ਹੈ। ਪ੍ਰੰਤੂ ਕਈ ਵਾਰ ਨਾਵਲੀ-ਸਿਰਜਨਾ ਦੀ ਹੋਂਦ ਵਿਧੀ ਨੂੰ ਬਾਹਰਮੁੱਖੀ-ਦ੍ਰਿਸ਼ਟੀ ਦੀ ਬਜਾਇ ਅੰਤਰਮੁੱਖੀ-ਪਹੁੰਚ ਦੇ ਆਧਾਰ 'ਤੇ ਤਨਾਉ-ਗ੍ਰਸਤ ਵਿਧਾ ਵਜੋਂ ਤਾਂ ਸਵੀਕਾਰਿਆ ਜਾਂਦਾ ਹੈ। ਪਰ ਇਸ ਤਨਾਉ ਦੇ ਕਾਰਨਾਂ ਨੂੰ ਬਾਹਰਮੁੱਖੀ-ਵਿਵਸਥਾ ਵਿਚੋਂ ਤਲਾਸ਼ਣ ਦੀ ਬਜਾਇ ਇਸ ਤਨਾਉ ਨੂੰ ਭ੍ਰਾਂਤੀ ਵੱਸ ਜਾਂ ਸਦੀਵੀ ਵਿਖਾਉਣ ਹਿੱਤ ਮਨੁੱਖੀ-ਹੋਣੀ ਦੇ ਰੂਪ ਸਵੀਕ੍ਰਿਤੀ ਦਿੱਤੀ ਜਾਂਦੀ ਹੈ। ਜਿਵੇਂ ਡਾ. ਹਰਿਭਜਨ ਸਿੰਘ ਆਪਣੀ ਅੰਤਰਮੁੱਖੀ-ਪਹੁੰਚ ਦੇ ਆਧਾਰ 'ਤੇ ਲਿਖਦਾ ਹੈ :

*ਸੁਪਨ-ਜਗਤ ਦੇ ਵਸਤੂ ਦੇ ਆਪਸੀ ਸੰਬੰਧਾਂ ਦੇ ਤਨਾਉ ਵਿਚੋਂ ਨਾਵਲ ਦਾ ਜਨਮ ਹੁੰਦਾ ਹੈ। ਇਨ੍ਹਾਂ ਵਿਚੋਂ ਇਕ ਮਾਯਾ ਤੇ ਦੂਸਰਾ ਯਥਾਰਥ ਨਹੀਂ। ਇਸ ਤੱਥ ਦੀ ਭਰਪੂਰ ਵਿਆਖਿਆ ਕਰਨ ਲਈ ਸਭ ਤੋਂ ਵੱਧ ਸਮਰੱਥ ਸਾਹਿਤ ਰੂਪਾਕਾਰ ਹੈ।.....ਅਸਲ ਵਿਚ ਦੋਵੇਂ ਮਨੁੱਖੀ ਹਕੀਕਤ ਦੇ ਦੋ ਪਹਿਲੂ ਹਨ ਜਿਨ੍ਹਾਂ ਦੀਆਂ ਹੋਂਦ ਵਿਧੀਆਂ ਵੱਖ-ਵੱਖ ਹਨ। ਇਨ੍ਹਾਂ ਦੋਹਾਂ ਹੋਂਦ ਵਿਧੀਆਂ ਦੇ ਪਰਸਪਰ ਤਨਾਉ ਨੂੰ ਭੋਗਣਾ ਮਨੁੱਖ ਜਾਤੀ ਦੀ ਹੋਣੀ ਹੈ।*[7]

ਪਰ ਇਹ ਧਿਆਨਯੋਗ ਹੈ ਕਿ ਪੂਰਤੀ ਤੇ ਪ੍ਰਾਪਤੀ ਵਿਚਲੇ ਅੰਤਰ ਵਿਚੋਂ ਉਪਜਿਆ ਤਨਾਉ ਮਨੁੱਖੀ-ਹੋਣੀ ਜਾਂ ਕਿਸੇ ਦੈਵੀ-ਸ਼ਕਤੀ ਦਾ ਪਰਿਣਾਮ ਨਹੀਂ ਸਗੋਂ ਮਨੁੱਖੀ-ਸਮਾਜ ਦੀ ਵਿਸ਼ੇਸ਼ ਸ਼੍ਰੇਣੀਗਤ-ਵਿਵਸਥਾ ਦੀ ਦੇਣ ਹੈ, ਜਿਹੜੀ ਵਿਵਸਥਾ ਪੂੰਜੀਵਾਦੀ-ਵਿਵਸਥਾ ਤੋਂ ਪੂਰਵਲੀਆਂ ਸਮਾਜਕ-ਵਿਵਸਥਾਵਾਂ ਦੇ ਅੰਤਰਗਤ ਵੀ ਆਪਣੇ ਸ਼੍ਰੇਣੀਗਤ ਸੁਭਾਅ ਤੇ ਸਰੂਪ ਕਾਰਨ ਮਨੁੱਖੀ-ਤਨਾਉ ਨੂੰ ਜਨਮ ਦਿੰਦੀ ਰਹੀ ਹੈ। ਪ੍ਰੰਤੂ ਪੂਰਵਲੀਆਂ ਵਿਵਸਥਾਵਾਂ ਵਿਚਕਾਰ ਇਹ ਤਨਾਉ ਸੁਚੇਤ ਸ਼੍ਰੇਣਿਕ-ਚੇਤਨਾ ਦੀ ਅਣਹੋਂਦ, ਸੰਸਕਾਰਾਂ ਦੀ ਦ੍ਰਿੜਤਾ ਤੇ ਸਦ-ਵਿਹਾਰੀ ਚੇਤਨਾ ਵਰਗੇ ਅਨੇਕਾਂ ਆਦਰਸ਼ਵਾਦੀ ਸੰਕਲਪਾਂ ਕਾਰਨ ਉਸ ਰੂਪ ਵਿਚ ਦ੍ਰਿਸ਼ਟੀਗੋਚਰ ਨਹੀਂ ਹੁੰਦਾ, ਜਿਸ ਰੂਪ ਵਿਚ ਪੂੰਜੀਵਾਦੀ-ਵਿਵਸਥਾ ਦੇ ਵਿਗਿਆਨਕ, ਵਿਅਕਤੀਵਾਦੀ ਤੇ ਲੌਕਿਕ ਤੱਤਾਂ ਵਾਲੀ ਆਧੁਨਿਕ-ਚੇਤਨਾ ਦੁਆਰਾ ਸਪੱਸ਼ਟ ਹੁੰਦਾ ਹੈ। ਇਸ ਕਾਰਨ ਪੂਰਵਲੀਆਂ ਵਿਵਸਥਾਵਾਂ ਦੀਆਂ ਗਲਪੀ-ਸਿਰਜਨਾਵਾਂ ਜਿਥੇ ਸੁਪਨ-ਪੂਰਤੀ ਤੇ ਵਾਸਤਵਿਕ-

ਪ੍ਰਾਪਤੀ ਵਿਚਲੇ ਅੰਤਰ ਨੂੰ ਪ੍ਰਤੱਖ ਰੂਪ ਵਿਚ ਪ੍ਰਗਟਾਉਣ ਦੀ ਬਜਾਇ ਵਿਵਸਥਾ ਦੇ ਪ੍ਰਤਿਨਿਧਾਂ ਦੀ ਸੁਪਨ-ਪ੍ਰਾਪਤੀ ਨੂੰ ਹੀ ਅਸਾਧਾਰਨ ਨਾਇਕਾਂ ਦੀ ਜੀਵਨ ਕਥਾ ਦੁਆਰਾ ਸਫ਼ਲਤਾ ਦੇ ਪੈਂਤੜੇ ਤੋਂ ਪੇਸ਼ ਕਰਦੀਆਂ ਹਨ, ਉਥੇ ਆਧੁਨਿਕ ਗਲਪੀ-ਸਿਰਜਨਾ/ਨਾਵਲੀ-ਸਿਰਜਨਾ ਵਿਚ ਇਸ ਅੰਤਰ ਨੂੰ ਸਾਧਾਰਨ ਮਨੁੱਖ ਦੇ ਤਨਾਉ ਤੇ ਵਿਡੰਬਨਾ ਦੇ ਜ਼ਾਬੀਏ ਤੋਂ ਅਸਫ਼ਲਤਾ ਦੇ ਪੈਂਤੜੇ ਤੋਂ ਪ੍ਰਸਤੁਤ ਕੀਤਾ ਜਾਂਦਾ ਹੈ। ਇਹ ਅਸਫ਼ਲਤਾ ਦਾ ਪੈਂਤੜਾ ਨਾਵਲੀ-ਪਾਤਰ ਦੀ ਤ੍ਰਾਸਦਿਕ ਸਥਿਤੀ ਨੂੰ ਪ੍ਰਸਤੁਤ ਕਰਦਾ ਹੋਇਆ ਪਾਠਕ ਲਈ ਗਿਆਨਮੂਲਕ ਕਾਰਜ ਕਰਦਾ ਹੈ ਅਤੇ ਸੁਪਨਿਆਂ ਦੀ ਜਿੱਤ ਦੀ ਥਾਂ ਹਾਰ ਦੀ ਪ੍ਰਸਤੁਤੀ ਕਰਦਾ ਹੋਇਆ ਪਾਠਕ ਦੀ ਚੇਤਨਾ ਸਾਹਵੇਂ ਵਾਸਤਵਿਕ ਸਥਿਤੀਆਂ ਪ੍ਰਤੀ 'ਕਿੰਤੂ' ਉਤਪੰਨ ਕਰਦਾ ਹੈ। ਇਸ 'ਕਿੰਤੂ' ਦੇ 'ਉੱਤਰ' ਸਥਿਤੀਆਂ ਦੇ ਕਲੇਵਰ ਵਿਚ ਹੀ ਸਿਮਟੀ 'ਧੁਨੀ' ਦੇ ਰੂਪ ਵਿਚ ਪਾਠਕ ਤੱਕ ਸੰਚਾਲਿਤ ਹੁੰਦੇ ਹਨ। ਇਸ ਕਾਰਨ ਨਾਵਲਕਾਰ ਸੁਪਨਿਆਂ ਦੇ ਫਲਾਉ ਦੀ ਥਾਂ ਸੁਪਨਿਆਂ ਦੇ ਟੁੱਟਣ ਨੂੰ ਵਧੇਰੇ ਮਹੱਤਵ ਦਿੰਦਾ ਹੋਇਆ ਨਾਵਲੀ-ਸਿਰਜਨਾ ਨੂੰ 'ਵਿਡੰਬਨਾਤਮਿਕ ਵਿਧਾ' (ironic in mode) ਵਜੋਂ ਸਥਾਪਿਤ ਕਰਦਾ ਹੈ, ਜਿਸ ਦੀ ਪ੍ਰਸਤੁਤੀ ਨਾਵਲੀ-ਸਿਰਜਨਾ ਦਾ ਪਹਿਚਾਣ ਚਿੰਨ੍ਹ ਬਣਦੀ ਹੋਈ ਇਸ ਨੂੰ ਪੂਰਵਲੀਆਂ ਗਲਪੀ-ਸਿਰਜਨਾਵਾਂ ਨਾਲੋਂ ਨਿਖੇੜਦੀ ਵੀ ਹੈ। ਇਸ ਪ੍ਰਸੰਗ ਵਿਚ ਮੋਰਿਸ ਜ਼ੈਡ ਸ਼ੋਰਡਰ (Maurice Z. Shroder) ਸੁਪਨਿਆਂ ਨੂੰ ਗੁਬਾਰਿਆਂ ਨਾਲ ਤੁਲਨਾ ਦਿੰਦਾ ਹੋਇਆ ਲਿਖਦਾ ਹੈ :

> *ਸੰਭਵ ਹੈ ਰੁਮਾਂਸ ਫੁਲਾਉ ਦੀ ਕਲਾ ਉੱਤੇ ਨਿਰਭਰ ਕਰਦਾ ਹੈ ਤੇ ਇਸ ਦੇ ਮੁਕਾਬਲਤਨ ਨਾਵਲ ਬਹੁਤਾ ਜਾਂ ਥੋੜਾ ਵਿਫਲਾਉ 'ਤੇ ਆਧਾਰਿਤ ਹੁੰਦਾ ਹੈ।*[8]

ਪ੍ਰੰਤੂ ਇਹ ਵਿਡੰਬਨਾ ਦਾ ਗੁਣ ਜਿਥੇ ਨਾਵਲ ਦੀ ਵਿਧਾਮੂਲਕ ਪਹਿਚਾਣ ਬਣਦਾ ਹੈ ਉਥੇ ਇਸ ਦੀ ਪਹਿਚਾਣ ਵਰਤਮਾਨੀ ਸਾਹਿਤਕ ਰੂਪਾਕਾਰਾਂ ਨਾਲ ਮਿਸ਼ਰਤ ਵੀ ਕਰਦਾ ਹੈ, ਕਿਉਂਕਿ ਵਿਡੰਬਨਾ ਦੇ ਗੁਣ 'ਤੇ ਨਾਟਕ, ਕਵਿਤਾ ਤੇ ਕਹਾਣੀ ਵਰਗੇ ਆਧੁਨਿਕ ਸਾਹਿਤ ਰੂਪਾਕਾਰ ਵੀ ਆਪਣਾ ਬਰਾਬਰ ਦਾ ਅਧਿਕਾਰ ਰੱਖਦੇ ਹਨ। ਪ੍ਰੰਤੂ ਫਿਰ ਵੀ ਇਨ੍ਹਾਂ ਦੀਆਂ ਵੱਖਰੀਆਂ ਰੂਪਗਤ ਸੀਮਾਵਾਂ ਤੇ ਸੰਭਾਵਨਾਵਾਂ ਕਾਰਨ ਇਨ੍ਹਾਂ ਵਿਚ ਵਿਡੰਬਨਾ ਦੀ ਪ੍ਰਸਤੁਤੀ ਦੀ ਵਿਭਿੰਨਤਾ ਹਮੇਸ਼ਾ ਹੀ ਬਣੀ ਰਹਿੰਦੀ ਹੈ। ਜਿਵੇਂ ਕਿ "ਕਾਵਿ ਮੁੱਖ ਤੌਰ ਤੇ ਸੁਲਝਾਉ ਦੀ ਦਿਸ਼ਾ ਵਿਚ ਵਿਚਰਦਾ ਹੋਇਆ, ਸੁਤੰਤਰਤਾ ਨੂੰ ਆਪਣਾ ਆਦਿ ਤੇ ਅੰਤ ਮੰਨ ਸਕਦਾ ਹੈ।.....ਪਰ ਗਲਪ ਤਾਂ ਤਨਾਉ ਦੀ ਦਿਸ਼ਾ ਵਿਚ ਵਿਚਰਦਾ ਹੈ ਅਤੇ ਇਸ ਕਰਕੇ ਉਹ ਸਦਾ ਵਸਤੂ ਤੇ ਸੁਪਨ ਦੇ ਵਿਚਕਾਰ ਕਿਰਿਆ-ਰਤ ਹੈ।"[9] ਇਸ ਦੇ ਮੁਕਾਬਲੇ "ਨਾਟਕ ਦੇ ਪਛਾਣ-ਚਿੰਨ੍ਹ ਵਿਡੰਬਨਾ ਨਹੀਂ, ਇਸਦੇ ਸੰਯੁਕਤ ਕਲਾ ਹੋਣ ਵਿਚ ਹਨ। ਦੂਸਰੇ, ਸਮੇਂ ਤੇ ਸਥਾਨ ਵਿਚ ਤੁਰਦੀ ਜ਼ਿੰਦਗੀ ਦੀਆਂ ਬਾਰੀਕੀਆਂ ਨੂੰ ਜਿਵੇਂ ਨਾਵਲ ਦੇ ਗਦ-ਬਿਰਤਾਂਤ ਵਿਚ ਚਿਤਰਨਾ ਸੰਭਵ, ਤਿਵੇਂ ਵਾਰਤਾਲਾਪ ਤੇ ਰੰਗਮੰਚ ਦੀ ਸੀਮਾਵਾਂ ਕਰਕੇ ਨਾਟਕ ਵਿਚ ਨਹੀਂ।"[10] ਪ੍ਰੰਤੂ ਨਾਵਲੀ-ਸਿਰਜਨਾ ਤੇ ਕਹਾਣੀ-ਸਿਰਜਨਾ ਦੀ ਗਲਪੀ-ਬਿਰਤਾਂਤਕ ਰੂਪਾਕਾਰਾਂ ਵਜੋਂ ਵਧੇਰੇ ਨੇੜਤਾ ਹੈ, ਜਿਸ ਕਾਰਨ ਵਿਡੰਬਨਾ ਦੇ ਗੁਣ ਦੀ ਪ੍ਰਸਤੁਤੀ ਦੋਹਾਂ ਵਿਚ ਸਾਂਝੀ ਹੋ ਸਕਦੀ ਹੈ। ਪਰ ਸਾਹਿਤਕ-ਖੇਤਰ ਵਿਚ ਦੋਵੇਂ ਵੱਖਰੇ ਰੂਪਾਕਾਰ ਹੋਣ ਕਰਕੇ ਇਨ੍ਹਾਂ ਅਧੀਨ ਵੀ ਪ੍ਰਸਤੁਤੀ ਦੀ ਭਿੰਨਤਾ ਮੌਜੂਦ

ਹੈ, ਜਿਸ ਅਧੀਨ "ਨਿੱਕੀ ਕਹਾਣੀ ਦੁਬਿਧਾਵਾਂ ਦੇ ਮਾਨਵੀ ਪਹਿਲੂ ਤਕ ਮਹਿਦੂਦ ਰਹਿੰਦੀ ਹੈ, ਜਿਥੇ ਨਾਵਲ ਉਨ੍ਹਾਂ ਦੇ ਇਤਿਹਾਸਕ ਸੰਦਰਭ ਵਿਚ ਵਿਚਰਦਾ ਹੈ। ਇਹ ਮਸਲਾ ਪੂਰੇ ਸਿਸਟਮ ਦੀ ਸੋਝੀ ਨਾਲ ਜੁੜ ਜਾਂਦਾ ਹੈ।"[11] ਇਸ ਲਈ ਵਿਡੰਬਨਾ ਦਾ ਗੁਣ ਜਿਥੇ ਨਾਵਲੀ-ਸਿਰਜਨਾ ਨੂੰ ਪੂਰਵਕਾਲੀ ਰੂਪਕਾਰਾਂ ਨਾਲੋਂ ਨਿਖੇੜਦਾ ਹੈ, ਉਥੇ ਵਿਡੰਬਨਾ ਦੀ ਪ੍ਰਸਤੁਤੀ ਲਈ ਵਰਨਣ ਤੇ ਵਿਸ਼ਾਲਤਾ ਦਾ ਗੁਣ ਇਸ ਨੂੰ ਸਮਕਾਲੀ ਰੂਪਾਕਾਰਾਂ ਨਾਲੋਂ ਵਖਰਾਉਂਦਾ ਹੈ। ਇਹ ਗੁਣਾਂ ਕਾਰਨ ਹੀ ਨਾਵਲੀ-ਸਿਰਜਨਾ ਮਨੁੱਖੀ ਹੋਂਦ ਨੂੰ ਉਸਦੇ ਸਮਾਜਿਕ-ਇਤਿਹਾਸਕ ਪਰਿਵੇਸ਼ ਅਧੀਨ ਸਮੁੱਚਤਾ (totality) ਵਿਚ ਚਿੱਤਰਦੀ ਹੈ, ਜਿਸ ਦੀ ਵਿਸ਼ਾਲਤਾ ਕਾਰਨ ਹੀ ਰੈਲਫ਼ ਫਾਕਸ (Ralph Fox) ਨਾਵਲ ਨੂੰ ਸਾਹਿਤਕ-ਸਿਰਜਨਾ ਤੋਂ ਅਧਿਕ ਮਨੁੱਖੀ-ਜੀਵਨ ਨਾਲ ਜੋੜਦਾ ਹੋਇਆ ਕਹਿੰਦਾ ਹੈ:

> *ਨਾਵਲ ਮਹਿਜ ਗਲਪਿਕ ਵਾਰਤਕ ਨਹੀਂ, ਇਹ ਮਨੁੱਖੀ ਜੀਵਨ ਦੀ ਵਾਰਤਕ ਹੈ, ਉਹ ਪਹਿਲੀ ਕਲਾ ਹੈ ਜਿਸਨੇ ਸਮੁੱਚੇ ਮਨੁੱਖ ਨੂੰ ਪ੍ਰਗਟਾਵਾ ਦੇਣ ਦਾ ਯਤਨ ਕੀਤਾ ਹੈ।*[12]

ਇਹ ਜੀਵਨ ਜਿੰਨੀ ਵਿਸ਼ਾਲਤਾ ਹੀ ਨਾਵਲੀ-ਸਿਰਜਨਾ ਨੂੰ ਯਥਾਰਥ-ਚਿੱਤਰਨ ਵਿਚ ਵਧੇਰੇ ਸੁਹਿਰਦ ਬਣਾਉਂਦੀ ਹੋਈ ਆਧੁਨਿਕ ਮਨੁੱਖ ਦੇ ਸਮਾਜਿਕ, ਰਾਜਨੀਤਿਕ, ਆਰਥਿਕ, ਧਾਰਮਿਕ ਤੇ ਮਨੋਵਿਗਿਆਨਿਕ ਵਿਵਸਥਾ ਨੂੰ ਸਮੁੱਚਤਾ ਵਿਚ ਚਿਤਰਨ ਦੀ ਸਮਰੱਥਾ ਦਿੰਦੀ ਹੈ। ਇਸ ਲਈ ਨਾਵਲੀ-ਸਿਰਜਨਾ ਵਿਚਲੀਆਂ ਰੂਪਗਤ ਸੀਮਾਵਾਂ ਤੇ ਸੰਭਾਵਨਾਵਾਂ ਮਹਾਂਕਾਵਿ ਦੀਆਂ ਸੰਭਾਵਨਾਵਾਂ ਨਾਲੋਂ ਕਿੱਤੇ ਵੱਧ ਵਿਆਪਕ ਹੁੰਦੀਆਂ ਹਨ। "ਜਿਸ ਰਾਹੀਂ (ਨਾਵਲ ਵਿਚ) ਕੱਲਾ-ਕਾਰਾ ਵਿਅਕਤੀ ਹੀ ਨਹੀਂ, ਸਗੋਂ ਸਮੁੱਚਾ ਸੰਸਾਰ ਆਪਣੇ-ਆਪ ਨੂੰ ਜ਼ੁਬਾਨ ਦੇਂਦਾ ਹੈ।.....ਇਸ ਵਿਚ ਇਕ ਪੂਰਾ ਸੰਸਾਰ ਪੇਸ਼ ਹੁੰਦਾ ਹੈ ਅਤੇ ਆਪਣੇ ਅਰਥ ਨੂੰ ਸੰਚਾਰਦਾ ਹੈ।"[13] ਇਸ ਕਾਰਨ ਹੀ ਮਿਸ਼ੈਲ ਜ਼ਿਰਾਫਾ ਨਾਵਲੀ-ਸਿਰਜਨਾ ਨੂੰ ਇਕ 'ਸਮਾਜਿਕ ਸੰਸਥਾ' ਮੰਨਦਾ ਹੈ ਅਤੇ ਇਸ ਨੂੰ ਸਮਾਜ-ਸ਼ਾਸਤਰੀ ਤੇ ਸੁਹਜ-ਸ਼ਾਸਤਰੀ ਤੱਤਾਂ ਦੇ ਮਿਸ਼ਰਤ ਰੂਪ ਵਜੋਂ ਸਵੀਕ੍ਰਿਤੀ ਦਿੰਦਾ ਹੈ :

> *ਨਾਵਲ ਦੇ ਪਾਠ ਵਿਚ ਇਹ ਮਸਲਾ ਮੌਜੂਦ ਹੈ ਕਿ ਮਨੁੱਖ ਆਪਣੇ ਆਪ ਜਿਊਂਦਾ ਨਹੀਂ ਰਹਿ ਸਕਦਾ, ਇਸ ਤੋਂ ਉਪਰ, ਉਸਦਾ ਇਕ ਭੂਤ, ਵਰਤਮਾਨ ਅਤੇ ਭਵਿੱਖ ਹੈ। ਨਾਵਲ ਕਲਾ ਦੇ ਰੂਪ ਵਿਚ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਸਮਾਜ ਤੋਂ ਬਿਨ੍ਹਾਂ ਇਤਿਹਾਸ ਅਤੇ ਇਤਿਹਾਸ ਤੋਂ ਬਿਨ੍ਹਾਂ ਸਮਾਜ ਨਹੀਂ ਹੋ ਸਕਦਾ। ਨਾਵਲ ਅਜਿਹੀ ਪਹਿਲੀ ਕਲਾ ਹੈ ਜੋ ਮਨੁੱਖ ਨੂੰ ਨਿਸ਼ਚਿਤ ਤੌਰ ਤੇ ਇਤਿਹਾਸਕ ਤੇ ਸਮਾਜਿਕ ਪੱਧਰ ਤੇ ਪ੍ਰਤਿਨਿੱਧ ਕਰਦੀ ਹੈ। (ਜਦੋਂ ਕਿ) ਮਿੱਥ ਵਿਚ, ਸਪੱਸ਼ਟ ਤੌਰ ਤੇ ਦੱਸਿਆ ਜਾਂਦਾ ਹੈ ਕਿ ਮਨੁੱਖ ਇਕ ਸਮਾਜਿਕ ਜੀਵ ਹੈ ਪਰ ਇਸ ਦੀ ਕਥਾ ਧੁੰਦਲੇ ਅਰਥਾਂ ਵਿਚ ਦੇਵਤਿਆਂ, ਨਾਇਕ ਜਾਂ ਜਾਦੂਗਰੀ ਕਰਤਬਾਂ ਦੇ ਸਹਾਰੇ ਵਿਕਾਸ ਕਰਦੀ ਹੈ।*[14]

ਇਸ ਤੋਂ ਇਲਾਵਾ ਨਾਵਲੀ-ਸਿਰਜਨਾ ਦੀ ਰਚਨਾ-ਵਿਧੀ ਵਿਚ ਇਸਦੇ ਖੁੱਲੇ-ਡੁੱਲੇ ਰੂਪ ਦੇ ਪ੍ਰਮਾਣ ਵੇਖੇ ਜਾ ਸਕਦੇ ਹਨ, ਜਿਸ ਦੇ ਅੰਤਰਗਤ ਵਿਭਿੰਨ ਸਾਹਿਤ ਰੂਪਾਂ

ਦੀਆਂ ਅਨੇਕਾਂ ਸ਼ਿਲਪੀ ਜੁਗਤਾਂ/ਵਿਧੀਆਂ ਵੀ ਆਪਣਾ ਸਥਾਨ ਬਣਾ ਲੈਂਦੀਆਂ ਹਨ। ਇਸ ਲਈ ਨਾਵਲ ਦੇ ਸੰਰਚਨਾਤਮਿਕ ਸੰਗਠਨ ਵਿਚ ਬਿਰਤਾਂਤ ਦੇ ਵਰਨਣ ਤੋਂ ਲੈ ਕੇ ਚੇਤਨਾ-ਪ੍ਰਵਾਹ, ਫੈਂਤਾਸੀ, ਬੂਮਰੈਂਗ ਆਦਿ ਤੱਕ ਦੀਆਂ ਅਨੇਕਾਂ ਜੁਗਤਾਂ/ਵਿਧੀਆਂ ਕਾਰਜਸ਼ੀਲ ਨਜ਼ਰੀ ਪੈ ਜਾਂਦੀਆਂ ਹਨ। ਇਨ੍ਹਾਂ ਦੀ ਪ੍ਰਕਿਰਤੀ ਨਿਰਸੰਦੇਹ ਰਚਨਾ-ਦ੍ਰਿਸ਼ਟੀ ਦੁਆਰਾ ਨਿਰਧਾਰਿਤ ਹੁੰਦੀ ਹੈ, ਜਿਹੜੀ ਨਾਵਲੀ-ਸਿਰਜਨਾ ਵਿਚਲੇ ਵਿਭਿੰਨ ਅੰਸ਼ਾਂ ਦੀ ਹੋਂਦ ਨੂੰ ਅਵਿਵਸਥਤ ਜਾਂ ਅਰਾਜਕ ਪੱਧਤ ਦੀ ਬਜਾਇ ਦੀਰਘਕਤਾ ਦੇ ਧਾਗੇ ਵਿਚ ਪਰੋਕੇ ਵਿਸ਼ੇਸ਼ ਕਲਾਤਮਿਕ-ਵਕਫੇ ਵਿਚ ਫੈਲਕੇ ਤਰਕਪੂਰਨ ਸੰਗਤੀ ਦੁਆਰਾ ਅਭਿਵਿਅਕਤੀ ਦਿੰਦੀ ਹੈ। ਇਸ ਦਾ ਆਪਣਾ ਵਿਸ਼ੇਸ਼, ਬੱਝਵਾਂ ਤੇ ਸੰਯੁਕਤ ਪ੍ਰਭਾਵ ਸੁਹਜਮਈ ਤੇ ਗਿਆਨਮਈ ਸੁਭਾਅ ਤੇ ਸਰੂਪ ਵਿਚੋਂ ਉਜਾਗਰ ਹੁੰਦਾ ਹੈ। ਇਸ ਲਈ ਹਰਿਭਜਨ ਸਿੰਘ ਨਾਵਲੀ-ਸਿਰਜਨਾ ਨੂੰ ਦੀਰਘ-ਦ੍ਰਿਸ਼ਟੀ ਵਾਲਾ ਰੂਪਾਕਾਰ ਦੱਸਦਾ ਹੋਇਆ ਲਿਖਦਾ ਹੈ :

> *ਨਾਵਲਕਾਰ ਲੰਮੀ ਨਜ਼ਰ ਜਾਂ ਦੀਰਘ-ਦ੍ਰਿਸ਼ਟੀ (vision) ਵਾਲਾ ਕਲਾਕਾਰ ਹੁੰਦਾ ਹੈ। ਨਾਵਲਕਾਰੀ ਕਿਸੇ ਕਹਾਣੀ ਦਾ ਆਦਿ, ਮੱਧ ਜਾਂ ਅੰਤ ਸਿਰਜ ਸਕਣ ਦੀ ਹੀ ਪ੍ਰਤਿਭਾ ਜਾਂ ਸਮਰੱਥਾ ਨਹੀਂ ਨਾਵਲਕਾਰ ਕਿਸੇ ਅਨੁਭਵ ਖੰਡ ਨੂੰ ਲੰਮੇ ਸਮੇਂ ਵਿਚ ਇਸ ਤਰ੍ਹਾਂ ਵਿਸਤਾਰਦਾ ਹੈ ਕਿ ਉਸ ਦਾ ਸਮੁੱਚਾ ਸੱਚ ਉਜਾਗਰ ਹੋ ਜਾਂਦਾ ਹੈ। ਉਹ ਸੋਹਣਾ ਵੀ ਲੱਗਦਾ ਹੈ ਅਤੇ ਕਲਿਆਣਕਾਰੀ ਦਿਸ਼ਾ ਵੀ ਉਜਾਗਰ ਹੁੰਦੀ ਹੈ। ਇਸ ਕਾਰਜ ਨੂੰ ਨੇਪਰੇ ਚਾੜ੍ਹਣ ਲਈ ਵਾਕ-ਸ਼ਾਸਤਰੀ (rhetorical) ਯੋਗਤਾ ਹੀ ਕਾਫ਼ੀ ਨਹੀਂ, ਜ਼ਰੂਰਤ ਹੈ ਅਜਿਹੀ ਜੀਵੰਤ ਦ੍ਰਿਸ਼ਟੀ ਦੀ ਜੋ ਸੱਚ ਦੇ ਸਾਰੇ ਵੇਰਵਿਆਂ ਨੂੰ ਇਕ ਸੁਹਜੀਲੇ ਪ੍ਰਬੰਧ ਵਿਚ ਵੇਖ ਸਕੇ ਤੇ ਵਿਖਾ ਸਕੇ।*[15]

ਪ੍ਰੰਤੂ ਇਹ ਗੱਲ ਧਿਆਨਦੇਣ-ਯੋਗ ਹੈ ਕਿ ਉਪਰੋਕਤ ਨਾਵਲੀ-ਸਿਰਜਨਾ ਦੀ ਸੰਯੁਕਤੀ ਅਧੀਨ ਪੇਸ਼ ਹੋਏ ਨਾਵਲੀ-ਪਾਤਰ ਆਪਣੀ ਵਿਲੱਖਣ ਹੋਂਦ ਨੂੰ ਗੁਆ ਨਹੀਂ ਦਿੰਦੇ ਸਗੋਂ ਆਪਣੇ ਵਿਸ਼ੇਸ਼ ਵਿਅਕਤੀਗਤ ਰੰਗਤ ਵਿਚ ਹੀ ਪੇਸ਼ ਹੁੰਦੇ ਹਨ, ਕਿਉਂਕਿ ਨਾਵਲੀ-ਜਗਤ ਵਸਤੂ-ਜਗਤ ਪ੍ਰਤੀ ਵਫ਼ਦਾਰੀ ਪਾਲਦਾ ਹੋਇਆ ਇਸ ਦੇ ਸਮਰੂਪ ਹੋਣ ਦਾ ਭਰਮ ਸਿਰਜਦਾ ਹੈ ਅਤੇ ਨਾਵਲਕਾਰ ਵੀ ਵਸਤੂ ਦੀ ਚੋਣ, ਉਨ੍ਹਾਂ ਦੀ ਵਿਉਂਤ ਅਤੇ ਪੇਸ਼ਕਾਰੀ ਦੇ ਪੱਧਰ 'ਤੇ ਇਸ ਪ੍ਰਤੀ ਸੁਚੇਤ ਯਤਨ ਕਰਦਾ ਹੈ ਕਿ ਨਾਵਲੀ ਜਗਤ ਵਸਤੂ-ਜਗਤ ਦੇ ਸਮਰੂਪ ਹੀ ਹੋਵੇ। ਇਸ ਕਾਰਨ ਇਹ ਵੀ ਜ਼ਰੂਰੀ ਹੁੰਦਾ ਹੈ ਕਿ ਨਾਵਲੀ-ਪਾਤਰਾਂ ਦਾ ਵਿਹਾਰ ਤੇ ਕਿਰਦਾਰ ਵਸਤੂ-ਜਗਤ ਦੇ ਉਨ੍ਹਾਂ ਲੋਕਾਂ ਦੇ ਵਿਹਾਰ ਤੇ ਕਿਰਦਾਰ ਦੇ ਅਨੁਕੂਲ ਹੀ ਹੋਵੇ, ਜਿਹੜੇ ਲੋਕ ਆਪਣੀ ਵਿਸ਼ੇਸ਼ ਸ਼੍ਰੇਣੀਗਤ ਹੋਂਦ ਤੇ ਸੀਰਤ-ਸੁਰਤ ਕਾਰਨ ਭਿੰਨ ਵਿਅਕਤਿਤਵਾਂ ਦੇ ਧਾਰਨੀ ਹੁੰਦੇ ਹਨ। ਇਸ ਲਈ ਨਾਵਲੀ-ਪਾਤਰ ਨੂੰ ਸੁਭਾਵਿਕਤਾ ਦੇ ਗੁਣ ਦੇ ਅਨੁਰੂਪ ਵਧੇਰੇ ਤਾਰਕਿਕ ਬਣਾਉਣ ਲਈ ਨਾਵਲੀ-ਪਾਤਰਾਂ ਦਾ ਵੀ ਵਿਸ਼ੇਸ਼ ਵਿਅਕਤੀਕ੍ਰਿਤ ਰੂਪ ਵਿਚ ਪੇਸ਼ ਹੋਣਾ ਅਨਿਵਾਰੀ ਹੈ। ਪਰ ਨਾਵਲੀ-ਪਾਤਰਾਂ ਦੇ ਸੰਦਰਭ ਵਿਚ ਵਿਅਕਤੀਕਰਨ ਦੇ ਨਿਯਮ ਦੇ ਨਾਲ ਇਕ ਵਾਧੂ ਨਿਯਮ ਇਹ ਹੈ ਕਿ ਨਾਵਲੀ ਪਾਤਰ ਆਪਣੇ ਵਿਅਕਤੀਕ੍ਰਿਤ ਰੂਪ ਦੇ ਨਾਲ-ਨਾਲ ਸੰਬੰਧਿਤ ਸ਼੍ਰੇਣੀ

ਜਾਂ ਦਾਇਰੇ ਆਦਿ ਦੇ ਪ੍ਰਤਿਨਿਧ ਬਣਕੇ ਵੀ ਉਭਰਨ, ਜਿਸ ਨਾਲ ਪਾਤਰਾਂ ਦੀ ਦ੍ਰਿਸ਼ਟੀ ਤੇ ਦੁਬਿਧਾਵਾਂ ਵਿਚੋਂ ਉਨ੍ਹਾਂ ਦੀ ਸਮਾਜਿਕ ਹੋਂਦ ਦੇ ਵਿਭਿੰਨ ਪੱਖ ਤੇ ਇਤਿਹਾਸਕ ਅੰਤਰ-ਵਿਰੋਧ ਵੀ ਉਜਾਗਰ ਹੋ ਜਾਣ। ਭਾਵ ਇਹ ਕਿ ਨਾਵਲੀ-ਪਾਤਰ ਆਪਣੇ ਵਿਅਕਤੀਕ੍ਰਿਤ ਹੁੰਦੇ ਹੋਏ ਵੀ ਸੰਬੰਧਿਤ ਸਮੂਹ ਦੀ ਪ੍ਰਤੀਨਿਧਤਾ ਕਰਨ। ਇਹ ਨੁਕਤਾ ਵੀ ਨਾਵਲ ਨੂੰ ਪੂਰਵਵਰਤੀ ਗਲਪੀ-ਸਿਰਜਨਾਵਾਂ ਤੋਂ ਨਿਖੇੜਦਾ ਹੈ ਕਿਉਂਕਿ ਮੱਧਕਾਲੀਨ ਸਮਾਜ ਵਿਚ ਵਿਅਕਤੀ ਦੀ ਸ਼ਖ਼ਸੀਅਤ ਦੇ ਵਿਸ਼ੇਸ਼ ਵਿਅਕਤੀਕ੍ਰਿਤ ਗੁਣ ਪਰੰਪਰਾ ਦੀ ਪਕੜ ਕਾਰਨ ਕਦੇ ਉਭਰਦੇ ਹੀ ਨਹੀਂ ਸਨ, ਕਿਉਂਜੋ ਮੱਧਕਾਲ ਵਿਚ ਵਿਅਕਤੀ ਜਨਮਦਾ ਹੀ ਪਰੰਪਰਾ ਅਨੁਸਾਰ ਵਿਸ਼ੇਸ਼ ਜਾਤ ਜਾਂ ਜਮਾਤ ਵਿਚ ਵਲੀਨ ਹੋ ਜਾਂਦਾ ਸੀ ਅਤੇ ਆਪਣੇ ਪਿਤਰੀ ਕਿੱਤਿਆਂ ਤੱਕ ਸੀਮਿਤ ਹੋਕੇ ਪਰੰਪਰਾ ਦਾ ਹੀ ਦੁਹਰਾਉ ਕਰਦਾ ਸੀ। ਇਹੋ ਜਿਹੀ ਵਿਵਸਥਾ ਵਿਚ ਸਮਾਜਕ ਨਿਯਮਾਂ ਦੀ ਕਰੜੀ ਪਾਲਣਾ ਤੇ ਪਰੰਪਰਾ ਦੀ ਪਕੜ ਮਨੁੱਖ ਦੀ ਵਿਅਕਤੀਕ੍ਰਿਤ ਪਹਿਚਾਣ ਨੂੰ ਕਾਇਮ ਹੋਣ ਨਹੀਂ ਸੀ ਦਿੰਦੀ। ਸਿਰਫ਼ ਕੋਈ ਵਿਰਲਾ ਅਸਾਧਾਰਨ ਵਿਅਕਤੀ ਹੀ ਪਰੰਪਰਾ ਦੀਆਂ ਲੀਹਾ ਨੂੰ ਤੋੜਨ ਵਿਚ ਸਫ਼ਲ ਹੋ ਪਾਉਂਦਾ ਸੀ ਜਿਹੜਾ ਪਰੰਪਰਾ ਦੇ ਦੁਹਰਾਉ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ ਸੀ ਹੁੰਦਾ। ਪ੍ਰੰਤੂ ਜਦੋਂ ਉਦਯੋਗਿਕ ਇਨਕਲਾਬ ਨਾਲ ਪੈਦਾ ਹੋਈ ਆਧੁਨਿਕ ਯੁੱਗ-ਚੇਤਨਾ ਅਧੀਨ ਮੱਧ-ਵਰਗੀ ਸ਼੍ਰੇਣੀ ਦਾ ਵਿਕਾਸ ਹੋਇਆ ਤਾਂ ਇਸ ਸ਼੍ਰੇਣੀ ਨੇ ਮੱਧ-ਕਾਲੀਨ ਸਰੋਕਾਰਾਂ ਨੂੰ ਤਿਆਗਦੇ ਹੋਏ ਵਿਅਕਤੀਵਾਦੀ ਵਿਵਸਥਾ ਨੂੰ ਉਤਸ਼ਾਹਿਤ ਕੀਤਾ। ਇਸ ਅਧੀਨ ਮਨੁੱਖ ਪਰੰਪਰਾ ਦੀ ਪਕੜ ਨੂੰ ਉਲੰਘਦਾ ਤੇ ਸਮਾਜਿਕ-ਨਿਯਮਾਂ ਦੀ ਕਰੜਾਈ ਤੋਂ ਵਿੱਥ ਸਥਾਪਿਤ ਕਰਦਾ ਹੋਇਆ ਵਿਅਕਤੀਕ੍ਰਿਤ ਗੁਣਾਂ ਨੂੰ ਲਿਸ਼ਕਾਉਂਦਾ ਹੈ। ਟੀ. ਆਰ. ਵਿਨੋਦ ਅਨੁਸਾਰ :

> *ਮੱਧ-ਵਰਗੀ ਗਲਪ-ਚੇਤਨਾ ਦੀ ਮੂਲ ਚੂਲ ਵਿਅਕੱਤੀਵਾਦ ਹੈ। ਵਿਅਕੱਤੀ ਅਤੇ ਸਮਾਜ ਵਿਚਾਰ ਅਟੱਲ ਵਿਰੋਧ, ਵਿਅਕਤੀ ਦਾ ਸਮਾਜ-ਨਿਰਪੇਖ ਸੱਤਾ ਅਤੇ ਵਿਅਕਤੀ-ਕੇਂਦਰਿਤ ਸਮਾਜਿਕ ਸੰਕਟ ਦੇ ਵਿਵੇਕ ਨੂੰ ਵਿਅਕਤੀ ਦੀ ਮੂਲਕ ਦੁਰਜਨਤਾ ਵਿਚ ਨਿਸ਼ਚਿਤ ਕਰਕੇ ਉਸ ਦਾ ਸਮਾਧਾਨ ਵਿਅਕਤੀਗਤ ਉੱਦਾਤ-ਕਾਰਜ ਵਿਚ ਲੱਭਣ ਦੀ ਰੁਚੀ ਵੀ ਵਿਅਕਤੀਵਾਦ ਦੀ ਹੀ ਸੂਚਕ ਹੈ।*[16]

ਇਹ ਮੱਧ-ਸ਼੍ਰੇਣੀ ਦੀ ਵਿਅਕਤੀਵਾਦੀ ਚੇਤਨਾ ਨਾਵਲੀ-ਸਿਰਜਨਾ ਨੂੰ ਵਸਤੂ ਪ੍ਰਦਾਨ ਕਰਨ ਦੇ ਨਾਲ-ਨਾਲ ਪਾਤਰਾਂ ਨੂੰ ਵਿਅਕਤੀਕ੍ਰਿਤ ਰੂਪ ਵਿਚ ਪੇਸ਼ ਕਰਨ ਦੀ ਵਿਧੀ ਵੀ ਪ੍ਰਦਾਨ ਕਰਦੀ ਹੈ, ਜਿਹੜੀ ਵਿਧੀ ਪੂਰਵਵਰਤੀ ਗਲਪੀ-ਸਿਰਜਨਾਵਾਂ ਵਿਚ ਪ੍ਰਤੱਖ ਜਾਂ ਪ੍ਰੋਖ ਰੂਪ ਵਿਚ ਸਮੂਹਿਕ ਹੀ ਸੀ। ਇਸ ਲਈ ਇਆਨ ਵਾਟ (Ian Watt) ਕਹਿੰਦਾ ਹੈ :

> *ਨਾਵਲ ਦੂਜੀਆਂ ਵਿਧਾਵਾਂ ਤੇ ਆਪਣੇ ਤੋਂ ਪਹਿਲੇ ਗਲਪ ਰੂਪਾਂ ਨਾਲੋਂ ਉਸ ਖਿਆਲ ਕਰਕੇ ਭਿੰਨ ਹੈ, ਜਿਹੜਾ ਗਲਪੀ ਪਾਤਰਾਂ ਦੇ ਵਿਅਕਤੀਕਰਣ ਅਤੇ ਉਨ੍ਹਾਂ ਦੇ ਚੌਗਿਰਦੇ ਦੀ ਵਿਸਥਾਰ ਪੂਰਵਕ ਪ੍ਰਸਤੁਤੀ ਉਪਰ ਕੇਂਦਰ੍ਰਿਤ ਹੈ।*[17]

ਇਸ ਦੇ ਨਾਲ ਹੀ ਨਾਵਲੀ-ਸਿਰਜਨਾ ਦੀ ਇਕ ਪ੍ਰਾਪਤੀ ਇਹ ਹੈ ਕਿ ਨਾਵਲੀ-ਸਿਰਜਨਾ ਕਿਸੇ ਇਕ ਵਿਅਕਤੀ, ਦਾਇਰੇ, ਸ਼੍ਰੇਣੀ ਜਾਂ ਸਮਾਜ ਆਦਿ ਦੀ ਰੋਚਕਤਾ ਭਰਪੂਰ ਵਾਰਤਾ ਪੇਸ਼ ਕਰਨ ਦੀ ਬਜਾਇ ਉਨ੍ਹਾਂ ਦੀ ਵਿਸ਼ੇਸ਼ ਹੋਂਦ ਨੂੰ ਵਿਸ਼ੇਸ਼ ਦਾਰਸ਼ਨਿਕ ਪਰਿਪੇਖ ਵਿਚ ਪ੍ਰਸਤੁਤ ਕਰਨ ਦੀ ਸਮਰੱਥਾ ਰੱਖਦਾ ਹੈ। "ਈ. ਐਮ. ਫਾਸਟਰ (E.M. Forster) ਨੇ ਅੱਧੀ ਸਦੀ ਪਹਿਲਾਂ ਝੁੰਝਲਾ ਕੇ ਕਿਹਾ ਸੀ-"Yes-oh dear yes-the novel tells a story" ਅਤੇ ਆਧੁਨਿਕ ਕਾਲ ਵਿਚ ਇਹ ਝੁੰਝਲਾਹਟ ਹੋਰ ਵੱਧ ਗਈ ਹੈ।"[18] ਅਰਥਾਤ ਨਾਵਲੀ-ਸਿਰਜਨਾ ਹੁਣ ਕਹਾਣੀ ਕਹਿਣ ਦੀ ਧਾਰਨਾ ਨੂੰ ਉਲੰਘਕੇ ਜੀਵਨ ਦੇ ਨਿਗੁਣੇ ਵੇਰਵਿਆਂ ਦੇ ਵਿਸ਼ਾਲ ਦਾਰਸ਼ਨਿਕ ਪ੍ਰਸੰਗਾਂ ਨੂੰ ਉਭਾਰਨ ਤੱਕ ਵਿਕਸਤ ਹੋ ਗਈ ਹੈ। ਇਸ ਅਧੀਨ ਨਾਵਲੀ-ਸਿਰਜਨਾ ਜੀਵਨ ਦੇ ਸਥਾਪਿਤ ਮੁੱਲਾਂ ਦੀ ਪੇਸ਼ਕਾਰੀ ਤੋਂ ਇਲਾਵਾ ਉਸ ਦੇ ਲੁਪਤ ਜਾਂ ਅਸਪੱਸ਼ਟ ਪੱਖਾਂ ਨੂੰ ਇਸ ਤਰ੍ਹਾਂ ਵਿਸਥਾਰਦੀ ਹੈ ਕਿ ਉਨ੍ਹਾਂ ਵਿਚੋਂ ਪਾਠਕ ਨੂੰ ਸੰਬੰਧਿਤ ਸਮਾਜ ਦੇ ਤਨਾਉ, ਮਾਨਸਿਕਤਾ ਤੇ ਸੰਸਕ੍ਰਿਤਿਕ ਪ੍ਰਬੰਧ ਆਦਿ ਨਾਲ ਸੰਬੰਧਿਤ ਨਵੇਂ ਮਾਡਲਾਂ ਦਾ ਗਿਆਨ ਹੁੰਦਾ ਹੈ, ਜੋ ਪਾਠਕ ਦੀ ਪ੍ਰਚਲਿਤ ਜੀਵਨ-ਦ੍ਰਿਸ਼ਟੀ ਨੂੰ ਤੋੜਕੇ ਨਵੇਂ ਕੋਣਾਂ ਤੋਂ ਘੜਦੇ ਹਨ।

> *ਇਹ ਸੱਚ ਹੈ ਕਿ ਨਾਵਲ ਲਿਖਣਾ ਇਕ ਦਾਰਸ਼ਨਿਕ ਕਿੱਤਾ ਹੈ।......ਸੰਸਾਰ ਦੇ ਮਹਾਨ ਨਾਵਲ ਬਿਲਕੁਲ ਇਸੇ ਕਰਕੇ ਮਹਾਨ ਹਨ, ਕਿਉਂਕਿ ਉਨ੍ਹਾਂ ਪਿਛੇ ਚਿੰਤਨ ਦਾ ਇਹੀ ਗੁਣ ਮੌਜੂਦ ਹੈ, ਕਿਉਂਕਿ ਉਹ ਬਹੁਤ ਜ਼ਿਆਦਾ ਕਲਪਨਾਮਈ ਹਨ, ਜੇ ਤੁਸੀ ਪਸੰਦ ਕਰੋ ਤਾਂ ਜੀਵਨ ਉਤੇ ਟਿੱਪਣੀਆਂ ਹਨ।*[19]

ਨਾਵਲੀ-ਸਿਰਜਨਾ ਦੇ ਖੁੱਲ੍ਹੇ-ਡੁੱਲੇ ਰੂਪ ਕਾਰਨ ਭਾਵੇਂ ਇਸ ਨੂੰ ਪਰਿਭਾਸ਼ਕ ਬੰਧਨਾਂ ਤੋਂ ਆਜ਼ਾਦ ਰੱਖਣ ਦੀ ਸਿਫ਼ਾਰਸ਼ ਕੀਤੀ ਜਾਂਦੀ ਹੈ, ਪ੍ਰੰਤੂ ਫਿਰ ਵੀ ਨਾਵਲ ਦੀ ਪਰਿਭਾਸ਼ਾ ਇਸ ਦੀਆਂ ਰੀਤੀਆਂ ਦੇ ਆਧਾਰ ਤੇ ਇਸ ਪ੍ਰਕਾਰ ਕੀਤੀ ਜਾ ਸਕਦੀ ਹੈ ਕਿ ਨਾਵਲ ਆਧੁਨਿਕ ਗਲਪੀ ਸਾਹਿਤਕ ਰੂਪਾਕਾਰਾਂ ਵਿਚ ਅਜਿਹਾ ਗਦਾਤਮਿਕ-ਬਿਰਤਾਂਤਕ ਰੂਪਾਕਾਰ ਹੈ, ਜਿਹੜਾ ਯਥਾਰਥਵਾਦੀ-ਦ੍ਰਿਸ਼ਟੀ ਦੁਆਰਾ ਸਮਾਜਕ-ਯਥਾਰਥ ਦੇ ਵਿਭਿੰਨ ਪੱਖਾਂ ਨੂੰ ਉਨ੍ਹਾਂ ਦੀ ਵਿਸ਼ਾਲਤਾ ਤੇ ਸਮੁੱਚਤਾ ਵਿਚ ਪੁਨਰ-ਸਿਰਜਤ ਕਰਦਾ ਹੋਇਆ, ਇਨ੍ਹਾਂ ਦੇ ਅੰਤਰ-ਵਿਰੋਧਾਂ ਅਤੇ ਅੰਤਰ-ਸੰਬੰਧਾਂ ਨੂੰ ਸੁਹਜਾਤਮਿਕ ਗਿਆਨ ਦੁਆਰਾ ਪੇਸ਼ ਕਰਦਾ ਹੈ ਤੇ ਸਮਾਜਕ-ਯਥਾਰਥ ਪ੍ਰਤੀ ਨਵੀਨ ਸਮਝ ਪੈਦਾ ਕਰਦਾ ਹੋਇਆ ਇਸ ਨੂੰ ਪ੍ਰਭਾਵਿਤ ਕਰਨ ਦੀ ਸਮਰੱਥਾ ਵੀ ਰੱਖਦਾ ਹੈ।

## ਕਹਾਣੀ-ਰੂਪ :

ਨਾਵਲ ਤੇ ਕਹਾਣੀ ਦੋਵੇਂ ਆਧੁਨਿਕ ਗਲਪਾਤਮਿਕ ਸਾਹਿਤ ਦੇ ਪ੍ਰਮੁੱਖ ਰੂਪਾਕਾਰ ਹਨ, ਜਿਹੜੇ ਅਸਾਧਾਰਨ, ਅਲੌਕਿਕ ਤੇ ਵਿਚਿੱਤਰ ਘਟਨਾਵਾਂ ਤੇ ਸ਼ਖ਼ਸੀਅਤ ਤੋਂ ਬੇਮੁੱਖ ਵਸਤੂਪਰਕ ਦ੍ਰਿਸ਼ਟੀ ਰਾਹੀਂ ਵਾਸਤਵਿਕਤਾ ਵਿਚੋਂ ਠੋਸ ਯਥਾਰਥ ਦੀ ਤਲਾਸ਼ ਕਰਦੇ ਹੋਏ ਆਧੁਨਿਕ ਮਨੁੱਖੀ ਤਨਾਉ ਨੂੰ ਵਿਡੰਬਨਾ ਦੇ ਜ਼ਾਬੀਏ ਤੋਂ ਪੇਸ਼ ਕਰਦੇ ਹਨ। ਇਨ੍ਹਾਂ ਦੋਹਾਂ ਦੀ ਹੋਂਦ ਉਹ ਵਿਸ਼ੇਸ਼ ਸਮਾਜਕ-ਵਿਵਸਥਾ ਦੀ ਅਭਿਵਿਅਕਤੀ ਦੀ ਲੋੜ ਵਿਚੋਂ ਉਪਜੀ ਹੈ ਜੋ ਉਦਯੋਗਿਕ ਕ੍ਰਾਂਤੀ ਤੇ ਵਿਗਿਆਨਿਕ ਲੱਭਤਾਂ ਦੀ ਹੋਂਦ ਮਗਰੋਂ, ਮਨੁੱਖ, ਸਮਾਜ

ਅਤੇ ਪ੍ਰਕਿਰਤੀ ਦੇ ਪਰਸਪਰ ਸੰਬੰਧਾਂ ਨੂੰ ਪੁਨਰ ਪਰਿਭਾਸ਼ਤ ਕਰਨ ਨਾਲ ਪੈਦਾ ਹੋਈ ਹੈ। ਇਸ ਹੋਂਦ-ਵਿਧੀ ਦੀ ਸਾਂਝ ਕਾਰਨ ਹੀ ਨਾਵਲ ਤੇ ਕਹਾਣੀ ਦੇ ਸੰਰਚਨਾਤਮਿਕ ਸੰਗਠਨ ਵਿਚਕਾਰ ਅਨੇਕ ਗਲਪੀ-ਤੱਤਾਂ (ਕਥਾਨਕ, ਪਾਤਰ, ਭਾਸ਼ਾ, ਉਦੇਸ਼, ਵਾਤਾਵਰਨ, ਦ੍ਰਿਸ਼ਟੀਕੋਣ ਆਦਿ) ਦੀ ਸਾਂਝ ਪੈਦਾ ਹੋ ਗਈ ਹੈ, ਜੋ ਇਨ੍ਹਾਂ ਦੀਆਂ ਵਿਭਿੰਨ ਰੂਪਾਗਤ ਵਿਸ਼ੇਸ਼ਤਾਵਾਂ ਦੀ ਸਮਰੂਪਤਾ ਦਾ ਵੀ ਭਰਮ ਸਿਰਜਦੀ ਹੈ। ਇਸ ਕਾਰਨ ਨਾਵਲ ਨੂੰ ਨਾਵਲੀ-ਸਿਰਜਨਾ ਤੇ ਕਹਾਣੀ ਨੂੰ ਕਹਾਣੀ-ਸਿਰਜਨਾ ਵਜੋਂ ਸਥਾਪਿਤ ਕਰਨ ਲਈ ਅਕਸਰ ਇਨ੍ਹਾਂ ਦੇ ਅੰਦਰੂਨੀ ਵਿਹਾਰ ਦੀ ਬਜਾਇ ਬਾਹਰੀ ਆਕਾਰ ਨੂੰ ਆਧਾਰ ਮਿੱਥ ਲਿਆ ਜਾਂਦਾ ਹੈ। ਇਸ ਅਧੀਨ ਨਾਵਲੀ-ਸਿਰਜਨਾ ਨੂੰ ਲੰਬੀ ਤੇ ਕਹਾਣੀ-ਸਿਰਜਨਾ ਨੂੰ ਛੋਟੀ ਆਕਾਰ ਵਾਲੀ ਗਲਪੀ-ਸਿਰਜਨਾ ਵਜੋਂ ਪਰਿਭਾਸ਼ਤ ਕਰ ਦਿੱਤਾ ਜਾਂਦਾ ਹੈ, ਜੋ ਕਿਸੇ ਵੀ ਪੱਧਰ 'ਤੇ ਤਾਰਕਿਕ ਨਹੀਂ। ਇਸ ਦਾ ਕਾਰਨ ਇਹ ਹੈ ਕਿ ਵਿਸ਼ਵ ਸਾਹਿਤ ਵਿਚ ਨਾਵਲਿਟਾ ਦੇ ਤੁਲ ਲੰਬੀਆ ਕਹਾਣੀਆਂ ਮਿਲ ਜਾਂਦੀਆਂ ਹਨ ਅਤੇ ਹਰੇਕ ਲੋਕ-ਸਮੂਹ ਦੀ ਪਰੰਪਰਾ ਵਿਚ ਆਧੁਨਿਕ ਕਹਾਣੀ ਤੋਂ ਛੋਟੇ ਜਾਂ ਸਮਾਨ-ਅਕਾਰੀ ਗਲਪੀ-ਰੂਪ (ਮਿੱਥਾਂ, ਪਰੀ-ਕਹਾਣੀਆਂ, ਲਤੀਫੇ, ਬੁਝਾਰਤ-ਕਥਾਵਾਂ ਆਦਿ) ਵੀ ਮਿਲ ਜਾਂਦੇ ਹਨ, ਜਿਨ੍ਹਾਂ ਨੂੰ ਕਹਾਣੀ ਦੀ ਸੰਘਿਆ ਦਿੰਦੇ ਹੋਏ ਵੀ ਆਧੁਨਿਕ ਕਹਾਣੀ-ਸਿਰਜਨਾ ਦੇ ਅਰਥਾਂ ਵਿਚ ਸਵੀਕਾਰ ਨਹੀਂ ਕੀਤਾ ਜਾਂਦਾ ਹੈ। ਇਸ ਦਾ ਭਾਵ ਸਪੱਸ਼ਟ ਹੈ ਕਿ ਕਹਾਣੀ-ਸਿਰਜਨਾ ਦੀਆਂ ਆਪਣੀਆਂ ਵਿਸ਼ੇਸ਼ ਰੂਪਾਗਤ-ਵਿਸ਼ੇਸ਼ਤਾਵਾਂ ਹੁੰਦੀਆਂ ਹਨ ਜਿਹੜੀਆਂ ਉਸਨੂੰ ਨਾ ਤਾਂ ਨਾਵਲੀ-ਸਿਰਜਨਾ ਦਾ ਨਿੱਕਾ-ਰੂਪ ਤੇ ਨਾ ਹੀ ਪਰੰਪਰਾਗਤ ਕਹਾਣੀਆਂ ਨਾਲ ਮਿਸ਼ਰਤ ਹੋਣ ਦਿੰਦੀਆਂ ਹਨ। ਇਸ ਲਈ ਜੋਗਿੰਦਰ ਸਿੰਘ ਰਾਹੀ ਕਹਾਣੀ-ਵਿਧਾ ਦੇ ਅੰਦਰੂਨੀ ਵਿਹਾਰ ਬਾਰੇ ਚਰਚਾ ਕਰਦਾ ਹੋਇਆ ਲਿਖਦਾ ਹੈ :

> *ਨਿੱਕੀ ਕਹਾਣੀ ਨੂੰ ਨਿੱਕੀ ਕਹਿਣ ਦੀ ਵਜ੍ਹਾ ਦਾ ਸੰਬੰਧ ਇਸ ਦੀ ਰੂਪ-ਵਿਧਾ ਨਾਲ ਹੈ। ਰੂਪ ਵਿਧਾ ਤੋਂ ਮਤਲਬ ਕਿਸੇ ਰੂਪ ਦੀਆਂ ਉਨ੍ਹਾਂ ਰਚਨਾਤਮਕ ਰੀਤੀਆਂ ਤੋਂ ਹੈ ਜੋ ਉਸ ਨੂੰ ਸਾਹਿਤ ਦੇ ਹੋਰ ਰੂਪਾਂ ਨਾਲੋਂ ਨਿਖੇੜਦੀਆਂ ਤੇ ਵੱਖਰੀ ਤੇ ਸੁਤੰਤਰ ਹੋਂਦ ਪ੍ਰਦਾਨ ਕਰਦੀਆਂ ਹਨ। ਇਨ੍ਹਾਂ ਰੀਤੀਆਂ ਦੁਆਰਾ ਕਿਸੇ ਸਾਹਿਤ-ਰੂਪ ਵਿਚ ਜ਼ਿੰਦਗੀ ਨੂੰ ਵੇਖਣ ਤੇ ਚਿਤਰਣ ਦੀ ਮੂਲ ਵਿਧਾ ਦੀਆਂ ਸੀਮਾਵਾਂ ਤੇ ਸੰਭਾਵਨਾਵਾਂ ਨਿਸ਼ਚਿਤ ਹੁੰਦੀਆਂ ਹਨ।*•

ਇਸ ਦੇ ਬਾਵਜੂਦ ਕਹਾਣੀ ਦੀ ਸਭ ਤੋਂ ਮਹੱਤਵਪੂਰਨ ਰੂਪਾਗਤ-ਵਿਸ਼ੇਸ਼ਤਾ ਇਸ ਦੇ ਨਿੱਕੇ ਹੋਣ ਵਿਚ ਹੀ ਨਿਹਿਤ ਹੁੰਦੀ ਹੈ, ਜਿਹੜਾ ਨਿੱਕਾਪਨ ਨਿਰਸੰਦੇਹ ਇਸਦੇ ਆਕਾਰ ਉਤੇ ਆਧਾਰਿਤ ਨਹੀਂ ਸਗੋਂ ਇਸ ਵਿਚਲੀ ਵਸਤੂ ਦੀ ਸੰਕੁਚਿਤ ਪੇਸ਼ਕਾਰੀ 'ਤੇ ਨਿਰਭਰ ਕਰਦਾ ਹੈ। ਇਸ ਪ੍ਰਸਤੁਤੀ ਲਈ ਕਹਾਣੀ-ਸਿਰਜਨਾ ਦੀਆਂ ਰੂਪਾਗਤ-ਸੀਮਾਵਾਂ ਅਨੁਸਾਰ ਵਸਤੂ ਦੀ ਪ੍ਰਸਤੁਤੀ ਵਿਆਖਿਆ, ਉਪਦੇਸ਼ ਜਾਂ ਵਰਨਣ ਦੀ ਬਜਾਇ ਇਕ ਵਿਸ਼ੇਸ਼ ਪ੍ਰਕਾਰ ਦੇ ਕਲਾਤਮਿਕ ਸੰਜਮ 'ਤੇ ਨਿਰਭਰ ਕਰਦੀ ਹੈ, ਜਿਸ ਵਿਚ ਸੰਖੇਪਤਾ ਤੇ ਸੰਕੇਤਕਤਾ ਦੇ ਗੁਣ ਦੀ ਮੌਜੂਦਗੀ ਹੁੰਦੀ ਹੈ। ਇਹ ਸੰਖੇਪਤਾ ਤੇ ਸੰਕੇਤਕਤਾ ਹੀ ਕਹਾਣੀ ਦੀ ਵਿਧਾਮੂਲਕ ਵਿਲੱਖਣਤਾ ਤੇ ਪਹਿਚਾਣ ਨੂੰ ਸਥਾਪਿਤ ਕਰਦੀ ਹੈ। ਭਾਵੇਂ ਇਹ ਗੁਣ ਨਾਵਲੀ-ਸਿਰਜਨਾ ਵਿਚ ਸ਼ੈਲੀਗਤ ਪੱਧਰ 'ਤੇ ਵੀ ਕਾਰਜਸ਼ੀਲ ਵੇਖਿਆ ਜਾ

ਸਕਦਾ ਹਨ। ਪ੍ਰੰਤੂ ਕਹਾਣੀ ਵਿਚ ਇਨ੍ਹਾਂ ਦੀ ਮੌਜੂਦਗੀ ਰੂਪ ਦੀ ਪੱਧਰ 'ਤੇ ਨਹੀਂ ਸਗੋਂ ਰੂਪਾਕਾਰ ਦੀ ਵਿਸ਼ੇਸ਼ਤਾ ਵਜੋਂ ਕਾਰਜਸ਼ੀਲ ਰਹਿੰਦੀ ਹੈ। ਇਸ ਕਾਰਨ ਨਾਵਲੀ-ਸਿਰਜਨਾ ਵਿਚਲੀ ਵਸਤੂ ਦੀ ਪ੍ਰਸਤੁਤੀ ਲਈ ਜਿਥੇ ਵਰਨਣ ਤੇ ਬਿਰਤਾਂਤ ਦੇ ਵਿਰੋਧੀ ਜੁਟਾਂ ਦੇ ਪ੍ਰਯੋਗ ਦੀ ਸੰਭਾਵਨਾ ਬਣੀ ਰਹਿੰਦੀ ਹੈ, ਉਥੇ ਕਹਾਣੀ ਵਿਚ ਬਿਰਤਾਂਤ ਤੋਂ ਇਲਾਵਾ ਵਰਨਣ/ਵਿਆਖਿਆ ਦੇ ਅਧਿਕ ਪ੍ਰਯੋਗ ਦੀ ਮੂਲੋਂ ਹੀ ਮਨਾਹੀ ਰਹਿੰਦੀ ਹੈ। ਇਹ ਵਰਨਣ/ਵਿਆਖਿਆ ਦੀ ਵਰਜਣਾ ਕਹਾਣੀ ਨੂੰ ਆਪਣੇ ਮਨੋਰਥ-ਪੂਰਤੀ ਲਈ ਆਦੇਸ਼ ਦੀ ਥਾਂ ਸੁਝਾਉ ਦੇਣ ਦਾ ਪੈਂਤੜਾ ਅਪਣਾਉਣ ਲਈ ਮਜਬੂਰ ਕਰਦੀ ਹੈ, ਜਿਹੜੀ ਮਜਬੂਰੀ ਕਹਾਣੀ ਨੂੰ ਆਪਣੇ 'ਨਾਮ' ਤੇ 'ਆਕਾਰ' ਵਾਲੇ ਪ੍ਰਾਚੀਨ ਰੂਪਾਕਾਰਾਂ ਨਾਲੋਂ ਵੀ ਨਿਖੇੜ ਦਿੰਦੀ ਹੈ।

> *ਇਸ (ਕਹਾਣੀ) ਦਾ ਢੰਗ ਸੂਖ਼ਮ ਇਸ਼ਾਰੇ ਦਾ ਹੈ। ਨਿੱਕੀ ਕਹਾਣੀ ਵਿਚ ਕਿਸੇ ਉਚੇਚੀ ਵਿਆਖਿਆ, ਉਪਦੇਸ਼, ਪ੍ਰਚਾਰ ਜਾਂ ਸਿੱਖਿਆ ਲਈ ਕੋਈ ਥਾਂ ਨਹੀਂ। ਇਸ ਦੀ ਪ੍ਰਗਟਾਉ-ਵਿਧੀ ਵਿਚ ਇਕ ਕਿਸਮ ਦਾ ਕਲਾਤਮਕ ਸੰਜਮ ਦਰਕਾਰ ਹੈ। ਗੱਲ ਥੋੜੀ ਕਹੀ ਜਾਂਦੀ ਹੈ ਪਰ ਇਹ ਥੋੜ੍ਹੀ ਗੱਲ ਨਾਲ ਵੀ ਪਾਠਕ ਦੀ ਸੋਚ ਨੂੰ ਇਕ ਵੱਡੀ ਜੁੰਬਿਸ਼ ਮਿਲਦੀ ਹੈ.....ਨਿੱਕੀ ਕਹਾਣੀ ਆਧੁਨਿਕ ਪਾਠਕ ਨੂੰ ਇਕ ਸਿਆਣਾ ਤੇ ਸੋਚਵਾਨ ਵਿਅਕਤੀ ਮੰਨਦੀ ਹੈ। ਇਸ ਲਈ ਇਹ ਉਸ ਨਾਲ ਆਦੇਸ਼ ਦੀ ਜ਼ੁਬਾਨ ਵਿਚ ਨਹੀਂ ਸੁਝਾਅ ਦੀ ਜ਼ੁਬਾਨ ਵਿਚ ਗੱਲ ਕਰਦੀ ਹੈ।*[21]

ਇਹ ਸੰਖੇਪਤਾ ਤੇ ਸੰਕੇਤਕਤਾ ਦਾ ਗੁਣ ਕਹਾਣੀ-ਸਿਰਜਨਾ ਵਿਚਲੇ ਘਟਨਾ-ਪ੍ਰਬੰਧ ਵਿਚ ਇਕ ਤੇਜ਼-ਪ੍ਰਵਾਹ ਪੈਦਾ ਕਰਦਾ ਹੈ, ਜਿਹੜਾ ਕਹਾਣੀ-ਸਿਰਜਨਾ ਨੂੰ ਤੇਜ਼ੀ ਨਾਲ ਉਸ ਬਿੰਦੂ ਵੱਲ ਲੈ ਤੁਰਦਾ ਹੈ ਜਿਸ ਬਿੰਦੂ 'ਤੇ ਕਹਾਣੀ-ਸਿਰਜਨਾ ਦਾ ਸਮੁੱਚਾ ਰਹੱਸ ਲੁਪਤ ਹੁੰਦਾ ਹੈ। ਇਹ ਤੇਜ਼-ਪ੍ਰਵਾਹ ਕਹਾਣੀ-ਸਿਰਜਨਾ ਦੇ ਕਾਰਜ ਵਿਚ ਵੇਗ ਦੀ ਉਤਪਤੀ ਕਰਦਾ ਹੋਇਆ ਜਿਥੇ ਕਹਾਣੀ-ਸਿਰਜਨਾ ਦਾ ਪਹਿਚਾਣ ਚਿੰਨ੍ਹ ਬਣਦਾ ਹੈ ਉਥੇ ਕਹਾਣੀ-ਸਿਰਜਨਾ ਨੂੰ ਨਾਵਲੀ-ਸਿਰਜਨਾ ਨਾਲੋਂ ਨਿਖੇੜਨ ਦਾ ਪ੍ਰਮੁੱਖ ਤੱਤ ਵੀ ਬਣਦਾ ਹੈ, ਕਿਉਂਕਿ ਕਹਾਣੀ-ਸਿਰਜਨਾ ਭਾਵੇਂ ਛੋਟ-ਆਕਾਰੀ ਹੋਵੇ ਜਾਂ ਵੱਡ-ਆਕਾਰੀ ਇਸ ਵਿਚਲਾ ਕਾਰਜ ਸਦਾ ਵੇਗ ਵਿਚ ਲੁਪਤ ਬਿੰਦੂ ਦਾ ਭੇਦ ਖੋਲਣ ਲਈ ਵਿਕਾਸ ਕਰਦਾ ਹੈ। ਜਦੋਂ ਕਿ ਇਸ ਦੇ ਮੁਕਾਬਲਨ ਨਾਵਲ ਆਪਣੇ ਵਰਨਣ/ਵਿਆਖਿਆ ਕਾਰਨ ਸਦਾ ਇਕ ਠਰ੍ਹੰਮੇ ਨਾਲ ਵਿਕਸਤ ਹੁੰਦਾ ਹੈ। ਇਸ ਅੰਤਰ ਨੂੰ ਸਪੱਸ਼ਟ ਕਰਦਾ ਹੋਇਆ ਗੁਰਲਾਲ ਸਿੰਘ ਆਪਣੇ ਮਜ਼ਮੂਨ *'ਨਿੱਕੀ ਕਹਾਣੀ : ਰੂਪਕਾਰ ਦੀ ਸਮੱਸਿਆ'* ਵਿਚ ਲਿਖਦਾ ਹੈ :

> *ਕਹਾਣੀ ਵਿਚ ਕਾਹਲ ਤੇ ਸੰਕੇਤ ਦੀ ਗੱਲ ਏਨੀ ਸਮੇਂ ਦੀ ਘਾਟ ਨਾਲ ਨਹੀਂ ਜੁੜੀ ਜਿੰਨੀ ਤੀਖਣਤਾ ਦੀ ਬਿਰਤੀ ਨਾਲ। ਕਹਾਣੀ ਵਿਚ ਘਟਨਾਵਾਂ ਭਾਵੇਂ ਬਹੁਤ ਜ਼ਿਆਦਾ ਹੋਣ ਅਤੇ ਇਹ ਪੜ੍ਹੀ ਜਾਣ ਵਿਚ ਭਾਵੇਂ ਕਿੰਨਾ ਹੀ ਸਮਾਂ ਕਿਉਂ ਨਾ ਲਵੇ ਇਸ ਦੀ ਬਿਰਤੀ ਕਾਹਲ ਦੀ ਹੀ ਹੁੰਦੀ ਹੈ : ਆਪਣੇ ਪ੍ਰਕਾਸ਼-ਬਿੰਦੂ ਉਪਰ ਪਹੁੰਚਣ ਦੀ ਕਾਹਲ। ਨਿੱਕੀ ਕਹਾਣੀ ਸੁਸਤ ਚਾਲ ਚਲਦੀ ਹੋਈ*

*ਵੀ ਕਾਹਲ ਦੀ ਬਿਰਤੀ ਰਖਦੀ ਹੈ ਅਤੇ ਨਾਵਲ ਤੇਜ਼ ਚਾਲ ਚਲਦਾ ਵੀ ਸੁਸਤੀ ਤੇ ਠਰ੍ਹੰਮੇ ਦੀ ਬਿਰਤੀ ਰਖਦਾ ਹੈ।*[22]

ਇਸ ਤੋਂ ਇਲਾਵਾ ਕਹਾਣੀ ਦੇ ਸੰਖੇਪਤਾ ਤੇ ਸੰਕੇਤਕਤਾ ਦੇ ਗੁਣ ਕਹਾਣੀ-ਸਿਰਜਨਾ ਨੂੰ ਬਹੁ-ਪਾਸਾਰੀ ਦੀ ਥਾਂ ਬਹੁ-ਪਰਤੀ ਬਣਾਉਂਦੇ ਹਨ। ਇਸ ਬਹੁ-ਪਰਤੀ ਸੰਰਚਨਾ ਦਾ ਆਧਾਰ ਵਿਸ਼ੇਸ਼ ਪ੍ਰਕਾਰ ਦੀ ਵਿਅੰਜਨਾਤਮਿਕ ਭਾਸ਼ਾ ਹੁੰਦੀ ਹੈ, ਜਿਹੜੀ ਸਮਾਜਕ-ਯਥਾਰਥ ਦੀ ਭ੍ਰਮਕ ਵਿਵਸਥਾ ਨੂੰ ਵਿਅੰਗ, ਕਟਾਕਸ਼, ਕੋਮਲਤਾ ਆਦਿ ਦੇ ਉਪਕਰਣਾਂ ਨਾਲ ਆਪਣਾ ਨਿਸ਼ਾਨਾ ਬਣਾਉਂਦੀ ਹੈ। ਜਦੋਂ ਕਿ ਨਾਵਲੀ-ਸੰਗਠਨ ਵਿਚ ਪਰਤ ਦੇ ਨਾਲ ਪਾਸਾਰ ਵੀ ਸ਼ਾਮਿਲ ਹੁੰਦੇ ਹਨ। ਇਸ ਕਾਰਨ ਨਾਵਲ ਵਿਚ "ਇਤਿਹਾਸਕ-ਸਾਂਸਕ੍ਰਿਤਕ ਪਿਛੋਕੜ ਦੇ ਚਿਤਰਨ ਕਾਰਨ ਇਸ ਵਿਚ ਘਟਨਾਵਾਂ ਦੇ ਨਾਲ-ਨਾਲ ਦ੍ਰਿਸ਼, ਪਾਤਰਾਂ ਦੇ ਮਨੋਵਿਸ਼ਲੇਸ਼ਣ ਜਾਂ ਵਾਤਾਵਰਣ ਨੂੰ ਚਿਤਰਿਆ ਜਾ ਸਕਦਾ ਹੈ। ਨਿੱਕੀ ਕਹਾਣੀ ਵਿਚ ਅੰਦਰੂਨੀ ਜਾਂ ਬਾਹਰੀ ਵਾਤਾਵਰਣ ਨੂੰ ਚਿਤਰਿਆ ਜਾ ਸਕਦਾ ਹੈ। ਪਰ ਇਸ ਵਿਚ ਪ੍ਰਧਾਨਗੀ ਹਰ ਪੱਖ ਨੂੰ ਨਹੀਂ ਦਿੱਤੀ ਜਾ ਸਕਦੀ ਹੈ। ਕਹਾਣੀ ਵਿਚ ਵਾਤਾਵਰਣ ਦਾ ਮਾਨਸਿਕ ਪੱਖ ਵਧੇਰੇ ਸਪਸ਼ਟ ਕੀਤਾ ਜਾਂਦਾ ਹੈ ਅਤੇ ਬਾਹਰੀ ਪੱਖ ਅਕਸਰ ਸੰਕੇਤਕ ਰਹਿ ਜਾਂਦਾ ਹੈ। ਨਿੱਕੀ ਕਹਾਣੀ ਦੀ ਪ੍ਰਕਿਰਤੀ ਦੀ ਮਨੋਸਥਿਤੀ ਦੇ ਸੌਂਦਰਯ ਅਤੇ ਦੇਸ਼ ਕਾਲ ਦੀ ਬਾਹਰੀ ਯੋਜਨਾ ਦੀ ਜਗ੍ਹਾ ਮਾਨਸਿਕ ਅੰਤਰਦਵੰਦ ਅਤੇ ਪਾਤਰਾਂ ਦੀ ਮਨੋਸਥਿਤੀ ਦਾ ਚਿਤਰਨ ਦੀ ਪ੍ਰਧਾਨ ਰਹਿੰਦਾ ਹੈ। ਇਸ ਤਰ੍ਹਾਂ ਨਾਲ ਕਹਾਣੀ ਦੀ ਪ੍ਰਵਿਰਤੀ ਅੰਤਰਗਾਮੀ"[23] ਤੇ ਜਟਿਲ ਹੋ ਜਾਂਦੀ ਹੈ ਅਤੇ ਕਹਾਣੀਕਾਰ ਇਸ ਜਟਿਲਤਾ ਨੂੰ ਕਹਿਣ (tell) ਦੀ ਥਾਂ ਉਘਾੜਨ (show) ਦਾ ਯਤਨ ਕਰਦਾ ਹੈ। ਇਸ ਅਧੀਨ ਪ੍ਰਾਚੀਨ ਕਥਾਵਾਂ ਵਾਂਗ ਬਿਰਤਾਂਤ ਦਾ ਬਿਆਨ ਕਰਨ ਦੀ ਬਜਾਇ ਬਿਰਤਾਂਤ ਦਾ ਸਿਰਜਨ ਕੀਤਾ ਜਾਂਦਾ ਹੈ, ਜਿਹੜਾ ਬਿਰਤਾਂਤ ਨੂੰ ਦੱਸਦਾ ਨਹੀਂ ਸਗੋਂ ਵਿਖਾਉਣ ਦਾ ਯਤਨ ਕਰਦਾ ਹੈ।

ਇਸ ਦੇ ਨਾਲ ਹੀ ਕਹਾਣੀ-ਸਿਰਜਨਾ ਦੀ ਇਕ ਨਿਖੜਵੀ ਵਿਸ਼ੇਸ਼ਤਾ ਇਸ ਦੀ ਰਚਨਾ-ਵਸਤੂ ਵਿਚੋਂ ਤਲਾਸ਼ ਕਰਦਿਆ ਸਾਧਾਰਨ ਮਨੁੱਖ ਦੀ ਸਾਧਾਰਨ ਜ਼ਿੰਦਗੀ ਦੀਆਂ ਘਟਨਾਵਾਂ ਦੇ ਰੂਪਾਂਤ੍ਰਣ ਵਜੋਂ ਸਾਹਮਣੇ ਲਿਆਦਾ ਜਾਂਦਾ ਹੈ। ਭਾਵੇਂ ਕਿ ਸਾਧਾਰਨ ਮਨੁੱਖ ਦੀ ਗੱਲ ਨਾਵਲੀ-ਰੂਪ ਵੀ ਕਰਦਾ ਹੈ ਪਰ ਨਾਵਲ ਇਸ ਦੀ ਸਾਧਾਰਨਤਾ ਨੂੰ ਬਰਕਰਾਰ ਨਹੀਂ ਰੱਖ ਪਾਉਂਦਾ ਤੇ "ਨਾਵਲ ਵਿਚ ਸਾਧਾਰਨ ਮਨੁੱਖ ਆਪਣੇ ਵਿਸ਼ੇਸ਼ ਰੂਪ ਵਿਚ ਪ੍ਰਵੇਸ਼ ਕਰਦਾ ਹੈ। ਪਰ ਹਜ਼ਾਰਾਂ ਘਟਨਾਵਾਂ, ਸੋਚਾਂ, ਚਿੰਤਾਵਾਂ, ਖਿਆਲ, ਉਸ (ਮਨੁੱਖ) ਦੇ ਜੀਵਨ ਵਿਚ ਅਜਿਹੇ ਵੀ ਆਉਂਦੇ ਜਿਹੜੇ ਇਸ ਵਿਸ਼ੇਸ਼ਤਾ ਨੂੰ ਪਰਾਪਤ ਨਹੀਂ ਹੋ ਸਕਦੇ। ਸਾਧਾਰਣ ਮਨੁੱਖ ਦੇ ਮਹੱਤਵ-ਪੂਰਣ ਨਾਲ ਇਹ ਵੀ ਮਹੱਤਤਾ ਪਰਾਪਤ ਕਰ ਜਾਂਦੇ ਹਨ। ਇਨ੍ਹਾਂ ਤੋਂ ਮੁਕਤ ਕਿਵੇਂ ਹੋਵੇ? ਇਹ ਪ੍ਰੇਰਣਾ ਨਿੱਕੀ-ਕਹਾਣੀ.....ਨੂੰ ਜਨਮ ਦਿੰਦੀ ਹੈ। ਨਿੱਕੀ ਕਹਾਣੀ ਸਾਧਾਰਨ ਮਨੁੱਖ ਨੂੰ ਉਸ ਦੀ ਸਾਧਾਰਣਤਾ ਵਿਚ ਪੇਸ਼ ਕਰਦੀ ਹੈ।"[24] ਭਾਵੇਂ ਕਈ ਵਿਦਵਾਨ ਕਹਾਣੀ-ਸਿਰਜਨਾ ਨੂੰ 'ਸਾਧਾਰਨ ਮਨੁੱਖ ਦੀ ਸਾਧਾਰਨਤਾ' ਨਾਲ ਜੋੜਣ ਵਾਲੀ ਉਕਤੀ ਨੂੰ ਕਹਾਣੀ ਦਾ ਨਿਖੜਵਾਂ ਗੁਣ ਅਤੇ ਪਰਿਭਾਸ਼ਕ ਤੱਤ ਵਜੋਂ ਸਵੀਕਾਰ ਕਰਦੇ ਹਨ। ਪ੍ਰੰਤੂ ਫਿਰ ਵੀ ਇਸ ਉਕਤੀ 'ਤੇ ਜ਼ੋਰਦਾਰ ਸੰਦੇਹ ਉਤਪੰਨ ਕੀਤਾ

ਜਾਂਦਾ ਹੈ। ਇਸ ਤਰ੍ਹਾਂ ਦਾ ਇਕ ਇਤਰਾਜ਼ ਕਰਦੇ ਹੋਏ ਗੁਰਬਖ਼ਸ਼ ਸਿੰਘ ਫ਼ਰੈਂਕ ਦਾ ਮੱਤ ਹੈ :

> *ਮਨੁੱਖਾਂ ਨੂੰ ਮਹਾਨ ਅਤੇ ਸਾਧਾਰਣ ਵਿਚ ਵੰਡ ਤੇ ਦੇਖਣਾ ਮੱਧਕਾਲੀ ਸੋਚ ਦਾ ਪ੍ਰਗਟਾਵਾ ਹੈ। ਮਨੁੱਖਤਾ ਵਿਚ ਸਿਰਫ਼ ਨਿਰਪੇਖ ਛੋਟਾਪਣ ਦੇਣਾ ਆਧੁਨਿਕਵਾਦੀ ਸੋਚ ਹੈ। ਜਨਮ-ਜਾਤ ਤੋਂ ਨਾ ਕੋਈ ਮਨੁੱਖ ਛੋਟਾ ਹੈ ਨਾ ਮਹਾਨ। ਉਹ ਸੰਭਾਵਨਾਵਾਂ ਭਰਪੂਰ ਹੈ। ਅਤੇ ਉਚਿਤ ਪ੍ਰਸਥਿਤੀਆਂ ਮਿਲਣ ਉਤੇ ਉਹ ਸੰਭਾਵਨਾਵਾਂ ਹੰਢਾਉਂਦਾ ਵੀ ਹੈ। ਇਸੇ ਦਾ ਦੂਜਾ ਪੱਖ ਇਹ ਹੈ ਕਿ ਸਾਧਾਰਨ ਦਿਸਦਾ ਮਨੁੱਖ ਵੀ ਮਹਾਨ ਕਾਰਨਾਮੇ ਕਰਨ ਦੇ ਸਮਰੱਥ ਹੈ ਅਤੇ ਮਹਾਨ ਵਿਅਕਤੀ ਵੀ ਘਟੀਆਪਣ ਅਤੇ ਨੀਚਤਾ ਦਿਖਾ ਸਕਦਾ ਹੈ।*[25]

ਇਸ ਤਰ੍ਹਾਂ ਕਹਾਣੀ-ਸਿਰਜਨਾ ਸਾਧਾਰਨ ਜਾਂ ਅਸਾਧਾਰਨ ਗੁਣਾਂ ਵਾਲੇ ਮਨੁੱਖ ਨੂੰ ਆਪਣੀ ਵਸਤੂ ਦਾ ਅੰਗ ਬਣਾ ਸਕਦੀ ਹੈ। ਪਰ ਕਹਾਣੀਕਾਰ ਦੀ ਰਚਨਾ-ਦ੍ਰਿਸ਼ਟੀ ਸਾਧਾਰਨ ਮਨੁੱਖ ਦੀ ਸਾਧਾਰਨਤਾ ਦੇ ਅਨੁਰੂਪ ਹੋਣੀ ਚਾਹੀਦੀ ਹੈ, ਜਿਹੜਾ ਮਨੁੱਖ ਦੀਆਂ ਸੀਮਾਵਾਂ ਤੇ ਸੰਭਾਵਨਾਵਾਂ ਨੂੰ ਪਰਸਪਰ ਸੰਬੰਧਾਂ ਵਿਚ ਚਿਤਰਨ ਦੇ ਸਮਰੱਥ ਹੋਵੇ, ਕਿਉਂਜੋ ਕਹਾਣੀ-ਸਿਰਜਨਾ ਵਿਚ ਮਨੁੱਖ ਦੀਆਂ ਨਿਰੋਲ ਸੀਮਾਵਾਂ ਦਾ ਚਿਤਰਨ ਮਨੁੱਖੀ-ਹੋਂਦ ਨੂੰ ਨਿਰਾਸ਼ਾ ਦੀ ਹੱਦ ਤੱਕ ਲੈ ਜਾਵੇਗਾ ਅਤੇ ਮਨੁੱਖ ਦੀਆਂ ਨਿਰੋਲ ਸੰਭਾਵਨਾਵਾਂ ਦਾ ਚਿਤਰਨ ਸੁਪਨਸਾਜ਼ੀ ਤੋਂ ਅਧਿਕ ਕੁਝ ਨਹੀਂ ਹੋਵੇਗਾ। ਇਸ ਲਈ ਕਹਾਣੀ ਦੀ ਸਾਰਥਕਤਾ ਮਨੁੱਖ ਨੂੰ ਉਸ ਦੀ ਸਾਧਾਰਨਤਾ ਅਧੀਨ ਚਿਤਰਨ ਵਿਚ ਨਹੀਂ ਸਗੋਂ ਮਨੁੱਖ ਨੂੰ ਉਸਦੀਆਂ ਸੀਮਾਵਾਂ ਤੇ ਸੰਭਾਵਨਾਵਾਂ ਦੇ ਪਰਸਪਰ ਸੰਬੰਧਾਂ ਦੇ ਪ੍ਰਸੰਗ ਵਿਚ ਚਿਤਰਨ ਨਾਲ ਸੰਬੰਧ ਰੱਖਦੀ ਹੈ।

ਇਸ ਤੋਂ ਇਲਾਵਾ ਕਹਾਣੀ-ਸਿਰਜਨਾ ਦੀਆਂ ਵਿਸ਼ੇਸ਼ਤਾਵਾਂ ਨੂੰ ਨਿਸ਼ਚਿਤ ਕਰਦੇ ਹੋਏ ਅਕਸਰ ਕਿਹਾ ਜਾਂਦਾ ਹੈ ਕਿ ਕਹਾਣੀ-ਸਿਰਜਨਾ ਮਨੁੱਖੀ-ਅਮਲ ਦੀਆਂ ਭਿੰਨ ਪਰਤਾਂ ਤੇ ਪਾਸਾਰਾਂ ਦੀ ਪ੍ਰਸਤੁਤੀ ਕਰਦੀ ਹੈ ਅਤੇ ਇਸ ਅਮਲ ਵਿਚੋਂ ਪੈਦਾ ਹੋਈ ਗਤੀ ਕਾਰਨ ਹੀ ਕਹਾਣੀ-ਸਿਰਜਨਾ ਵਰਨਣ ਦੇ ਬਜਾਇ ਬਿਰਤਾਂਤ ਦੀ ਵਿਧੀ ਨੂੰ ਅਪਨਾਉਂਦੀ ਹੈ। ਇਹ ਗਤੀਸ਼ੀਲਤਾ ਸਥਿਤੀਆਂ ਦੇ ਅੰਤਰਗਤ ਮੌਜੂਦ ਵਿਰੋਧੀ ਤੱਤਾਂ ਦੇ ਤਨਾਉ/ਟਕਰਾਉ ਵਿਚੋਂ ਹੀ ਪੈਦਾ ਹੁੰਦੀ ਹੈ। ਇਸ ਕਾਰਨ "ਅਮਲ, ਬਿਰਤਾਂਤ ਅਤੇ ਤਨਾਉ/ਟਕਰਾਉ ਕਹਾਣੀ ਦੇ ਤਿੰਨ ਅਜੇਹੇ ਤੱਤ ਹਨ, ਜਿਹੜੇ ਕਹਾਣੀ ਦੀ ਹੋਂਦ-ਵਿਧੀ ਨਿਰਧਾਰਿਤ ਕਰਦੇ ਹਨ। ਸੰਸਾਰ ਦੀਆਂ ਨਵੀਆਂ-ਪੁਰਾਣੀਆਂ ਕੁਲ ਕਹਾਣੀਆਂ ਦੇ ਇਹ ਸਾਂਝੇ ਤੱਤ ਹਨ ਅਤੇ ਇਨ੍ਹਾਂ ਤੱਤਾਂ ਕਾਰਣ ਹੀ ਕੋਈ ਰਚਨਾ ਕਹਾਣੀ ਅਖਵਾਉਣ ਦੀ ਹੱਕਦਾਰ ਬਣੀ ਹੈ।"[26]

ਇਸ ਤਰ੍ਹਾਂ ਕਹਾਣੀ ਨਾ ਤਾਂ ਨਾਵਲ ਦਾ ਛੋਟਾ ਰੂਪ ਹੈ ਤੇ ਨਾ ਹੀ ਨਿਰੋਲ ਪ੍ਰਾਚੀਨ ਕਥਾ-ਰੂਪਾਂ ਦਾ ਵਿਕਸਿਤ ਰੂਪ, ਸਗੋਂ ਕਹਾਣੀ ਆਧੁਨਿਕ ਸੰਵੇਦਨਾ ਦੇ ਅਧੀਨ ਵਿਕਸਤ ਹੋਇਆ ਰੂਪਾਕਾਰ ਹੈ ਜਿਸ ਦੀ ਰੂਪਾਕਾਰਕ-ਵਿਸ਼ੇਸ਼ਤਾਵਾਂ ਦੀਆਂ ਜੜ੍ਹਾਂ ਆਦਿ-ਕਾਲ ਤੱਕ ਪਸਰੀਆਂ ਹੋਈਆਂ ਹਨ ਤੇ ਆਧੁਨਿਕ ਕਾਲ ਵਿਚ ਇਸ ਦੀ ਹੋਂਦ ਸੰਖੇਪਤਾ ਤੇ ਸੰਕੇਤਕਤਾ ਵਿਚ ਲੁਪਤ ਹੈ, ਜੋ ਮਨੁੱਖੀ ਤਨਾਉ/ਟਕਰਾਉ ਨੂੰ ਵਿਡੰਬਨਾ

ਦੇ ਜ਼ਾਬੀਏ ਤੋਂ ਚਿਤਰਦੀ, ਇਤਿਹਾਸ ਪਾਸਾਰਾਂ ਵਿਚ ਜਾਣ ਤੋਂ ਗੁਰੇਜ਼ ਕਰਦੀ ਹੈ ਤੇ ਮਨੁੱਖ ਨੂੰ ਉਸਦੀਆਂ ਸੀਮਾਵਾਂ ਤੇ ਸੰਭਾਵਨਾਵਾਂ ਦੇ ਪਰਸਪਰ ਸੰਬੰਧਾਂ ਸਹਿਤ ਪ੍ਰਸਤੁਤ ਕਰਦੀ ਹੈ।

ਇਸ ਪ੍ਰਕਾਰ ਸਮਕਾਲੀ ਯੁੱਗ-ਬੋਧ ਸਾਧਾਰਨ ਮਨੁੱਖ ਦੀ ਅਹਿਮੀਅਤ ਤੇ ਵਿਗਿਆਨਿਕ ਸੋਝੀ 'ਤੇ ਆਧਾਰਿਤ ਲੌਕਿਕ ਤੇ ਜਟਿਲ ਪ੍ਰਵਿਰਤੀ ਵਾਲਾ ਪੂੰਜੀਵਾਦੀ-ਵਿਵਸਥਾ ਦੇ ਅਧੀਨ ਪ੍ਰਫੁਲਿਤ ਹੋਇਆ ਯੁੱਗ-ਬੋਧ ਹੈ, ਜਿਹੜਾ ਇਕ ਪਾਸੇ ਆਧੁਨਿਕ ਗਲਪੀ-ਸਿਰਜਨਾਵਾਂ ਲਈ ਵਿਚਾਰਧਾਰਕ ਤੇ ਭੌਤਿਕ ਆਧਾਰ ਉਪਲੱਬਧ ਕਰਵਾਉਂਦਾ ਹੈ ਅਤੇ ਦੂਜੇ ਹੱਥ ਇਨ੍ਹਾਂ ਗਲਪੀ-ਸਿਰਜਨਾਵਾਂ ਦੀ ਵਸਤੂ ਮਨੁੱਖੀ-ਜੀਵਨ ਨੂੰ ਤਣਾਉ ਦਾ ਭਾਗੀਦਾਰ ਵੀ ਬਣਾਉਂਦਾ ਹੈ। ਇਸ ਤਣਾਉ ਗ੍ਰਹਿਸਤ ਅਤੇ ਅਸੰਤੁਲਿਤ ਮਨੁੱਖੀ ਜੀਵਨ ਨੂੰ ਇਸ ਦੀ ਸਮੁੱਚਤਾ (totality) ਵਿਚ ਵਿਡੰਬਨਾ ਦੇ ਜ਼ਾਬੀਏ ਤੋਂ 'ਨਾਵਲ ਤੇ ਕਹਾਣੀ' ਵਰਗੀਆਂ ਆਧੁਨਿਕ ਗਲਪੀ-ਸਿਰਜਨਾਵਾਂ ਆਪਣੀਆਂ ਵਿਸ਼ੇਸ਼ ਰੂਪਕਾਰਕ-ਰੀਤੀਆਂ ਦੁਆਰਾ ਅਭਿਵਿਅਕਤ ਕਰਨ ਦੇ ਸਮਰੱਥ ਹਨ, ਜਿਹੜੀ ਸਮਰੱਥਾ ਇਨ੍ਹਾਂ ਦੀ ਵਿਧਾਗਤ ਵਿਭਿੰਨਤਾ ਵੀ ਸਥਾਪਿਤ ਕਰਦੀ ਹੈ। ਪ੍ਰੰਤੂ ਇਨ੍ਹਾਂ ਆਧੁਨਿਕ ਗਲਪੀ-ਸਿਰਜਨਾਵਾਂ ਲਈ ਮਨੁੱਖੀ-ਜੀਵਨ ਦੇ 'ਤਨਾਉ ਤੇ ਵਿਡੰਬਨਾ' ਦੀ 'ਸਥਿਤੀਮੂਲਕ' ਪੇਸ਼ਕਾਰੀ ਹੀ ਅੰਤਿਮ ਉਦੇਸ਼ ਨਹੀਂ, ਸਗੋਂ ਇਸ 'ਤਨਾਉ ਤੇ ਵਿਡੰਬਨਾ' ਦਾ ਤਾਰਕਿਕ ਤੇ ਸਾਰਥਕ ਹੱਲ ਪੇਸ਼ ਕਰਕੇ ਪ੍ਰਤੱਖ/ਪ੍ਰੋਖ ਰੂਪ ਵਿਚ 'ਸੇਧਮੂਲਕ' ਕਾਰਜ ਕਰਨਾ ਵੀ ਇਨ੍ਹਾਂ ਦਾ ਮੂਲ ਪ੍ਰਯੋਜਨ ਹੈ। ਇਸ ਤਰ੍ਹਾਂ ਆਧੁਨਿਕ ਗਲਪੀ-ਸਿਰਜਨਾਵਾਂ ਸਮਾਜਕ-ਯਥਾਰਥ ਪ੍ਰਤੀ ਵਫ਼ਾ ਪਾਲਦੀ ਹੋਈਆ ਸਮਾਜਕ-ਯਥਾਰਥ ਦਾ ਰੂਪਾਂਤ੍ਰਿਤ ਹੋਇਆ ਅਜਿਹਾ ਪ੍ਰਤਿਨਿਧ ਬਿੰਬ ਉਸਾਰਦੀਆ ਹਨ, ਜਿਹੜਾ ਰਚਨਾਕਾਰ ਦੀ ਰਚਨਾ-ਦ੍ਰਿਸ਼ਟੀ ਵਿਚੋਂ ਲੰਘਕੇ ਰਚਨਾ-ਵਿਧੀ ਦੀ ਕਲਾਤਮਿਕ ਸੰਗਤੀ ਨਾਲ ਸੁਹਜਾਤਮਿਕ ਤੇ ਸਾਪੇਖ-ਖ਼ੁਦਮੁਖ਼ਤਾਰ ਰੂਪ ਧਾਰਦਾ ਸੱਚ ਤੇ ਮੰਨਣਯੋਗ ਹੁੰਦਾ ਹੈ ਅਤੇ ਆਪਣੇ ਵਿਚ ਸਮੋਏ ਵਿਚਾਰਾਂ ਤੇ ਭਾਵਾਂ ਨਾਲ ਪਾਠਕ/ਸਰੋਤੇ ਲਈ ਪ੍ਰਤੱਖ/ਪ੍ਰੋਖ ਰੂਪ ਵਿਚ ਸਮਾਜਕ-ਯਥਾਰਥ ਨੂੰ ਉੱਚ ਤੇ ਉੱਤਮ ਬਣਾਉਣ ਲਈ ਸੰਦੇਸ਼ ਸੰਚਾਲਿਤ ਕਰਦਾ ਹੈ।



**ਹਵਾਲੇ ਤੇ ਟਿੱਪਣੀਆਂ :**


1. M. M. Abrams, *The Glossary of The Literary Terms*, p. 59-60
2. ਸੁਰਿੰਦਰ ਕੁਮਾਰ ਦਵਸ਼ੇਵਰ, ***ਸਮਾਜ ਸੱਤਾ ਤੇ ਸਮਕਾਲੀ ਨਾਵਲ***, ਪੰਨਾ-13
3. ਇਆਨ ਵਾਟ, ***ਉਪਨਿਆਸ ਕਾ ਉਦਯ,*** ਪੰਨਾ-6-7
4. ਸੁਖਦੇਵ ਸਿੰਘ ਖਹਿਰਾ, ***ਪੰਜਾਬੀ ਨਾਵਲ ਵਿਚ ਸਾਂਸਕ੍ਰਿਤਿਕ ਚੇਤਨਾ***, ਪੰਨਾ-16-17
5. ਉਹੀ, ***ਉਪਨਿਆਸ ਕਾ ਉਦਯ,*** ਪੰਨਾ-4
6. Michel Zeraffa, *Fictions : The Novel and Socisl Reality*, p. 89-90
7. ਹਰਿਭਜਨ ਸਿੰਘ, ***ਸਾਹਿਤ ਸ਼ਾਸਤਰ***, ਪੰਨਾ-93-94

8. Maurice Z. Shroder, *The Novel as a Genre*, *The Theory of the Novel, Ed. Philip Stevick*, p. 23
9. ਉਹੀ, ***ਸਾਹਿਤ ਸ਼ਾਸਤਰ***, ਪੰਨਾ–94
10. ਜੋਗਿੰਦਰ ਸਿੰਘ ਰਾਹੀ, ***ਮਸਲੇ ਗਲਪ ਦੇ***, ਪੰਨਾ–29
11. ਉਹੀ, ਪੰਨਾ–29
12. Ralph Fox*, The Novel and The People*, p-20
13. ਹਰਿਭਜਨ ਸਿੰਘ*,* ***ਸਾਹਿਤ ਅਧਿਐਨ***, ਪੰਨਾ–51
14. Ibid, *Fictions: The Novel and Social Reality*, p. 11
15. ਹਰਿਭਜਨ ਸਿੰਘ*,* ***ਪਰਗਾਮੀ***, ਪੰਨਾ–39
16. ਟੀ. ਆਰ. ਵਿਨੋਦ, ***ਆਉ ਨਾਵਲ ਪੜ੍ਹੀਏ***, ਪੰਨਾ–136–137
17. ਉਹੀ, ***ਉਪਨਿਆਸ ਕਾ ਉਦਯ****,* ਪੰਨਾ–12
18. ਨਰਿੰਜਨ ਤਸਨੀਮ, ***ਪੰਜਾਬੀ ਨਾਵਲ ਦਾ ਮੁਹਾਂਦਰਾ****,* ਪੰਨਾ–18
19. Ibid, *The Novel and The People*, p. 54-55
20. ਜੋਗਿੰਦਰ ਸਿੰਘ ਰਾਹੀ, ***ਜੋਤ ਜੁਗਤ ਕੀ ਬਾਰਤਾ***, ਪੰਨਾ–52
21. ਉਹੀ, ਪੰਨਾ–52
22. *ਜੁਗਿੰਦਰ ਸਿੰਘ ਨਹਿਰੂ (ਸੰਪਾ.)*, ***ਕਹਾਣੀ ਦੀ ਵਿਧਾ****,* ਪੰਨਾ–65
23. ਮਨਿੰਦਰਜੀਤ ਕੌਰ, ***'ਨਾਵਲ ਅਤੇ ਆਧੁਨਿਕ ਨਿੱਕੀ ਕਹਾਣੀ', ਪੰਜਾਬੀ ਨਿੱਕੀ ਕਹਾਣੀ : ਸਿਧਾਂਤ ਤੇ ਵਿਕਾਸ****,* ਸੰਪਾ. ਅਮਰਜੀਤ ਕੌਰ, ਪੰਨਾ–15
24. ਅਤਰ ਸਿੰਘ, ***ਦ੍ਰਿਸ਼ਟੀਕੋਣ***, ਪੰਨਾ–60
25. ਗੁਰਬਖ਼ਸ਼ ਸਿੰਘ ਫ਼ਰੈਂਕ, ***ਨਿੱਕੀ ਕਹਾਣੀ ਤੇ ਪੰਜਾਬੀ ਨਿੱਕੀ ਕਹਾਣੀ***, ਪੰਨੇ 65–66
26. ਟੀ. ਆਰ. ਵਿਨੋਦ, ***ਪੰਜਾਬੀ ਕਹਾਣੀ ਅਧਿਐਨ***, ਪੰਨਾ–19

*All Critical position and judgments in fact mark a complex political and economic ideology, there is no neutral or innocent critical position.*

**Roland Barthes**

# ਪੰਜਾਬੀ ਗਲਪ-ਆਲੋਚਨਾ : ਵਿਚਾਰਧਾਰਕ ਤੇ ਵਿਧੀਮੂਲਕ ਪਰਿਪੇਖ

ਸਾਹਿਤ-ਆਲੋਚਨਾ, ਸਾਹਿਤ-ਪਾਠ ਉੱਤੇ ਆਧਾਰਿਤ ਵਿਸ਼ਲੇਸ਼ਣੀ ਤੇ ਮੁੱਲਾਂਕਣੀ ਸੁਭਾਅ ਵਾਲਾ ਬੌਧਿਕ ਅਨੁਸ਼ਾਸਨ ਹੈ, ਜਿਹੜਾ ਸਾਹਿਤ-ਪਾਠ ਨੂੰ ਅਧਿਐਨ-ਵਸਤੂ ਬਣਾਉਂਦਾ ਹੋਇਆ ਬਹੁ-ਅਰਥੀ ਸਾਹਿਤ-ਪਾਠ ਦੇ ਲੁਪਤ ਅਰਥਾਂ ਨੂੰ ਅਗਰਭੂਮਿਤ ਕਰਦਾ ਹੈ। ਭਾਵੇਂ ਕਿ ਸਾਹਿਤ-ਆਲੋਚਨਾ ਦੀ ਅਧਿਐਨ-ਵਸਤੂ ਸਾਹਿਤ-ਪਾਠ ਵੀ ਆਪਣੇ ਆਪ ਵਿਚ ਵਿਸ਼ਲੇਸ਼ਣੀ ਤੇ ਮੁੱਲਾਂਕਣੀ ਪ੍ਰਕਾਰ ਦਾ ਸਿਰਜਨਾਤਮਿਕ ਕਾਰਜ ਹੈ। ਜਿਸ ਸਿਰਜਨਾਤਮਿਕ ਕਾਰਜ ਅਧੀਨ ਰਚਨਾਕਾਰ ਆਪਣੀ ਵਿਸ਼ੇਸ਼ ਵਿਚਾਰਧਾਰਕ ਰਚਨਾ-ਦ੍ਰਿਸ਼ਟੀ ਦੁਆਰਾ ਇਕ ਪਾਸੇ ਵਸਤੂ-ਜਗਤ ਦਾ ਵਿਸ਼ਲੇਸ਼ਣ ਪੇਸ਼ ਕਰਦਾ ਹੋਇਆ ਸਾਹਿਤ-ਪਾਠ ਦੇ ਰੂਪ ਵਿਚ ਵਸਤੂਗਤ-ਜਗਤ ਦੇ ਸੰਭਾਵੀ ਵਿਕਲਪ ਨੂੰ ਮੁੱਲਾਂਕਣ ਵਜੋਂ ਪੇਸ਼ ਕਰਦਾ ਹੈ, ਦੂਜੇ ਪਾਸੇ ਪਾਠਕ/ਸਰੋਤੇ ਦੀ ਚੇਤਨਾ ਵਿਚ ਵਸਤੂ-ਜਗਤ ਦੀ ਨਵੀਨਤਮ ਸਮਝ ਦੀ ਪ੍ਰਸਤੁਤੀ ਕਰਦਾ ਹੋਇਆ ਸੇਧਮੂਲਕ ਕਾਰਜ ਵੀ ਨਿਭਾਉਂਦਾ ਹੈ। ਪ੍ਰੰਤੂ ਇਹ ਸੇਧਮੂਲਕ ਕਾਰਜ ਸਾਹਿਤ-ਪਾਠ ਵਿਚ ਸੰਕਲਪ ਦੀ ਪੱਧਰ 'ਤੇ ਪ੍ਰਵੇਸ਼ ਨਹੀਂ ਪਾਉਂਦਾ ਸਗੋਂ ਕਲਾਤਮਿਕ-ਬਿੰਬ ਵਿਚ 'ਧੁਨੀ' ਦੇ ਰੂਪ ਵਿਚ ਸਮਾਇਆ ਹੁੰਦਾ ਹੈ। ਇਸ ਕਾਰਨ ਸਾਹਿਤ-ਪਾਠ ਅਧੀਨ ਵਸਤੂ-ਜਗਤ ਦਾ ਰੂਪਾਂਤ੍ਰਣ ਕਥਨ (telling) ਦੀ ਪੱਧਰ ਤੇ ਅਭਿਵਿਅਕਤੀ ਪਾਉਣ ਦੀ ਬਜਾਇ ਪੇਸ਼ਕਾਰੀ (showing) ਦੀ ਪੱਧਰ 'ਤੇ ਸੰਸਲੇਸ਼ਨ ਦੀ ਵਿਧੀ ਦੁਆਰਾ ਸਮੂਰਤ ਹੁੰਦਾ ਹੈ। ਇਸ ਲਈ ਨਵੀਨਤਮ ਸਮਝ ਨੂੰ ਸੰਚਾਲਿਤ ਕਰਨ ਵਾਲੇ ਭਾਵ ਤੇ ਵਿਚਾਰ, ਜਿਹੜੇ ਕਲਾਤਮਿਕ-ਬਿੰਬ ਅਧੀਨ ਲੁਪਤ ਤੇ ਸੁਹਜਾਤਮਿਕ ਤੱਤਾਂ ਵਿਚ ਵਲੀਨ ਹੋਏ ਹੁੰਦੇ ਹਨ, ਸਾਹਿਤ-ਪਾਠ ਦੇ ਅਰਥਾਂ ਨੂੰ ਪ੍ਰਤੱਖ ਰੂਪ ਵਿਚ ਪੇਸ਼ ਨਹੀਂ ਕਰਦੇ। ਇਨ੍ਹਾਂ ਪ੍ਰੋਖ ਵਿਚਾਰਾਂ ਤੇ ਭਾਵਾਂ ਦੀ ਪ੍ਰਤੱਖ ਸਮਝ ਹਿੱਤ ਹੀ ਸਾਹਿਤ-ਆਲੋਚਨਾ ਵਰਗਾ ਬੌਧਿਕ, ਸੰਕਲਪਾਤਮਿਕ ਤੇ ਵਿਗਿਆਨਕ ਅਨੁਸ਼ਾਸਨ ਹੋਂਦ ਗ੍ਰਹਿਣ ਕਰਦਾ ਹੈ। ਇਹ ਆਪਣੀ ਵਿਸ਼ਲੇਸ਼ਣੀ ਵਿਧੀ ਦੁਆਰਾ ਸਿਧਾਂਤਕ ਤੇ ਸੰਕਲਪਾਤਮਿਕ ਭਾਸ਼ਾ ਦੀ ਵਰਤੋਂ ਰਾਹੀਂ ਸਾਹਿਤ-ਪਾਠ ਵਿਚਲੇ ਭਾਵਾਂ ਤੇ ਵਿਚਾਰਾਂ ਨੂੰ ਕਥਨ ਦੀ ਪੱਧਰ 'ਤੇ ਲਿਆਉਂਦਾ ਹੈ ਲਤੇ ਸਾਹਿਤ-ਪਾਠ ਵਿਚਲੀਆਂ ਖ਼ਾਮੋਸ਼ੀਆਂ ਨੂੰ ਜ਼ੁਬਾਨ ਦਿੰਦਾ ਹੈ। ਇਸ ਪ੍ਰਸੰਗ ਵਿਚ ਨਾਰਥ੍ਰਪ ਫਰਾਈ (Northrop Frye) ਚਰਚਾ ਕਰਦਾ ਹੋਇਆ ਲਿਖਦਾ ਹੈ :

> *ਆਲੋਚਨਾ ਕੋਲ ਜ਼ੁਬਾਨ ਹੁੰਦੀ ਹੈ, ਜਦਕਿ ਸਾਰੀਆਂ ਕਲਾਵਾਂ ਬੇਜ਼ੁਬਾਨ ਹੁੰਦੀਆਂ ਹਨ। ਚਿਤਰਕਾਰੀ, ਮੂਰਤੀਕਲਾ ਜਾਂ ਸੰਗੀਤ ਰਾਹੀਂ ਭਾਵੇਂ ਇਹ ਵੇਖਣਾ ਅਸਾਨ ਲੱਗਦਾ ਹੈ ਕਿ ਕਲਾ ਭਵਿੱਖਮੁੱਖੀ ਹੁੰਦੀ ਹੈ ਜਾਂ ਭਵਿੱਖ ਦਾ ਪ੍ਰਗਟਾਅ ਕਰਦੀ ਹੈ, ਪ੍ਰੰਤੂ ਇਹ ਕਹਿੰਦੀ ਕੁਝ ਨਹੀਂ।......ਕਵਿਤਾ ਤੋਂ ਭਾਵ ਸ਼ਬਦਾਂ ਦੀ ਅਪ੍ਰਤੱਖ/ਬੇਗਰਜ਼ ਵਰਤੋਂ ਤੋਂ ਹੈ ; ਇਹ ਪਾਠਕ ਨੂੰ ਸਿੱਧੇ ਰੂਪ ਵਿਚ*

*ਸੰਬੋਧਿਤ ਨਹੀਂ ਹੁੰਦੀ। ਜਦੋਂ ਅਜਿਹਾ ਹੁੰਦਾ ਹੈ ਤਾਂ ਅਸੀਂ ਅਕਸਰ ਇਹ ਮਹਿਸੂਸ ਕਰਦੇ ਹਾਂ ਕਿ ਕਵੀ ਨੂੰ ਪਾਠਕਾਂ ਤੇ ਆਲੋਚਕਾਂ ਦੀ ਬ਼ਗੈਰ ਕਿਸੇ ਸਹਾਇਤਾ ਦੇ ਉਸਦੇ ਅਰਥਾਂ ਦੀ ਵਿਆਖਿਆ ਕਰਨ ਦੀ ਸਮਰੱਥਾ ਉਪਰ ਸੰਦੇਹ ਹੈ ਅਤੇ ਨਤੀਜੇ ਵਜੋਂ (ਕਵਿਤਾ) ਛੰਦ-ਬੰਦੀ (ਤੁਕਬੰਦੀ ਕਰਨਾ ਜਾਂ ਘਟੀਆ ਕਵਿਤਾ) ਦੇ ਉਪ-ਕਾਵਿਕ ਪੱਧਰ ਤੱਕ ਪਛੜਕੇ ਰਹਿ ਗਈ ਹੈ।......ਆਲੋਚਨਾ ਦੀ ਹੋਂਦ ਦੇ ਪੱਖ ਵਿਚ ਇਹ ਮੰਨਣਾ ਪਵੇਗਾ ਕਿ ਆਲੋਚਨਾ ਵਿਹਾਰ ਤੇ ਗਿਆਨ ਦਾ ਅਜਿਹਾ ਸਿਸਟਮ ਹੈ ਜਿਹੜਾ ਕਲਾ ਦੀ ਆਜ਼ਾਦੀ ਦੇ ਮਾਪਦੰਡਾਂ ਨਾਲ ਸੰਬੰਧਿਤ ਹੁੰਦਾ ਹੋਇਆ ਵੀ ਕੁੱਝ ਹੱਦ ਤੱਕ ਆਪਣੀ ਵੱਖਰੀ ਹੋਂਦ ਰੱਖਦਾ ਹੈ।*

ਇਸ ਪ੍ਰਕਾਰ ਸਾਹਿਤ ਤੇ ਸਾਹਿਤ-ਆਲੋਚਨਾ ਦੋਵੇਂ ਹੀ ਚੇਤਨਾ ਨੂੰ ਵਿਕਸਤ ਤੇ ਨਿਸ਼ਚਿਤ ਦਿਸ਼ਾ ਵਿਚ ਪਾਸਾਰਨ ਵਾਲੇ ਵਿਭਿੰਨ ਅਨੁਸ਼ਾਸਨ ਹਨ। ਸਾਹਿਤ ਅਧੀਨ ਰਚਨਾਕਾਰ ਵਸਤੂਗਤ-ਜਗਤ ਦੇ ਵਿਆਪਕ ਰੂਪ ਵਿਚੋਂ ਰਚਨਾ-ਦ੍ਰਿਸ਼ਟੀ ਰਾਹੀਂ ਚੁਣੀ ਸਮੱਗਰੀ ਨੂੰ ਕਲਾਤਮਿਕ ਸੰਗਠਿਨ ਵਿਚ ਬੰਨਕੇ ਸਮਝਣਯੋਗ ਬਣਾਉਂਦਾ ਹੈ ਅਤੇ ਸਾਹਿਤ-ਆਲੋਚਨਾ ਅਧੀਨ ਆਲੋਚਕ ਵਸਤੂ-ਜਗਤ ਤੇ ਸਾਹਿਤਕ-ਜਗਤ ਵਿਚ ਪੇਸ਼ ਬਹੁ-ਅਰਥੀ ਜਗਤ ਦੀ ਸਮਝ ਨੂੰ ਸਮਝਣਯੋਗ ਬਣਾਉਣ ਦੇ ਦੋਹਰੇ ਪੱਧਰ 'ਤੇ ਵਿਆਖਿਆ, ਵਿਸ਼ਲੇਸ਼ਣ ਤੇ ਮੁੱਲਾਂਕਣ ਦਾ ਤੀਹਰਾ ਕਾਰਜ ਕਰਦਾ ਹੈ। ਇਸ ਸੰਦਰਭ ਵਿਚ ਕਈ ਆਲੋਚਨਾ-ਪੱਧਤੀਆਂ ਆਪਣੇ ਆਲੋਚਨਾਤਮਿਕ ਕਾਰਜ ਨੂੰ ਉਪਰੋਕਤ ਕਾਰਜਾਂ ਵਿਚੋਂ ਕੇਵਲ ਇਕ ਜਾਂ ਦੋ ਕਾਰਜਾਂ ਨਾਲ ਹੀ ਸੰਬੰਧਿਤ ਕਰਦੀਆਂ ਹੋਈਆਂ, ਆਲੋਚਕ ਦੇ ਕਾਰਜ ਨੂੰ ਕੇਵਲ ਸਾਹਿਤਕ-ਪਾਠ ਦੇ ਕਲਾਤਮਿਕ-ਸੰਗਠਿਨ ਤੱਕ ਹੀ ਸੀਮਿਤ ਕਰਦੀਆਂ ਹਨ। ਸੁਚੇਤ ਪੱਧਰ 'ਤੇ ਆਲੋਚਨਾ-ਪੱਧਤੀਆਂ ਦਾ ਅਜਿਹਾ ਯਤਨ ਆਲੋਚਨਾਤਮਿਕ ਕਾਰਜ ਦੇ ਮੁੱਲਾਂਕਣੀ ਪੱਖ ਦੀ ਉਪੇਖਿਆ ਮਾਤਰ ਹੀ ਹੁੰਦਾ ਹੈ, ਜਿਹੜਾ ਆਪਣੇ ਸੰਪੂਰਨ ਸਰੂਪ ਨੂੰ ਕਾਇਮ ਰੱਖਣ ਤੋਂ ਅਸਮਰੱਥ, ਇਕਮਾਤਰ ਅਪੂਰਨ ਆਲੋਚਨਾਤਮਿਕ ਕਾਰਜ ਹੀ ਹੁੰਦਾ ਹੈ। ਜਦੋਂ ਕਿ ਇਸ ਦੇ ਉਲਟ ਆਲੋਚਨਾ ਦੇ ਸਰਵਾਂਗ ਸਰੂਪ ਵਿਚ ਆਲੋਚਕ ਸਾਹਿਤ-ਪਾਠ ਦੀ ਵਿਆਖਿਆ, ਵਿਸ਼ਲੇਸ਼ਣ ਤੇ ਮੁੱਲਾਂਕਣ ਨੂੰ ਇਕ ਇਕਾਈ ਵਿਚ ਸੰਗਠਿਤ ਕਰਦਾ ਹੋਇਆ ਸਾਹਿਤ-ਪਾਠ ਵਿਚ ਪੇਸ਼ ਸਮਾਜਕ-ਯਥਾਰਥ 'ਤੇ ਆਧਾਰਿਤ ਕਲਾਤਮਿਕ-ਬਿੰਬ ਦਾ ਅੰਗ ਨਿਖੇੜਾ (ਵਿਸ਼ਲੇਸ਼ਣ) ਕਰਕੇ ਉਸਦੇ ਕਲਾਤਮਿਕ ਪੱਖ ਨੂੰ ਸਮਝਣ ਲਈ ਸਮਾਜਕ ਤੱਥ ਵੱਲ ਆਉਂਦਾ ਹੈ ਅਤੇ ਸਮਾਜਕ-ਯਥਾਰਥ ਪ੍ਰਤੀ ਆਪਣੇ ਗਿਆਨ ਦੇ ਆਧਾਰ 'ਤੇ ਸਾਹਿਤ-ਪਾਠ ਦੇ ਕਲਾਤਮਿਕ ਪੱਧਰ ਦਾ ਮੁੱਲਾਂਕਣ ਪੇਸ਼ ਕਰਦਾ ਹੈ। ਅਜਿਹਾ ਕਰਦੇ ਸਮੇਂ ਆਲੋਚਕ ਦਾ ਗਿਆਨ ਰਚਨਾਕਾਰ ਦਾ ਪਿਛਲੱਗ ਜਾਂ ਅਨੁਆਈ ਨਹੀਂ ਬਣਦਾ, ਸਗੋਂ ਉਸ ਕੋਲ ਵਸਤੂ-ਜਗਤ ਅਤੇ ਕਲਾਤਮਿਕ ਨੇਮਾਂ ਦੀ ਸਮਝ ਲਈ ਆਪਣੀ ਵਿਸ਼ੇਸ਼ ਦ੍ਰਿਸ਼ਟੀ ਹੁੰਦੀ ਹੈ। ਇਹ ਦ੍ਰਿਸ਼ਟੀ ਹੀ ਆਲੋਚਕ ਦੀ ਸਾਹਿਤ-ਪਾਠ ਨਾਲੋਂ ਵਿੱਥ ਸਥਾਪਿਤ ਕਰਦੀ, ਸਾਹਿਤ-ਪਾਠ ਦੇ ਅਧਿਐਨ-ਵਿਸ਼ਲੇਸ਼ਣ ਵਿਚ ਕੇਂਦਰੀ ਨੁਕਤਾ ਹੁੰਦੀ ਹੈ।

*ਆਲੋਚਕ ਤੇ ਸਾਹਿਤਕਾਰ ਦਾ ਬੜਾ ਨੇੜੇ ਦਾ ਸੰਬੰਧ ਹੈ। ਸਾਹਿਤ ਦਾ ਵਿਸ਼ਾ ਸਮਾਜਕ ਅਸਲੀਅਤ ਹੈ ਤੇ ਆਲੋਚਕ ਦਾ ਸਾਹਿਤ। ਪਰ ਇਸ ਦਾ ਮਤਲਬ*

*ਇਹ ਨਹੀਂ ਕਿ ਆਲੋਚਕ ਸਾਹਿਤਕਾਰ ਦਾ ਪਿਛਲੱਗ ਹੈ। ਇਹ ਆਪੋ ਆਪਣੇ ਤਰੀਕੇ ਨਾਲ ਆਪਣੇ ਆਪਣੇ ਕਸਬ ਦੇ ਸੰਦਾਂ ਦੇ ਆਸਰੇ ਜ਼ਿੰਦਗੀ ਦੇ ਉਸਰੇਈਏ ਹਨ। ਆਲੋਚਕ ਜ਼ਿੰਦਗੀ ਦਾ ਗਿਆਨ ਸਾਹਿਤਕਾਰ ਕੋਲੋਂ ਨਹੀਂ ਲੈਂਦਾ, ਜ਼ਿੰਦਗੀ ਬਾਬਤ ਉਸ ਦੀ ਆਪਣੀ ਆਜ਼ਾਦ ਪਰਖ, ਆਪਣਾ ਨਜ਼ਰੀਆ, ਆਪਣੀਆਂ ਕੀਮਤਾਂ ਅਤੇ ਆਪਣਾ ਨਿਸ਼ਾਨਾ ਹੁੰਦਾ ਹੈ।*[2]

ਆਲੋਚਕ ਨੂੰ (ਰਚਨਾਕਾਰ ਵਾਂਗ ਹੀ) ਇਸ ਵਿਸ਼ੇਸ਼ ਦ੍ਰਿਸ਼ਟੀ ਦੀ ਪ੍ਰਾਪਤੀ ਆਪਣੀ ਸ਼੍ਰੇਣੀਗਤ ਸਮਾਜਕ-ਹੋਂਦ ਵਿਚੋਂ ਉਪਜੇ ਤਰਤੀਬ-ਬੱਧ ਜੀਵਨ-ਅਨੁਭਵ ਵਿਚੋਂ ਹੁੰਦੀ ਹੈ ਅਤੇ ਜਦੋਂ ਉਹ "ਕਿਸੇ ਸਥਿਤੀ ਬਾਬਤ ਪੈਦਾ ਹੋਣ ਵਾਲੇ ਵਿਭਿੰਨ ਮਨੁੱਖੀ ਜਜ਼ਬਿਆਂ ਦਾ ਇਕੋ ਦ੍ਰਿਸ਼ਟੀ ਤੋਂ ਜਾਇਜ਼ਾ ਲੈਣ ਲੱਗ ਪਏ ਤਾਂ ਉਹ ਦ੍ਰਿਸ਼ਟੀ ਉਸਦੀ ਵਿਚਾਰਧਾਰਾ ਬਣ ਜਾਂਦੀ ਹੈ।"[3] ਇਹ ਵਿਚਾਰਧਾਰਕ-ਦ੍ਰਿਸ਼ਟੀ ਆਲੋਚਕ ਦੀ 'ਆਲੋਚਨਾ-ਦ੍ਰਿਸ਼ਟੀ' ਨੂੰ ਅਚੇਤ/ਸੁਚੇਤ ਰੂਪ ਵਿਚ ਨਿਰਧਾਰਿਤ ਕਰਦੀ, ਯਥਾਰਥਕ ਤੇ ਕਲਾਤਮਿਕ ਬੋਧ ਪ੍ਰਾਪਤ ਕਰਨ ਵਾਲੇ ਚਿੰਤਨ ਤੇ ਚੇਤਨਾ ਦਾ ਆਧਾਰ ਬਣਦੀ ਹੈ ਤੇ ਇਸ ਦੇ ਆਧਾਰ 'ਤੇ ਹੀ ਆਲੋਚਕ ਸਾਹਿਤ-ਪਾਠ ਦਾ ਵਿਸ਼ਲੇਸ਼ਣ-ਮੁੱਲਾਂਕਣ ਕਰਦਾ ਹੋਇਆ ਆਲੋਚਨਾਤਮਿਕ-ਪਾਠ ਦੀ ਸਿਰਜਨਾ ਕਰਦਾ ਹੈ। ਰਚਨਾਕਾਰ ਦੀ ਰਚਨਾ-ਦ੍ਰਿਸ਼ਟੀ ਤੇ ਆਲੋਚਕ ਦੀ ਆਲੋਚਨਾ-ਦ੍ਰਿਸ਼ਟੀ ਵਿਚ ਅੰਤਰ ਸਿਰਫ਼ ਇਨ੍ਹਾਂ ਹੈ ਕਿ ਰਚਨਾ-ਦ੍ਰਿਸ਼ਟੀ ਸਾਹਿਤ-ਪਾਠ ਵਿਚ ਜਿਥੇ ਅਚੇਤ ਜਾਂ ਸੁਚੇਤ ਹੋਂਦ ਰੱਖਦੀ ਹੋਈ ਸੁਹਜਾਤਮਿਕ ਤੱਤਾਂ ਵਿਚ ਸਮੋਈ ਹੁੰਦੀ ਹੈ, ਉਥੇ ਆਲੋਚਨਾਤਮਿਕ-ਪਾਠ ਵਿਚ ਆਲੋਚਨਾ-ਦ੍ਰਿਸ਼ਟੀ ਅਧਿਕਤਰ ਨਿਰੋਲ ਗਿਆਨ ਦੇ ਧਰਾਤਲ 'ਤੇ ਪ੍ਰਤੱਖ ਤੌਰ ਉੱਤੇ ਕਾਰਜਸ਼ੀਲ ਰਹਿੰਦੀ ਹੋਈ ਆਪਣੇ ਵਿਸ਼ਲੇਸ਼ਣਾਤਮਿਕ ਕਾਰਜ ਪ੍ਰਤੀ ਸੁਚੇਤ ਹੁੰਦੀ ਹੈ। ਪ੍ਰੰਤੂ ਫਿਰ ਵੀ ਆਲੋਚਨਾ-ਦ੍ਰਿਸ਼ਟੀ ਦੇ ਸੰਦਰਭ ਵਿਚ ਮਹੱਤਵਪੂਰਨ ਨੁਕਤਾ ਇਹ ਹੈ ਕਿ ਕਿਸੇ ਸਮਾਜ ਦੇ ਸ਼ਬਦ-ਸਭਿਆਚਾਰ ਵਿਚ ਆਲੋਚਨਾਤਮਿਕ-ਅਨੁਸ਼ਾਸਨ ਦੀ ਪਰੰਪਰਾ ਦਾ ਵਿਕਾਸ ਸਦਾ ਅਚੇਤ ਤੋਂ ਸੁਚੇਤ ਪੱਧਰ ਵੱਲ ਹੁੰਦਾ ਹੈ। ਇਸ ਦਾ ਪਹਿਲਾ ਪੜਾਅ ਕਿਸੇ ਸਿਧਾਂਤ ਦੀ ਸੁਚੇਤ ਅਣਹੋਂਦ ਕਾਰਨ ਆਲੋਚਕ ਨੂੰ ਸਾਹਿਤ-ਪਾਠ ਦੇ ਵਿਸ਼ਲੇਸ਼ਣ/ਮੁੱਲਾਂਕਣ ਦੇ ਆਧਾਰ 'ਤੇ ਕਿਸੇ ਨੇਮ/ਸਿਧਾਂਤ ਨੂੰ ਨਿਰਧਾਰਿਤ ਕਰਨ ਜਾਂ ਬਾਹਰਮੁਖੀ ਚਿੰਤਨਧਾਰਾ ਨਾਲ ਸੰਵਾਦ ਨਾ ਰਚਾਉਣ ਨਾਲ ਸੰਬੰਧਿਤ ਹੁੰਦਾ ਹੈ। ਇਸ ਪੜਾਅ ਦੇ ਆਲੋਚਕ ਦੀਆਂ ਸਾਹਿਤ-ਪਾਠ ਦੇ ਵਿਸ਼ਲੇਸ਼ਣ ਤੇ ਮੁੱਲਾਂਕਣ ਸੰਬੰਧੀ ਧਾਰਨਾਵਾਂ ਅੰਤਰਮੁਖੀ, ਅਸੰਗਠਿਤ ਤੇ ਅਤਾਰਕਿਕ ਹੁੰਦੀਆਂ ਹਨ। ਸੁਭਾਅ ਵਜੋਂ ਇਸ ਪ੍ਰਕਾਰ ਦੇ ਆਲੋਚਨਾਤਮਿਕ-ਕਾਰਜ ਨੂੰ ਪ੍ਰਭਾਵਮਈ, ਪ੍ਰਸੰਸਾਮਈ ਜਾਂ ਵਿਸ਼ੇਸ਼ਣੀ ਸੁਭਾਅ ਵਾਲੀ ਆਲੋਚਨਾ ਦਾ ਨਾਂ ਦੇ ਸਕਦੇ ਹਾਂ। ਇਸ ਦੇ ਅਗਲੇਰੇ ਪੜਾਅ 'ਤੇ ਆਲੋਚਨਾ-ਦ੍ਰਿਸ਼ਟੀ ਦੀ ਸੁਚੇਤਨ ਹੋਂਦ ਆਲੋਚਕ ਨੂੰ ਸਿਧਾਂਤ ਨਿਰੂਪਣ ਪ੍ਰਤੀ ਸੁਚੇਤ ਕਰਨ ਦੇ ਨਾਲ-ਨਾਲ ਸੰਬੰਧਿਤ ਆਲੋਚਨਾਤਮਿਕ-ਅਨੁਸ਼ਾਸਨ ਦੀ ਪਰੰਪਰਾ ਵਿਚ ਵਿਦਮਾਨ ਉਨ੍ਹਾਂ ਸਿਧਾਂਤਾਂ ਜਾਂ ਬਾਹਰਮੁਖੀ ਚਿੰਤਨਧਾਰਾ ਨਾਲ ਸੰਵਾਦ ਰਚਾਉਣ ਲਈ ਵੀ ਪ੍ਰੇਰਿਤ ਕਰਦੀ ਹੈ, ਜਿਹੜੇ ਉਸਦੀ ਦੀ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਦੇ ਸੁਭਾਅ ਦੇ ਅਨੁਕੂਲ ਹੁੰਦੇ ਹਨ। ਇਹ ਬਾਹਰਮੁੱਖੀ-ਚਿੰਤਨਧਾਰਾ ਜਾਂ ਸਿਧਾਂਤ ਉਸ ਦੀ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਤੋਂ ਪ੍ਰਭਾਵਿਤ ਹੁੰਦੇ ਵੀ ਹਨ ਅਤੇ ਉਸਦੀ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਨੂੰ ਪਰਤਵੇਂ ਰੂਪ ਵਿਚ ਪ੍ਰਭਾਵਿਤ

ਕਰਦੇ ਵੀ ਹਨ, ਜਿਸ ਨਾਲ ਆਲੋਚਕ ਦੀ ਆਲੋਚਨਾ-ਦ੍ਰਿਸ਼ਟੀ ਵਧੇਰੇ ਤਾਰਕਿਕ, ਦ੍ਰਿੜ, ਸਪੱਸ਼ਟ ਤੇ ਵਿਕਸਤ ਰੂਪ ਗ੍ਰਹਿਣ ਕਰਦੀ ਹੈ। ਇਸ ਆਧਾਰ 'ਤੇ ਹੀ ਆਲੋਚਕ ਪਾਠ ਤੇ ਪ੍ਰਸੰਗ ਦੇ ਪਰਸਪਰ ਸੰਬੰਧਾਂ ਨੂੰ ਤਰਕਸੰਗਤ ਤੇ ਤਰਤੀਬ-ਬੱਧ ਤਰੀਕੇ ਨਾਲ ਪਕੜਨ ਦੇ ਸਮਰੱਥ ਹੁੰਦਾ ਹੈ ਅਤੇ ਇਸ ਕਾਰਨ ਹੀ ਉਹ ਆਪਣੇ ਅਧਿਐਨ-ਕਾਰਜ ਨੂੰ ਸਾਹਿਤ-ਸਿਧਾਂਤ, ਸਾਹਿਤ-ਆਲੋਚਨਾ ਤੇ ਸਾਹਿਤ-ਇਤਿਹਾਸ ਦੀਆਂ ਦਿਸ਼ਾਵਾਂ ਵਿਚ ਪਾਸਾਰਦਾ ਹੈ। ਇਸ ਤਰ੍ਹਾਂ ਸੰਪੂਰਨ ਆਲੋਚਨਾਤਮਿਕ-ਪ੍ਰਕਿਰਿਆ ਦੀ ਪ੍ਰਕਿਰਤੀ ਤੇ ਪ੍ਰਕਾਰਜ ਦਾ ਆਧਾਰ ਆਲੋਚਕ ਦੀ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਹੀ ਬਣਦੀ ਹੈ, ਜਿਹੜੀ ਉਸ ਦੇ ਚਿੰਤਨ-ਮਾਡਲ, ਸ਼ਬਦਾਵਲੀ, ਸੰਕਲਪਾਂ, ਵਿਆਖਿਆ, ਮੁੱਲਾਂਕਣ-ਵਿਸ਼ਲੇਸ਼ਣ ਦੀ ਵਿਧੀ ਆਦਿ ਨੂੰ ਨਿਰਧਾਰਿਤ ਕਰਦੀ, ਸਮੁੱਚੇ ਆਲੋਚਨਾਤਮਿਕ-ਕਾਰਜ ਨੂੰ ਵਿਚਾਰਧਾਰਕ ਹੋਂਦ ਪ੍ਰਦਾਨ ਕਰਦੀ ਹੈ।

ਇਥੇ ਇਹ ਸਪੱਸ਼ਟ ਕਰ ਦੇਣਾ ਉਚਿੱਤ ਹੋਵੇਗਾ ਕਿ ਕਿਸੇ ਸ਼੍ਰੇਣੀਗਤ-ਸਮਾਜ ਵਿਚ ਵਿਚਾਰਧਾਰਾ ਸਹਿਜਭਾਵ ਸਮਝ ਆਉਂਦੀ 'ਵਿਚਾਰਾਂ ਦਾ ਪ੍ਰਵਾਹ' ਮਾਤਰ ਨਹੀਂ ਹੁੰਦੀ, ਸਗੋਂ ਸਮਾਜ ਵਿਚਲੇ ਸ਼੍ਰੇਣੀਗਤ ਸੰਘਰਸ਼ ਦਾ ਸੰਗਠਿਤ ਬੌਧਿਕ ਪੱਖ ਹੁੰਦੀ ਹੈ। ਇਸ ਪੱਖ ਦੁਆਰਾ ਸ਼੍ਰੇਣੀਗਤ-ਸਮਾਜ ਦੀਆਂ ਵਿਰੋਧੀ ਸ਼੍ਰੇਣੀਆਂ ਆਪਣੇ ਆਪਣੇ ਹਿੱਤਾਂ ਨੂੰ ਤਰਕਸੰਗਤ ਸਿੱਧ ਕਰਦੀਆਂ ਹੋਈਆਂ ਵਿਭਿੰਨ ਪਰਉਸਾਰੀ ਅਨੁਸ਼ਾਸਨਾਂ (ਸਾਹਿਤ, ਆਲੋਚਨਾ, ਦਰਸ਼ਨ, ਪ੍ਰਚਾਰ ਆਦਿ) ਦੀ ਸਹਾਇਤਾ ਨਾਲ ਮਨੁੱਖੀ-ਚੇਤਨਾ ਨੂੰ ਵਿਵਸਥਿਤ ਕਰਕੇ ਸਮੁੱਚੇ ਮਨੁੱਖੀ-ਕਾਰਜ ਨੂੰ ਨਿਯੰਤ੍ਰਤ ਕਰਨ ਲਈ ਯਤਨ ਕਰਦੀਆਂ ਹਨ। ਸ਼੍ਰੇਣੀਗਤ ਸਮਾਜ ਵਿਚ ਇਨ੍ਹਾਂ ਸ਼੍ਰੇਣੀਆਂ ਦੀ ਹੋਂਦ ਪਦਾਰਥਕ ਸਾਧਨਾਂ ਦੀ ਸੰਪੰਨਤਾ ਤੇ ਵਿਪੰਨਤਾ ਦੇ ਆਧਾਰ 'ਤੇ ਸ਼ੋਸ਼ਕ (ਬੁਰਜੂਆ) ਤੇ ਸ਼ੋਸ਼ਿਤ (ਪਰੋਲੇਤਾਰੀ) ਵਜੋਂ ਬਣੀ ਰਹਿੰਦੀ ਹੈ ਅਤੇ ਸੰਬੰਧਿਤ ਸਮਾਜ ਵਿਚ ਭਾਰੂ ਵਿਚਾਰਧਾਰਾ ਸਦਾ ਸਾਧਨ-ਸੰਪੰਨ ਸ਼੍ਰੇਣੀਆਂ ਦੇ ਹਿੱਤਾਂ ਨੂੰ ਜ਼ਾਇਜ ਠਹਿਰਾਉਂਦੀ ਹੈ। ਇਸ ਦਾ ਪ੍ਰਮੁੱਖ ਮਨੋਰਥ ਸੱਤਾ-ਸੰਪੰਨ ਸ਼੍ਰੇਣੀਆਂ ਦੇ ਵਿਚਾਰਾਂ ਨੂੰ ਉਚਿੱਤ ਤੇ ਉੱਤਮ ਠਹਿਰਾਕੇ ਸਮਾਜ ਵਿਚਲੇ ਅੰਤਰ-ਵਿਰੋਧਾਂ ਨੂੰ ਲੁਪਤ ਕਰਨਾ ਹੁੰਦਾ ਹੈ। ਇਹ ਲੁਪਤ ਵਤੀਰਾ ਵਸਤੂ-ਯਥਾਰਥ ਦੀ ਦਿੱਖ ਤੇ ਤੱਤ ਵਿਚਲੇ ਅੰਤਰ ਨੂੰ ਹੋਰ ਵੀ ਅਸਪੱਸ਼ਟ ਕਰ ਦਿੰਦਾ ਹੈ। ਇਸ ਪ੍ਰਸੰਗ ਵਿਚ ਟੈਰੀ ਈਗਲਟਨ (Terry Eagleton) ਲਿਖਦਾ ਹੈ :

> *ਪੈਦਾਵਾਰੀ ਤਾਕਤਾਂ ਤੇ ਰਿਸ਼ਤੇ ਮਿਲਕੇ ਸਮਾਜ ਦਾ ਉਹ ਢਾਂਚਾ ਬਣਾਉਂਦੇ ਹਨ ਜਿਸ ਨੂੰ ਮਾਰਕਸ 'ਸਮਾਜ ਦਾ ਆਰਥਿਕ ਢਾਂਚਾ' ਕਹਿੰਦਾ ਹੈ ਜਾਂ ਜੋ ਮਾਰਕਸਵਾਦ ਵਿਚ ਵਧੇਰੇ ਕਰਕੇ 'ਆਰਥਿਕ ਆਧਾਰ ਅਤੇ ਉਸਾਰ' (basis and superstructure) ਵਜੋਂ ਜਾਣਿਆ ਜਾਂਦਾ ਹੈ। ਹਰ ਦੌਰ ਵਿਚ ਇਸੇ ਆਰਥਿਕ 'ਆਧਾਰ' ਉਤੇ 'ਉਸਾਰ' (superstructure) ਅਰਥਾਤ ਨਿਆਂ ਤੇ ਰਾਜਨੀਤੀ ਦੇ ਢਾਂਚੇ, ਇਕ ਖਾਸ ਕਿਸਮ ਦਾ ਰਾਜ, ਜਿਸ ਦਾ ਲਾਜ਼ਮੀ ਕੰਮ ਆਰਥਿਕ ਪੈਦਾਵਾਰ ਦੇ ਵਸੀਲਿਆ ਦੀ ਮਾਲਕੀ ਹੁੰਦੀ ਹੈ। ਪਰ ਉਸਾਰ ਵਿਚ ਇਸ ਤੋਂ ਵੱਧ ਹੋਰ ਵੀ ਬਹੁਤ ਕੁਝ ਹੁੰਦਾ ਹੈ; ਇਸਦੇ ਵਿਚ ਸਮਾਜਿਕ ਚੇਤਨਾ ਦੇ ਕੁਝ ਨਿਸ਼ਚਿਤ ਢਾਂਚੇ (ਰਾਜਨੀਤਿਕ, ਧਾਰਮਿਕ, ਨੈਤਿਕ, ਸੁਜਾਤਮਕ ਆਦਿ) ਵੀ ਸ਼ਾਮਿਲ ਹੁੰਦੇ ਹਨ। ਇਸ ਸਾਰੇ ਕੁਝ ਨੂੰ ਹੀ ਮਾਰਕਸਵਾਦ*

*ਵਿਚਾਰਧਾਰਾ ਦਾ ਨਾਂ ਦਿੰਦਾ ਹੈ। ਵਿਚਾਰਧਾਰਾ ਦਾ ਕਾਰਜ ਵੀ ਸਮਾਜ ਵਿਚਲੀ ਹਾਕਮ ਸ਼੍ਰੇਣੀ ਨੂੰ ਯੋਗ ਠਹਿਰਾਉਣਾ ਹੁੰਦਾ ਹੈ। ਸਾਰੀ ਗੱਲ ਦਾ ਨਿਚੋੜ ਇਹ ਹੈ ਕਿ ਕਿਸੇ ਸਮਾਜ ਵਿਚ ਭਾਰੂ ਵਿਚਾਰ ਉਸਦੀ ਹਾਕਮ ਜਮਾਤ ਦੇ ਵਿਚਾਰ ਹੀ ਹੁੰਦੇ ਹਨ।*[4]

ਇਨ੍ਹਾਂ ਭਾਰੂ ਵਿਚਾਰਾਂ ਦੀ ਸਹਾਇਤਾ ਨਾਲ ਸ਼ਾਸਕ-ਸ਼੍ਰੇਣੀਆਂ ਸਮੁੱਚੇ ਸੰਸਾਰ ਨੂੰ ਦੇਖਣ ਵਾਲੇ ਆਪਣੇ ਵਿਸ਼ੇਸ਼ ਢੰਗ ਜਾਂ ਨਜ਼ਰੀਏ ਨੂੰ ਸੰਬੰਧਿਤ ਸਮਾਜ ਦੀਆਂ ਹੋਰਨਾ ਸ਼੍ਰੇਣੀਆਂ ਉਤੇ ਆਰੋਪਿਤ ਕਰਦੀ ਹੋਈ, ਆਪਣੇ ਹਿੱਤਾਂ ਨੂੰ ਸਮਾਜਿਕ ਮਾਨਸਿਕਤਾ ਦਾ ਅੰਗ ਬਣਾਕੇ ਉਸਨੂੰ ਸਵੀਕਾਰਨਯੋਗ, ਤਰਕਸੰਗਤ ਤੇ ਮਨੁੱਖ-ਹਿਤੈਸ਼ੀ ਸਿੱਧ ਕਰਦੀ ਹੈ। ਇਸ ਨਾਲ ਉਹ ਇਹ ਵੀ ਦ੍ਰਿੜ ਕਰਵਾਉਂਦੀਆਂ ਹਨ "ਕਿ ਸਿਰਫ਼ ਆਰਥਿਕ ਅਤੇ ਰਾਜਨੀਤਿਕ ਉੱਚਤਾ ਹਾਸਲ ਹੋਣ ਕਰਕੇ ਹੀ ਉਹ ਹਾਕਮ ਨਹੀਂ ਬਲਕਿ ਸਮੁੱਚੇ ਤੌਰ 'ਤੇ ਹੀ ਸਮਾਜ ਵਿਚ ਉਸਦੀ ਪ੍ਰਭੂਤਾ ਲਾਜ਼ਮੀ ਤੌਰ 'ਤੇ ਬਣੀ ਰਹਿਣੀ ਚਾਹੀਦੀ ਹੈ।"[5] ਇਸ ਧਾਰਨਾ ਨੂੰ ਗ੍ਰਾਮਸ਼ੀ (Gramsci) ਆਪਣੇ ਪ੍ਰਭੂਤਾ ਜਾਂ ਸਰਦਾਰੀ (hegemony) ਦੇ ਸੰਕਲਪ ਰਾਹੀਂ ਸਮਝਦਾ ਹੈ, ਜਿਸ ਤੋਂ ਉਸ ਦਾ ਭਾਵ "ਇਕ ਸ਼੍ਰੇਣੀ ਦੀ ਦੂਜੀ ਸ਼੍ਰੇਣੀ ਉੱਤੇ ਬਿਨਾਂ ਕਿਸੇ ਜ਼ਬਰ ਦੀ ਸਹਾਇਤਾ ਤੋਂ ਨੈਤਿਕ ਤੇ ਬੌਧਿਕ ਅਗਵਾਹੀ ਕਰਨ ਦੀ ਸਮਰੱਥਾ"[6] ਤੋਂ ਹੈ।

ਪ੍ਰੰਤੂ ਇਥੇ ਇਹ ਵੀ ਧਿਆਨਦੇਣ ਯੋਗ ਹੈ ਕਿ ਇਕ ਸ਼੍ਰੇਣੀਗਤ-ਸਮਾਜ ਵਿਚ ਸਾਧਨ-ਸੰਪੰਨ ਸ਼੍ਰੇਣੀਆਂ ਦੇ ਪ੍ਰਬਲ ਵਿਚਾਰਾਂ ਤੋਂ ਇਲਾਵਾ ਸਾਧਨ-ਵਿਪੰਨ ਸ਼੍ਰੇਣੀਆਂ ਦੇ ਵਿਚਾਰ ਤੇ ਦ੍ਰਿਸ਼ਟੀਕੋਣ ਵੀ ਕਾਰਜਸ਼ੀਲ ਹੁੰਦੇ ਹਨ। ਇਹ ਸ਼੍ਰੇਣੀਗਤ-ਸਮਾਜ ਦੇ ਤੀਬਰ ਅੰਤਰ-ਵਿਰੋਧਾਂ ਕਾਰਨ ਉਪਜੀ ਸਵੈ-ਚੇਤਨ ਹੋਂਦ ਵਿਚੋਂ ਉਤਪੰਨ ਹੁੰਦੇ ਹੋਏ, ਜਿਥੇ ਸਾਧਨ-ਵਿਪੰਨ ਸ਼੍ਰੇਣੀਆਂ ਦੀਆਂ ਅਕਾਂਖਿਆਾਵਾਂ ਤੇ ਹਿੱਤਾਂ ਨੂੰ ਪ੍ਰਗਟਾਉਂਦੇ ਹਨ, ਉਥੇ ਪ੍ਰਬਲ-ਵਿਚਾਰਧਾਰਾ ਨਾਲ ਸਦਾ ਸੰਵਾਦ ਤੇ ਸੰਘਰਸ਼ ਦੀ ਸਥਿਤੀ ਵਿਚ ਵਿਚਰਦੇ ਹਨ। ਨਿਰਸੰਦੇਹ ਇਕ ਸ਼੍ਰੇਣੀਗਤ-ਸਮਾਜ ਵਿਚ ਦੋ ਜਾਂ ਦੋ ਤੋਂ ਵੱਧ ਸ਼੍ਰੇਣੀਆਂ ਦੀ ਹੋਂਦ ਸੰਭਵ ਹੋ ਸਕਦੀ ਹੈ, ਪ੍ਰੰਤੂ ਪਦਾਰਥਕ ਸਾਧਨਾਂ ਦੀ ਸੰਪੰਨਤਾ ਤੇ ਵਿਪੰਨਤਾ ਦੇ ਬੁਨਿਆਦੀ ਤੇ ਤਾਰਕਿਕ ਆਧਾਰ 'ਤੇ ਸ਼੍ਰੇਣੀਗਤ-ਸਮਾਜ ਦੀਆਂ ਸਮੁੱਚੀਆਂ ਸ਼੍ਰੇਣੀਆਂ ਨੂੰ ਕੇਵਲ ਸਾਧਨ-ਸੰਪੰਨ ਤੇ ਸਾਧਨ-ਵਿਪੰਨ ਸ਼੍ਰੇਣੀਆਂ ਵਿਚ ਹੀ ਵਿਭਾਜਤ ਕਰਕੇ ਸਮਝਿਆ ਜਾ ਸਕਦਾ ਹੈ। ਇਨ੍ਹਾਂ ਬੁਨਿਆਦੀ ਸ਼੍ਰੇਣੀਆਂ ਦੇ ਹਿੱਤਾਂ/ਅਹਿੱਤਾਂ ਨਾਲ ਹੀ ਹੋਰਨਾ ਗ਼ੈਰ-ਬੁਨਿਆਦੀ ਸ਼੍ਰੇਣੀਆਂ ਦੇ ਹਿੱਤ ਜਾਂ ਵਿਰੋਧੀ ਹਿੱਤ ਸੰਬੰਧਿਤ ਜਾਂ ਅਸਥਾਈ ਵਿਰੋਧਾਂ ਵਿਚ ਬੱਝੇ ਹੁੰਦੇ ਹਨ। ਇਸ ਕਾਰਨ ਸ਼੍ਰੇਣੀਗਤ ਸਮਾਜ ਵਿਚਲੀਆਂ ਸਮਾਨ ਹਿੱਤਾਂ ਵਾਲੀਆਂ ਵਿਭਿੰਨ ਸ਼੍ਰੇਣੀਆਂ ਦੇ ਵਿਚਾਰਾਂ, ਦ੍ਰਿਸ਼ਟੀਕੋਣਾਂ ਜਾਂ ਸਿਧਾਂਤਾਂ ਦੇ ਸੂਤਰਬੱਧ-ਪ੍ਰਬੰਧ ਅਰਥਾਤ ਵਿਚਾਰਧਾਰਾ ਦੀ ਪ੍ਰਕਿਰਤੀ ਵਿਚ ਵੀ ਅਸਥਾਈ ਭਿੰਨਤਾ ਹੀ ਹੁੰਦੀ ਹੈ। ਇਹ ਅਸਥਾਈ ਭਿੰਨਤਾ ਦਾ ਸਥਾਈ ਸਰੂਪ ਕੇਵਲ ਸ਼ੋਸ਼ਕ (ਸਾਧਨ ਸੰਪੰਨ) ਤੇ ਸ਼ੋਸ਼ਿਤ (ਸਾਧਨ ਵਿਪੰਨ) ਸ਼੍ਰੇਣੀਆਂ ਦੀ ਵਿਚਾਰਧਾਰਕ ਭਿੰਨਤਾ ਵਿਚੋਂ ਹੀ ਪ੍ਰਤਿਬਿੰਬਤ ਹੁੰਦਾ ਹੈ। ਇਸ ਲਈ ਸ਼੍ਰੇਣੀਗਤ ਸਮਾਜਕ-ਵਿਵਸਥਾ ਅਧੀਨ ਹਰੇਕ (ਦਿਮਾਗੀ ਤੌਰ 'ਤੇ ਠੀਕ) ਵਿਅਕਤੀ ਅਚੇਤ ਜਾਂ ਸੁਚੇਤ ਰੂਪ ਵਿਚ ਉਪਰੋਕਤ ਦੋਹਾਂ ਸ਼੍ਰੇਣਿਕ ਵਿਚਾਰਧਾਰਾਵਾਂ ਵਿਚੋਂ ਕਿਸੇ ਇਕ ਅਧੀਨ ਕਾਰਜਸ਼ੀਲ ਰਹਿੰਦਾ ਹੈ ਅਤੇ ਬੌਧਿਕ ਤੇ ਭਾਵਨਾਤਮਿਕ ਪੱਧਰ 'ਤੇ

ਸੰਬੰਧਿਤ ਸ਼੍ਰੇਣੀਗਤ ਹਿੱਤਾਂ ਦੀ ਹੀ ਤਰਜਮਾਨੀ ਕਰਦਾ ਹੈ। ਪ੍ਰੰਤੂ ਇਹ ਧਿਆਨਯੋਗ ਹੈ ਕਿ ਸ਼੍ਰੇਣੀਗਤ-ਸਮਾਜ ਵਿਚ ਕਾਰਜਸ਼ੀਲ ਹਰੇਕ ਵਿਚਾਰਧਾਰਾ ਆਪਣੇ-ਆਪ ਵਿਚ ਤਰਕਸੰਗਤ ਤੇ ਮਨੁੱਖ-ਹਿਤੈਸ਼ੀ ਨਹੀਂ ਹੁੰਦੀ, ਸਗੋਂ ਯਥਾਰਥ ਪ੍ਰਤੀ ਆਪਣੀ ਪਹੁੰਚ ਅਨੁਸਾਰ ਅਗਰਗਾਮੀ/ਪ੍ਰਤੀਗਾਮੀ, ਵਿਗਿਆਨਕ/ਅਵਿਗਿਆਨਕ ਜਾਂ ਸੱਚੀ/ਭ੍ਰਮਕ ਸੁਭਾਅ ਦੀ ਧਾਰਨੀ ਹੁੰਦੀ ਹੈ। ਇਸ ਦੇ ਸੁਭਾਅ ਦਾ ਨਿਰਣਾ ਕੇਵਲ ਵਿਚਾਰਧਾਰਾ ਦੀ ਪ੍ਰਕਿਰਤੀ ਦੇ ਆਧਾਰ ’ਤੇ ਹੀ ਨਹੀਂ ਕੀਤਾ ਜਾ ਸਕਦਾ, ਸਗੋਂ ਉਨ੍ਹਾਂ ਪਦਾਰਥਕ ਸਥਿਤੀਆਂ ਦੇ ਆਧਾਰ ’ਤੇ ਕੀਤਾ ਜਾ ਸਕਦਾ ਹੈ ਜਿਨ੍ਹਾਂ ਵਿਚੋਂ ਇਹ ਪੈਦਾ ਹੁੰਦੀ ਹੈ। ਇਸ ਕਾਰਨ “ਕਿਸੇ ਜਮਾਤੀ ਵੰਡ ਵਾਲੇ ਸਮਾਜ ਵਿਚ ਕੋਈ ਵਿਚਾਰਧਾਰਾ ਵਿਚ ਕਿੰਨਾ ਸੱਚ ਹੈ ਇਸ ਨੂੰ ਨਿਰਧਾਰਿਤ ਕਰਨ ਲਈ ਸਭ ਤੋਂ ਬੁਨਿਆਦੀ ਨੁਕਤਾ ਇਹ ਹੈ ਕਿ ਵਿਕਾਸ ਦੇ ਕਿਸੇ ਵਿਸ਼ੇਸ਼ ਪੜਾਅ ਤੇ ਉਸ ਜਮਾਤ ਦੀ ਸਮਾਜ ਦੀਆਂ ਬੁਨਿਆਦੀ ਲੋੜਾਂ ਨੂੰ ਪੂਰਿਆਂ ਕਰਨ ਵਿਚ ਕੀ ਇਤਿਹਾਸ ਭੂਮਿਕਾ ਹੈ।”[7] ਇਸ ਪ੍ਰਸੰਗ ਵਿਚ ਜਿਹੜੀ ਸ਼੍ਰੇਣੀ ਸਮਾਜੀ-ਇਤਿਹਾਸਕ ਅਮਲ ਵਿਚ ਅਗੇ-ਵਧੂ ਰੋਲ ਅਦਾ ਕਰਦੀ ਹੈ ਅਤੇ ਉਸ ਦੇ ਹਿਤ ਬਾਹਰਮੁਖੀ ਯਥਾਰਥ ਦੇ ਵਿਕਾਸ ਨਾਲ ਮੇਲ ਖਾਂਦੇ ਹਨ ਉਂਦੋ ਤੱਕ ਸੰਬੰਧਿਤ ਸ਼੍ਰੇਣੀ ਦੀ ਵਿਚਾਰਧਾਰਾ ਯਥਾਰਥ ਦਾ ਸੱਚਾ ਪ੍ਰਤਿਬਿੰਬ ਹੁੰਦੀ ਹੈ। ਪਰ ਜਦ ਇਕ ਵਾਰ ਕੋਈ ਸ਼੍ਰੇਣੀ ਆਪਣਾ ਅਗੇ-ਵਧੂ ਰੋਲ ਖ਼ਤਮ ਕਰ ਲੈਂਦੀ ਹੈ ਅਤੇ ਉਹਦੇ ਹਿਤ ਵਿਕਾਸ ਦੇ ਅਸਲੀ ਪਰਵਾਹ ਨਾਲ ਟੱਕਰ ਖਾਣ ਲਗ ਪੈਂਦੇ ਹਨ ਤਦ ਉਸ ਸ਼੍ਰੇਣੀ ਦੀ ਵਿਚਾਰਧਾਰਾ ਵਿਗਿਆਨਿਕ ਵਿਚਾਰਧਾਰਾ ਹੋਣ ਦੀ ਬਜਾਇ ਆਪਣੇ ਸ਼੍ਰੇਣੀ ਹਿਤ ਵਧਾਉਣ ਲਈ ਯਥਾਰਥ ਨੂੰ ਗ਼ਲਤ ਢੰਗ ਵਿਚ ਪੇਸ਼ ਕਰਦੀ ਬਾਹਰਮੁਖੀ-ਯਥਾਰਥ ਦਾ ਪੁੱਠਾ ਅਕਸ ਪੇਸ਼ ਕਰਦੀ ਹੈ ਅਤੇ ਵਸਤਾਂ ਤੇ ਵਰਤਾਰਿਆਂ ਦੀ ਵਾਸਤਵਿਕ ਪ੍ਰਵਿਰਤੀ ਨੂੰ ਲੁਪਤ ਕਰਕੇ ‘ਬਾਹਰੀ ਦਿੱਖ’ ਨੂੰ ਹੀ ‘ਆਂਤਰਿਕ ਸਾਰ’ ਵੱਜੋਂ ਪੇਸ਼ ਕਰਦੀ ਹੈ।

ਇਸ ਲਈ ਵਿਚਾਰਧਾਰਾ ਆਪਣੀ ਪ੍ਰਵਿਰਤੀ ਅਨੁਸਾਰ ਮਨੁੱਖ-ਹਿਤੈਸ਼ੀ ਜਾਂ ਦਵੈਸ਼ੀ ਹੁੰਦੀ ਹੈ, ਜਿਹੜੀਆਂ ਅੰਤਿਮ ਰੂਪ ਵਿਚ ਸਮਾਜਕ ਇਤਿਹਾਸਕ ਵਿਕਾਸ ਨੂੰ ਤੇਜ਼ ਕਰਨ ਵਿਚ ਸਹਾਇਕ ਅਗਰਗਾਮੀ/ਵਿਗਿਆਨਿਕ ਜਾਂ ਇਸ ਵਿਕਾਸ ਪ੍ਰਕਿਰਿਆ ਦੇ ਪ੍ਰਵਾਹ ਦੀ ਵਿਰੋਧੀ ਪ੍ਰਤੀਗਾਮੀ/ਅਵਿਗਿਆਨਿਕ ਹੋ ਸਕਦੀ ਹੈ। ਵਿਗਿਆਨਿਕ ਵਿਚਾਰਧਾਰਕ ਚੇਤਨਾ ਨੂੰ ਗ੍ਰਾਮਸ਼ੀ ਵਿਅਕਤੀ ਦਾ ਉਹ ਸੁਚੇਤ ਪੱਧਰ ਕਿਆਸ ਕਰਦਾ ਹੈ, ਜਿਸ ਅਧੀਨ ਉਹ ਸਮਾਜ ਵਿਚਲੇ ਉਨ੍ਹਾਂ ਅੰਤਰ-ਵਿਰੋਧਾਂ ਤੋਂ ਸੁਚੇਤ ਹੁੰਦਾ ਹੈ, ਜਿਹੜੇ ਅੰਤਰ-ਵਿਰੋਧ ਸ਼ੋਸ਼ਕ-ਸ਼੍ਰੇਣੀਆਂ ਦੁਆਰਾ ਕੇਵਲ ਆਰਥਿਕ ਸਾਧਨਾਂ ’ਤੇ ਅਧਿਕਾਰ ਸਥਾਪਿਤ ਕਰਕੇ ਹੀ ਪੈਦਾ ਨਹੀਂ ਕੀਤੇ ਹੁੰਦੇ, ਸਗੋਂ ਸ਼ੋਸ਼ਿਤ-ਸ਼੍ਰੇਣੀਆਂ ਦੇ ਸੰਸਕ੍ਰਿਤਕ-ਅਨੁਕੂਲਨ ਦੁਆਰਾ ਉਨ੍ਹਾਂ ਦੀ ਚੇਤਨਾ ਨੂੰ ਭਰਮ ਵਿਚ ਰੱਖਕੇ ਵੀ ਸਥਾਪਿਤ ਕੀਤੇ ਹੁੰਦੇ ਹਨ। ਇਨ੍ਹਾਂ ਭਰਮਾਂ ਨੂੰ ਬਣਾਈ ਰੱਖਣ ਲਈ ਸ਼ੋਸ਼ਕ-ਸ਼੍ਰੇਣੀਆਂ ਸਾਹਿਤ ਤੇ ਆਲੋਚਨਾ ਵਰਗੇ ਅਨੇਕ ਸਥੂਲ ਤੇ ਸੂਖ਼ਮ ਵਿਚਾਰਧਾਰਕ ਸਾਧਨਾਂ ਦੀ ਵੀ ਵਰਤੋਂ ਕਰਦੀਆਂ ਹਨ। ਇਨ੍ਹਾਂ ਸਾਧਨਾਂ ਬਾਰੇ ਗ੍ਰਾਮਸ਼ੀ ਲਿਖਦਾ ਹੈ :

> *ਸਕੂਲ ਇਕ ਸਕਾਰਤਮਿਕ ਸਿੱਖਿਆ-ਦਾਇਕ ਕਾਰਜ ਵਜੋਂ ਤੇ ਅਦਾਲਤਾਂ ਇਕ ਦਮਨਕਾਰੀ ਤੇ ਨਕਾਰਾਤਮਿਕ ਸਿੱਖਿਆ-ਦਾਇਕ ਕਾਰਜ ਵੱਜੋਂ ਰਾਜ ਦੇ ਮਹੱਤਵਪੂਰਨ ਉਪਕਰਣ ਹਨ; ਪਰ ਵਾਸਤਵ ਵਿਚ (ਇਹ) ਬਹੁ-ਗਿਣਤੀ*

*ਦੁਆਰਾ ਹੋਰਨਾ ਮਹੱਤਵਪੂਰਨ ਨਿੱਜੀ ਅਗਵਾਹੀਆਂ ਦੇ ਝੁਕਾਵਾਂ ਨੂੰ ਖ਼ਤਮ ਕਰਨ ਦੀਆਂ ਅਗਵਾਹੀਆਂ ਤੇ ਕਾਰਜ ਹਨ, ਜੋ ਕਿ ਸ਼ਾਸਕ-ਸ਼੍ਰੇਣੀਆਂ ਦੀ ਰਾਜਨੀਤਿਕ ਤੇ ਸੰਸਕ੍ਰਿਤਕ ਸਰਦਾਰੀ (hegemony) ਦਾ ਉਪਕਰਣ ਹੈ।*[8]

ਇਸ ਪ੍ਰਕਾਰ ਸ਼ੋਸ਼ਕ-ਸ਼੍ਰੇਣੀਆਂ ਵਿਦਿਅਕ, ਧਾਰਮਿਕ, ਸੰਚਾਰ ਤੇ ਕਲਾਤਮਿਕ ਆਦਿ ਸਾਧਨਾਂ ਦੇ ਪ੍ਰਯੋਗ ਦੁਆਰਾ ਪ੍ਰਾਧੀਨ ਵਿਅਕਤੀਆਂ ਦੀ ਸਹਿਮਤੀ ਪ੍ਰਾਪਤ ਕਰਕੇ ਸਥਾਪਿਤ-ਸੱਤਾ ਦੇ ਸਥਾਈਪਨ ਨੂੰ ਬਣਾਈ ਰੱਖਦੀਆਂ ਹਨ। ਇਸ ਨਾਲ ਉਹ ਕਿਸੇ ਵਿਕਾਸਮੂਲਕ ਭਵਿੱਖਮੁੱਖੀ-ਪਰਿਵਰਤਨ ਨੂੰ ਵਿਹਾਰਿਕ ਰੂਪ ਦੇਣ ਵਾਲੀਆਂ ਸਮਾਜਿਕ ਆਧਾਰ ਵਿਚਲੇ ਅੰਤਰ-ਵਿਰੋਧਾਂ ਦੇ ਹੱਲ ਦੀਆਂ ਸੰਭਾਵਨਾਵਾਂ ਨੂੰ ਵਿਚਾਰਧਾਰਾਈ-ਸਾਧਨਾਂ ਦੀ ਸਹਾਇਤਾ ਨਾਲ ਦਬਾਅ (ਰੱਦ ਨਹੀਂ ਕਰਦੀਆਂ) ਦਿੰਦੀਆਂ ਹਨ।

ਇਸ ਪ੍ਰਸੰਗ ਵਿਚ ਹੀ ਵਿਚਾਰਧਾਰਾ ਨੂੰ ਸਮਝਣ ਲਈ ਵਿਚਾਰਧਰਕ-ਸਰਦਾਰੀ (hegemony) ਨਾਲ ਨਿਕਟ ਸੰਬੰਧਿਤ ਲੁਇਸ ਅਲਥੂਸਰ (Luis Althusser) ਵੀ ਇਹ ਵਿਚਾਰ ਪ੍ਰਗਟਾਉਂਦਾ ਸਪੱਸ਼ਟ ਕਰਦਾ ਹੈ ਕਿ ਵਿਚਾਰਧਾਰਾ ਵਿਅਕਤੀ ਦਾ ਨਿਰਮਾਣ ਕਰਦੀ ਹੋਈ ਉਸਦੀ ਹੋਂਦ ਅਵਸਥਾ ਦੀ ਵਾਸਤਵਿਕਤਾ ਨੂੰ ਕਲਪਨਾ/ਭਰਮ ਦੇ ਰੰਗ ਵਿਚ ਪੇਸ਼ ਕਰਦੀ ਹੈ। ਇਸ ਕਲਪਨਾਤਮਿਕ/ਭ੍ਰਮਿਕ ਰੰਗ ਨੂੰ ਵਿਅਕਤੀ ਅੰਤਿਮ ਸੱਚ ਵਜੋਂ ਪ੍ਰਵਾਨ ਕਰਦਾ ਹੋਇਆ ਸੁਤੰਤਰਤਾ ਦੇ ਭਰਮ ਵਿਚ ਜਿਉਂਦਾ ਅਚੇਤ ਪੱਧਰ ’ਤੇ ਸ਼ਾਸਕ-ਸ਼੍ਰੇਣੀਆਂ ਦੇ ਵਿਚਾਰਾਂ ਤੇ ਵਿਸ਼ਵਾਸਾਂ ਅਧੀਨ ਹੀ ਵਿਚਰਦਾ ਹੈ। ਅਰਥਾਤ “ਉਸ ਲਈ ਵਿਚਾਰਧਾਰਾ ਉਹ ਕਾਲਪਨਿਕ ਢੰਗ ਹੈ ਜਿਸ ਵਿਚ ਲੋਕ ਆਪਣੀ ਵਾਸਤਵਿਕ ਜ਼ਿੰਦਗੀ ਦਾ ਅਨੁਭਵ ਲੈਂਦੇ ਹੋਏ, ਪਦਾਰਥਕ ਪ੍ਰਕਿਰਿਆ ਦੀ ਆਦਰਸ਼ਕ ਪ੍ਰਤੀਨਿਧਤਾ ਕਰਦੇ ਹਨ।”[9] ਅਲਥੂਸਰ ਅਨੁਸਾਰ ਸ਼ਾਸਕ-ਸ਼੍ਰੇਣੀਆਂ ਆਪਣੇ ਅਧੀਨ ਕਾਰਜਸ਼ੀਲ ਵਿਅਕਤੀਆਂ ਨੂੰ ਇਸ ਤਰ੍ਹਾਂ ਦੀ ਕਾਲਪਨਿਕ ਹੋਂਦ ਦੇਣ ਲਈ ‘ਦਮਨਕਾਰੀ ਉਪਕਰਣਾਂ’ (repressive state apparatuses) ਤੇ ‘ਵਿਚਾਰਧਾਰਕ ਉਪਕਰਣਾਂ’ (ideological state apparatuses) ਦੀ ਵਰਤੋਂ ਕਰਦੀਆਂ ਹਨ, ਜਿਨ੍ਹਾਂ ਬਾਰੇ ਚਰਚਾ ਕਰਦਾ ਹੋਇਆ ਪੀਟਰ ਬੈਰੀ (Peter Barry) ਲਿਖਦਾ ਹੈ :

> *ਅਲਥੂਸਰ, ਰਾਜ ਸ਼ਕਤੀ ਤੇ ਰਾਜ ਨਿਯੰਤ੍ਰਣ ਵਿਚਕਾਰ ਇਕ ਮਹੱਤਵਪੂਰਨ ਅੰਤਰ ਸਥਾਪਿਤ ਕਰਦਾ ਹੈ। ਰਾਜ ਸ਼ਕਤੀ ਨੂੰ ਬਣਾਈ ਰੱਖਣ ਲਈ ਅਲਥੂਸਰ ‘ਦਮਨਕਾਰੀ ਸੰਰਚਨਾ’ ਦੇ ਸੰਕੇਤਕ-ਪਦ ਵਰਤੋਂ ਕਰਦਾ ਹੈ ਜਿਸ ਤੋਂ ਉਸ ਦਾ ਭਾਵ ਬਾਹਰੀ ਸ਼ਕਤੀਆਂ (ਜਿਵੇਂ ਅਦਾਲਤਾਂ, ਜੇਲਾਂ, ਪੁਲਿਸ ਤੇ ਫੌਜ ਆਦਿ ਸੰਸਥਾਵਾਂ) ਤੋਂ ਹੈ। ਪਰ ਰਾਜ ਸ਼ਕਤੀ ਨੂੰ ਬਣਾਈ ਰੱਖਣਾ ਵਧੇਰੇ ਸੂਖ਼ਮ (ਮਸਲਾ) ਹੈ ਜੋ ਦਿਖਾਵੇ ਦੀ ਸੁਰੱਖਿਆ ਰਾਹੀਂ ਨਾਗਰਿਕਾ ਦੀ ਅੰਦਰੂਨੀ ਸਹਿਮਤੀ ਪ੍ਰਾਪਤ ਕਰਕੇ ਕੀਤਾ ਜਾਂਦਾ ਹੈ। ਇਸ ਨੂੰ ਅਲਥੂਸਰ ‘ਵਿਚਾਰਧਾਰਕ ਸੰਰਚਨਾ’ ਜਾਂ ‘ਵਿਚਾਰਧਾਰਕ ਉਪਕਰਣ’ ਕਹਿੰਦਾ ਹੈ। ਇਥੇ ਰਾਜਨੀਤਿਕ ਪਾਰਟੀਆਂ, ਸਕੂਲ, ਮੀਡੀਆ, ਚਰਚ, ਪਰਿਵਾਰ ਅਤੇ ਕਲਾ (ਸਾਹਿਤ ਸਹਿਤ) ਆਦਿ ਅਜਿਹੇ ਗਰੁੱਪ ਹਨ ਜਿਹੜੇ ਵਿਚਾਰਧਾਰਾ (ਵਿਚਾਰਾਂ ਤੇ ਵਿਹਾਰਾਂ ਦਾ ਸਮੂਹ) ਨੂੰ ਸੰਜੋ ਕੇ ਰੱਖਦੇ ਹਨ ਤੇ ਜਿਨ੍ਹਾਂ ਦਾ ਉਦੇਸ਼ ਸਹਾਨਭੂਤੀ ਨਾਲ ਰਾਜ ਤੇ ਰਾਜਨੀਤਿਕ ਪੱਧਰ ਨੂੰ ਬਣਾਈ ਰੱਖਣਾ ਹੁੰਦਾ ਹੈ। ਇਸ ਪ੍ਰਕਾਰ ਅਸੀਂ ਮਹਿਸੂਸ*

*ਤਾਂ ਇਹ ਕਰਦੇ ਹਾਂ ਕਿ ਅਸੀਂ ਸਭ ਕੁਝ ਆਪਣੀ ਮਰਜ਼ੀ ਨਾਲ ਕੀਤਾ ਹੈ ਪਰ ਵਾਸਤਵ ਵਿਚ ਇਹ ਸਾਰਾ ਕੁਝ ਸਾਡੇ 'ਤੇ ਠੋਸਿਆ ਹੁੰਦਾ ਹੈ।*[10]

ਇਸ ਤਰ੍ਹਾਂ ਅਲਥੂਸਰ ਲਈ "ਵਿਚਾਰਧਾਰਾ ਇਕ 'ਭੌਤਿਕਤਾਪਰਕ ਬਿਰਤੀ' ਹੈ (ਜਿਹੜੀ) ਹੋਂਦ ਰੱਖਦੀ ਹੈ ਵਿਅਕਤੀਆਂ ਦੇ ਵਿਹਾਰ ਵਿਚ, ਜਦੋਂ ਉਹ ਆਪਣੇ ਵਿਸ਼ਵਾਸਾਂ ਦੇ ਅਨੁਰੂਪ ਕਿਰਿਆਸ਼ੀਲ ਹੁੰਦੇ ਹਨ।....ਵਿਚਾਰਧਾਰਾ ਲਾਜ਼ਮੀ ਤੌਰ 'ਤੇ ਕੋਈ ਚੀਜ਼ ਨਹੀਂ ਹੈ ਜਿਸ ਨੂੰ ਬੁਰਜੂਆਜ਼ੀ ਨੇ ਮਿਹਨਤਕਸ਼ ਵਰਗ ਉੱਪਰ ਲੱਦ ਦਿੱਤਾ ਹੈ। ਵਿਚਾਰਧਾਰਾ ਇਸ ਦ੍ਰਿਸ਼ਟੀ ਨਾਲ ਪੈਦਾ ਨਹੀਂ ਕੀਤੀ ਜਾਂਦੀ ਕਿ ਇਹ ਲੋੜ ਅਨੁਸਾਰ ਹਾਜ਼ਰ ਹੈ ਪਰ ਵਿਚਾਰਧਾਰਕ ਪ੍ਰਵਿਰਤੀਆਂ ਸਮਾਜਿਕ ਉਪਕਰਣਾਂ ਵਿਚ ਪੈਦਾ ਕੀਤੀਆਂ ਜਾਂਦੀਆਂ ਹਨ ਅਤੇ ਪ੍ਰਵਾਨ ਚੜ੍ਹਾਈਆਂ ਜਾਂਦੀਆਂ ਹਨ।"[11]

ਇਸ ਪ੍ਰਕਾਰ ਸਮੁੱਚੇ ਰੂਪ ਵਿਚ ਵਿਚਾਰਧਾਰਾ ਅਜਿਹਾ ਵਿਚਾਰਕ ਪ੍ਰਬੰਧ ਹੈ ਜਿਸ ਅਧੀਨ ਵਿਅਕਤੀ/ਆਲੋਚਕ ਸਮਾਜਕ ਬਣਤਰ ਵਿਚ ਅਚੇਤ ਜਾਂ ਸੁਚੇਤ ਪ੍ਰਾਧੀਨ ਹੋਣ ਦੀ ਭੂਮਿਕਾ ਨਿਭਾਉਂਦਾ ਹੈ ਅਤੇ ਆਪਣੇ ਵਿਚਾਰਧਾਰਕ ਸਰੋਕਾਰਾਂ 'ਤੇ ਆਧਾਰਿਤ ਆਲੋਚਨਾ-ਦ੍ਰਿਸ਼ਟੀ ਦੁਆਰਾ ਸਾਹਿਤ-ਪਾਠ ਦਾ ਅਧਿਐਨ-ਵਿਸ਼ਲੇਸ਼ਣ ਕਰਦਾ ਹੋਇਆ, ਆਲੋਚਨਾ-ਪਾਠ ਦੀ ਸਿਰਜਨਾ ਕਰਦਾ ਹੈ। ਇਨ੍ਹਾਂ ਵਿਚਾਰਧਾਰਕ ਸਰੋਕਾਰਾਂ ਦੀ ਨਿਸ਼ਾਨਦੇਹੀ ਆਲੋਚਨਾ-ਪੱਧਤੀਆਂ ਦੇ ਉਦਭਵ-ਸੰਦਰਭਾਂ ਤੋਂ ਇਲਾਵਾ ਉਨ੍ਹਾਂ ਦੇ ਉਸ ਸਿਧਾਂਤਕ-ਮਾਡਲ ਦੀ ਪ੍ਰਕਿਰਤੀ ਦੁਆਰਾ ਵੀ ਕੀਤੀ ਜਾ ਸਕਦੀ ਹੈ, ਜਿਨ੍ਹਾਂ ਦੇ ਆਧਾਰ 'ਤੇ ਸਮੁੱਚਾ ਆਲੋਚਨਾਤਮਿਕ-ਕਾਰਜ ਹੋਂਦ ਗ੍ਰਹਿਣ ਕਰਦਾ ਹੈ। ਇਸ ਕਾਰਨ ਡਾ. ਰਵਿੰਦਰ ਸਿੰਘ ਰਵੀ ਵਿਚਾਰਧਾਰਾ ਦੇ ਸਰੂਪ ਅਤੇ ਆਲੋਚਨਾ ਤੇ ਵਿਚਾਰਧਾਰਾ ਦੇ ਸੰਬੰਧਾਂ ਬਾਰੇ ਚਰਚਾ ਕਰਦਾ ਹੋਇਆ ਲਿਖਦਾ ਹੈ :

*ਸਾਹਿਤ ਆਲੋਚਨਾ ਸਿਰਫ਼ ਕਿਰਤਾਂ ਅਤੇ ਲੇਖਕ ਦੇ ਅਧਿਐਨ ਅਤੇ ਮੁੱਲਾਂਕਣ ਦੀ ਸਮੱਸਿਆ ਮਾਤਰ ਨਹੀਂ। ਇਹ ਉਸੇ ਕਿਸਮ ਦਾ ਇਕ ਵਿਚਾਰਧਾਰਕ ਮਸਲਾ ਹੈ ਜਿਵੇਂ ਕੋਈ ਵੀ ਹੋਰ ਸਮੱਸਿਆ ਆਪਣੇ ਆਖ਼ਰੀ ਰੂਪ ਵਿੱਚ ਜੀਵਨ-ਦ੍ਰਿਸ਼ਟੀਕੋਣ ਅਨੁਸਾਰ ਵਿਰੋਧੀ ਵਿਚਾਰਧਾਰਕ ਧਿਰਾਂ ਵਿਚ ਵੰਡੀ ਜਾ ਸਕਦੀ ਹੈ। ਸਾਹਿਤ ਦੇ ਅਧਿਐਨ, ਵਿਸ਼ਲੇਸ਼ਣ ਅਤੇ ਮੁੱਲਾਂਕਣ ਦੀਆਂ ਇਕ ਸਮੇਂ ਭਾਰੂ ਵਿਧੀਆਂ ਨਿਸ਼ਚੇ ਹੀ ਉਸ ਦੌਰ ਵਿੱਚ ਭਾਰੂ ਵਿਚਾਰਧਾਰਾ ਦਾ ਹੀ ਪ੍ਰਤੀਬਿੰਬ ਹੁੰਦੀਆਂ ਹਨ। ਸਾਹਿਤ ਅਧਿਐਨ ਦੀ ਲਗਭਗ ਹਰ ਵਿਧੀ ਅੰਤਿਮ ਰੂਪ ਵਿਚ ਮਨੁੱਖੀ ਜੀਵਨ ਅਤੇ ਸਮਾਜ ਦੇ ਕਿਸੇ ਨਾ ਕਿਸੇ ਕੀਮਤ ਚੌਖਟੇ ਨਾਲ ਜੁੜੀ ਹੁੰਦੀ ਹੈ, ਜਿਸ ਕਰਕੇ ਆਲੋਚਨਾ ਪ੍ਰਣਾਲੀਆਂ ਦਾ ਪ੍ਰਚਲਨ ਅਤੇ ਉਹਨਾਂ ਦੇ ਪ੍ਰਚਾਰ ਤੇ ਪ੍ਰਸਾਰ ਦਾ ਯਤਨ ਵੀ ਕਿਸੇ ਨਾ ਕਿਸੇ ਜੀਵਨ-ਦ੍ਰਿਸ਼ਟੀਕੋਣ ਜਾਂ ਕੀਮਤਾਂ ਦੀ ਚੌਖਟੇ ਦੀ ਸਥਾਪਤੀ ਦੀਆਂ ਕੋਸ਼ਿਸ਼ਾਂ ਨਾਲ ਜਾ ਜੁੜਦਾ ਹੈ। ਨਤੀਜੇ ਵਜੋਂ ਇਕ ਆਲੋਚਨਾ ਵਿਧੀ ਦਾ ਪ੍ਰਯੋਗ ਜਾਂ ਉਸਦੀ ਸਥਾਪਨਾ ਦਾ ਯਤਨ ਸਮਾਜ ਦੇ ਪਰਉਸਾਰ ਵਿੱਚ ਚੱਲ ਰਹੀ ਵਿਚਾਰਧਾਰਕ ਲੜਾਈ ਦਾ ਅੰਗ ਹੋ ਨਿਬੜਦਾ ਹੈ।*[12]

ਪ੍ਰੰਤੂ ਇਥੇ ਇਹ ਗੱਲ ਧਿਆਨਯੋਗ ਹੈ ਕਿ ਇਕ ਸ਼੍ਰੇਣੀਗਤ ਸਮਾਜ ਵਿਚ ਸਮੁੱਚੀਆਂ ਆਲੋਚਨਾ-ਪੱਧਤੀਆਂ ਵਿਚਾਰਧਾਰਾ ਦੇ ਪ੍ਰਗਟਾਅ ਮਾਧਿਅਮ ਵਜੋਂ

ਕਾਰਜਸ਼ੀਲ ਰਹਿੰਦੀਆਂ, ਇਕਮਾਤਰ ਸ਼ਾਸਕ-ਸ਼੍ਰੇਣੀਆਂ ਦੀ ਭ੍ਰਮਕ ਚੇਤਨਾ ਦੀਆਂ ਵਾਹਕ ਹੀ ਨਹੀਂ ਹੁੰਦੀਆਂ, ਜਿਨ੍ਹਾਂ ਦਾ ਇਕਮਾਤਰ ਕਾਰਜ ਸਾਹਿਤ-ਪਾਠ ਦੇ ਵਸਤੂਗਤ-ਜਗਤ ਦੇ ਦਵੰਦਾਤਮਿਕ ਸੰਬੰਧਾਂ ਨੂੰ ਹਾਸ਼ੀਅਗਤ ਕਰਕੇ ਸਥਾਪਤੀ ਦੀ ਦ੍ਰਿੜਤਾ ਹਿੱਤ ਹੀ ਕਾਰਜਸ਼ੀਲ ਰਹਿਣਾ ਹੋਵੇ। ਸਗੋਂ ਸ਼੍ਰੇਣੀਗਤ-ਸਮਾਜ ਵਿਚ ਸਥਾਪਤੀ ਹਿੱਤ ਕਾਰਜਸ਼ੀਲ ਪ੍ਰਤੀਗਾਮੀ-ਵਿਚਾਰਧਾਰਾ ਦੇ ਸਨਮੁੱਖ ਸਮਾਜ ਦੀ ਪਰਉਸਾਰ-ਸੰਰਚਨਾ ਵਿਚ ਵਿਕਾਸਮੁਖੀ ਪ੍ਰਵਿਰਤੀ ਦੀਆਂ ਧਾਰਨੀ ਸ਼ੋਸ਼ਿਤ-ਸ਼੍ਰੇਣੀਆਂ ਦੀ ਅਗਰਗਾਮੀ-ਵਿਚਾਰਧਾਰਾ ਦੀ ਸਹਿਹੋਂਦ ਵੀ ਬਣੀ ਰਹਿੰਦੀ ਹੈ। ਇਹ ਵਿਚਾਰਧਾਰਾ ਤਤਕਾਲੀਨ ਸਮਾਜ ਦੀਆਂ ਉਤਪਾਦਨ-ਸ਼ਕਤੀਆਂ ਤੇ ਸੰਬੰਧਾਂ ਦੇ ਟਕਰਾਉ ਨੂੰ ਵਿਗਿਆਨਕ ਢੰਗ ਨਾਲ ਪ੍ਰਤੀਬਿੰਬਤ ਕਰਦੀ ਹੋਈ ਸਥਾਪਤੀ ਵਿਰੁੱਧ ਵਿਕਾਸਮੂਲਕ ਤੇ ਭਵਿੱਖਮੁੱਖੀ-ਪਰਿਵਰਤਨ ਦੀਆਂ ਸੰਭਾਵਨਾਵਾਂ ਨੂੰ ਉਜਾਗਰ ਕਰਦੀ ਹੈ। ਇਸ ਅਗਰਗਾਮੀ-ਵਿਚਾਰਧਾਰਾ ਨੂੰ ਆਧਾਰ ਬਣਾਕੇ ਕਾਰਜਸ਼ੀਲ ਆਲੋਚਨਾ-ਪੱਧਤੀਆਂ ਸਾਹਿਤ-ਪਾਠ ਨੂੰ ਪਰਿਵਰਤਨਸ਼ੀਲ ਮੰਨਦੀਆਂ ਹਨ ਤੇ ਇਸਨੂੰ ਸਮਾਜਕ-ਆਰਥਿਕ ਬਣਤਰ ਵਿਚ ਵਿਕਾਸਮੁੱਖੀ-ਪਰਿਵਰਤਨ ਦੀ ਚੇਤਨਾ ਨੂੰ ਦ੍ਰਿੜ ਕਰਵਾਉਣ ਵਾਲੇ ਪ੍ਰਮੁੱਖ ਸਾਧਨਾਂ ਵਿਚੋਂ ਸਵੀਕਾਰਦੀਆਂ ਹਨ। ਇਸ ਪ੍ਰਕਾਰ ਆਲੋਚਕ ਤੇ ਆਲੋਚਨਾ-ਪੱਧਤੀਆਂ ਆਪਣੀ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਦੁਆਰਾ ਸੱਤਾ-ਸੰਪੰਨ ਤੇ ਸੱਤਾ-ਵਿਪੰਨ ਸ਼੍ਰੇਣੀਆਂ ਦੇ ਬੌਧਿਕ ਸੰਘਰਸ਼ ਵਿਚ ਕ੍ਰਮਵਾਰ ਪ੍ਰਤੀਗਾਮੀ ਤੇ ਅਗਰਗਾਮੀ ਵਿਚਾਰਧਾਰਾ ਦੇ ਪ੍ਰਗਟਾਅ ਮਾਧਿਅਮ ਵਜੋਂ ਕਾਰਜਸ਼ੀਲ ਰਹਿੰਦੀਆਂ ਹਨ ਅਤੇ ਵਸਤੂ ਤੇ ਕਲਾਤਮਿਕ ਯਥਾਰਥ ਦੇ ਵਿਭਿੰਨ ਤੇ ਵਿਰੋਧੀ ਸਿਧਾਂਤਾਂ ਤੇ ਸੰਕਲਪਾਂ ਨੂੰ ਸਿਰਜਦੀਆਂ ਹਨ। ਇਨ੍ਹਾਂ ਦੀ ਸਪੱਸ਼ਟ ਤੇ ਸਰਲ ਸਮਝ ਲਈ ਦਰਸ਼ਨ ਦੇ ਪ੍ਰਮੁੱਖ ਕਿੰਤੂ, ਚੇਤਨਾ ਜਾਂ ਪਦਾਰਥ ਦੀ ਪ੍ਰਾਥਮਿਕਤਾ ਤੇ ਵਸਤੂਗਤ ਜਗਤ ਦੀ ਸੰਪੂਰਨ ਸਮਝ, ਅਨੁਸਾਰ ਵਿਸ਼ਵ-ਦਰਸ਼ਨ ਵਿਚ ਕ੍ਰਮਵਾਰ ਅਧਿਆਤਮਵਾਦੀ/ਆਦਰਸ਼ਵਾਦੀ ਤੇ ਪਦਾਰਥਵਾਦੀ ਵਿਚ ਵਿਭਾਜਤ ਕੀਤਾ ਜਾਂਦਾ ਹੈ।

ਇਸ ਉਪਰੋਕਤ ਸੰਦਰਭ ਵਿਚ ਅਧਿਆਤਮਵਾਦੀ/ਆਦਰਸ਼ਵਾਦੀ ਚਿੰਤਨਧਾਰਾ ਦਾ ਆਧਾਰ ਚੇਤਨਾ ਦੀ ਪ੍ਰਾਥਮਿਕਤਾ ਉੱਤੇ ਨਿਰਭਰ ਕਰਦਾ ਹੈ, ਜਿਹੜੀ ਉਸ ਅਨੁਸਾਰ ਬਾਹਰਮੁੱਖੀ-ਯਥਾਰਥ ਨੂੰ ਨਿਰਧਾਰਤ ਕਰਦੀ ਹੈ। ਇਹ ਦ੍ਰਿਸ਼ਟੀ ਬਾਹਰਮੁਖੀ-ਜਗਤ ਦੀ ਸੰਚਾਲਕ ਤੇ ਨਿਯੰਤ੍ਰਤ ਸ਼ਕਤੀ ਨਿਰਪੇਖ ਵਿਚਾਰ/ਦੈਵੀ ਸ਼ਕਤੀ ਨੂੰ ਮੰਨਦੀ ਹੈ ਅਤੇ ਵਸਤੂ-ਜਗਤ ਤੋਂ ਪਾਰ ਕਿਸੇ ਅਦਿੱਖ ਸੱਤਾ ਦੀ ਹੋਂਦ ਨੂੰ ਸਵੀਕ੍ਰਿਤੀ ਦਿੰਦੀ ਹੈ। ਇਸ ਪ੍ਰਕਾਰ ਦੀ ਆਦਰਸ਼ਵਾਦੀ, ਅਵਿਗਿਆਨਕ ਤੇ ਪਰਾ-ਕੇਂਦਰਿਤ ਚਿੰਤਨਧਾਰਾ 'ਤੇ ਆਧਾਰਿਤ ਪ੍ਰਤੀਗਾਮੀ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਅਨੁਸਾਰ "ਯਥਾਰਥ ਪਰਾ-ਇੰਦਰਿਆਵੀ ਹੈ, ਪਰਿਵਰਤਨ-ਰਹਿਤ ਹੈ, ਅਕਾਲ ਹੈ, ਅਨਾਦੀ ਹੈ, ਨਿਰਅੰਤ ਹੈ, ਨਿਰਾਕਾਰ ਹੈ। ਕਲਾ (ਸਾਹਿਤ-ਪਾਠ) ਨਿਰਾਕਾਰ ਦਾ ਸਕਾਰਨੀਕਰਨ (individuation) ਹੈ, ਨਿਰਾਕਾਰ ਦਾ ਅਨੁਕਰਨ ਹੈ।"[13] ਇਹ ਆਲੋਚਨਾ-ਦ੍ਰਿਸ਼ਟੀ ਦੀ ਪ੍ਰਿਸ਼ਠਭੂਮੀ ਵਿਚੋਂ ਹੀ ਯੂਨਾਨੀ ਸਾਹਿਤ-ਸ਼ਾਸਤਰੀ ਪਲੈਟੋ (428-347 ਬੀ. ਸੀ.) ਅਨੁਕਰਨ ਦੇ ਸਿਧਾਂਤ ਦਾ ਨਿਰੂਪਣ ਕਰਦਾ ਹੈ। ਜਿਸ ਅਧੀਨ ਪਲੈਟੋ ਸਾਹਿਤ-ਸਿਰਜਨਾ ਨੂੰ ਵਸਤੂ-ਜਗਤ ਨਾਲ ਸੰਬੰਧਿਤ ਕਰਦਾ ਹੋਇਆ ਵਿਦਮਾਨ ਵਸਤੂ-ਜਗਤ ਨੂੰ ਅਦਿੱਖ

ਤੇ ਪਰਮ ਸੱਤਾ ਦਾ ਅਨੁਕਰਨ ਮੰਨਦਾ ਹੈ। ਇਸ ਪਰਮ ਸੱਤਾ ਦੀ ਸਿਰਜਨਾ ਪਲੈਟੋ ਅਨੁਸਾਰ ਕੋਈ ਅਦਿੱਖ ਜਾਂ ਦੈਵੀ-ਸ਼ਕਤੀ ਕਰਦੀ ਹੈ ਤੇ ਕਵੀ/ਕਲਾਕਾਰ ਇਸ ਪਰਮ ਸੱਤਾ ਤੱਕ ਪਹੁੰਚਣ ਦੀ ਬਜਾਇ ਕੇਵਲ ਅਨੁਕਰਨਾਤਮਿਕ ਵਸਤੂ-ਜਗਤ ਦਾ ਹੀ ਅਨੁਕਰਨ ਕਰਦਾ ਹੈ ਅਤੇ ਮੂਲ ਸੱਚ ਤੋਂ ਤਿੰਨ ਗੁਣਾ ਵਿੱਥ ਥਾਪ ਲੈਂਦਾ ਹੈ। ਉਸ ਅਨੁਸਾਰ ਅਜਿਹਾ ਕਰਦੇ ਸਮੇਂ "ਮਿਉਜ਼ (ਦੇਵੀ) ਕਵੀ ਨੂੰ ਪ੍ਰੇਰਦੀ ਹੈ ਜਿਸ ਦੀ ਪ੍ਰੇਰਣਾ ਅੱਗੋਂ ਵਿਆਖਿਆਕਾਰ ਤੱਕ ਪਹੁੰਚਦੀ ਹੈ ਜੋ ਕਿ ਪਾਠਕਾਂ/ਸਰੋਤੇ ਉਪਰ ਪ੍ਰੇਰਣਾ ਭਰਪੂਰ ਭਾਵੁਕ ਅਸਰ ਪੈਦਾ ਕਰਦੀ ਹੈ।.....ਮਿਉਜ਼ ਇਕ ਚੁੰਬਕ ਹੈ; ਕਵੀ ਇਸਦਾ ਪਹਿਲਾ, ਵਿਆਖਿਆਕਾਰ ਵਿਚਕਾਰਲਾ ਤੇ ਪਾਠਕ ਇਸਦਾ ਅੰਤਿਮ ਘੇਰਾ ਹੈ। ਇਸ ਤਰ੍ਹਾਂ ਕਵੀ ਰੱਬੀ ਬੋਲਾਂ/ਖਿਆਲਾਂ ਦਾ ਸੰਚਾਰ ਤੇ ਵਿਆਖਿਆ ਕਰਦਾ ਹੈ ਤੇ ਵਿਆਖਿਆਕਾਰ ਕਵੀਆਂ ਦੀ ਵਿਆਖਿਆ ਕਰਦੇ ਹਨ। ਇਸ ਪ੍ਰਕਾਰ ਵਿਆਖਿਆਕਾਰ 'ਵਿਆਖਿਆਕਾਰ ਦੇ ਵਿਆਖਿਆਕਾਰ' ਹੁੰਦੇ ਹਨ।"[14] ਇਸ ਤਰ੍ਹਾਂ ਪਲੈਟੋ ਦੀ ਉਪਰੋਕਤ ਵਿਚਾਰਵਾਦੀ/ਆਦਰਸ਼ਵਾਦੀ ਆਲੋਚਨਾਤਮਿਕ-ਦ੍ਰਿਸ਼ਟੀ ਅਨੁਸਾਰ ਸਾਹਿਤ-ਸਿਰਜਨਾ ਅਨੁਕ੍ਰਿਤੀ ਦਾ ਨਿਮਨ ਅਨੁਕਰਨ ਹੈ। ਇਸ ਨਿਮਨ ਅਨੁਕਰਨ ਅਧੀਨ ਧਾਰਮਿਕ/ਅਧਿਆਤਮਿਕ ਖੇਤਰ ਦੇ ਪਾਤਰਾਂ (ਦੇਵੀ/ਦੇਵਤਿਆਂ) ਦਾ ਵਰਨਣ ਮੂਰਖ, ਵਿਚਾਰੀ ਜਾਂ ਵਿਲਾਸੀ ਪਾਤਰਾਂ ਵਜੋਂ ਕੀਤਾ ਜਾਂਦਾ ਹੈ, ਜਿਹੜਾ ਮਨੁੱਖੀ ਮਨ ਦੇ ਜਜ਼ਬਿਆਂ ਤੇ ਵਾਸ਼ਨਾਵਾਂ ਨੂੰ ਭੜਕਾ ਕੇ ਮਨੁੱਖੀ ਬੁੱਧੀ ਨੂੰ ਭ੍ਰਿਸ਼ਟ ਕਰਨ ਦਾ ਕਾਰਜ ਕਰਦਾ ਹੈ। ਇਸ ਕਾਰਨ ਹੀ ਪਲੈਟੋ ਦੇ ਆਦਰਸ਼ ਰਾਜ ਵਿਚ ਕਵੀ ਤੇ ਕਲਾਕਾਰ ਲਈ ਕੋਈ ਥਾਂ ਰਾਖਵੀਂ ਨਹੀਂ ਹੈ।

ਪਲੈਟੋ ਦੇ ਉਪਰੋਕਤ ਸਿਧਾਂਤਾਂ ਨੂੰ ਉਸਦਾ ਅਰਧ-ਵਿਚਾਰਵਾਦੀ ਸ਼ਿਸ਼ ਅਰਸਤੂ (384-322 ਬੀ. ਸੀ.) ਉਲਟਾਕੇ ਨਵੀਨ ਪਰਿਪੇਖ ਵਿਚ ਸਮਝਣ ਦੀ ਕੋਸ਼ਿਸ਼ ਕਰਦਾ ਹੈ। ਇਸ ਨਵੀਨ ਪਰਿਪੇਖ ਅਧੀਨ ਉਹ ਕਾਵਿ ਦੇ ਨਕਾਰਾਤਮਿਕ ਅਰਥਾਂ ਨੂੰ ਸੁਚੇਤ ਪੱਧਰ 'ਤੇ ਅਪ੍ਰਵਾਨ ਕਰਦਾ ਹੈ ਅਤੇ ਕਾਵਿ ਨੂੰ ਆਨੰਦ ਤੇ ਗਿਆਨ ਪ੍ਰਦਾਨ ਕਰਨ ਵਾਲੇ ਅਨੁਸ਼ਾਸਨ ਵਜੋਂ ਸਥਾਪਿਤ ਕਰਦਾ ਹੈ। ਸਾਹਿਤ ਤੇ ਕਲਾ ਉਸ ਲਈ ਜੀਵਨ ਦੇ ਵਿਭਿੰਨ ਵਰਤਾਰਿਆਂ ਦੇ ਕਲਾਮਈ ਅਨੁਕਰਨ ਰਾਹੀਂ ਭਾਵ ਉਤੇਜਨਾ ਦਾ ਕਾਰਜ ਕਰਨ ਵਾਲੇ ਅਨੁਸ਼ਾਸਨਾਂ ਵਜੋਂ ਹੋਂਦ ਰੱਖਦੇ ਹਨ, ਜਿਹੜੇ ਅੰਤਿਮ ਰੂਪ ਵਿਚ ਭਾਵ-ਵਿਰੇਚਨੀ ਭੂਮਿਕਾ ਨਿਭਾਉਂਦੇ ਹਨ। ਜਿਨ੍ਹਾਂ ਦਾ ਪ੍ਰਯੋਜਨ ਮਨੁੱਖੀ ਮਨੋ-ਵਿਕਾਰਾਂ ਨੂੰ ਸ਼ਾਂਤ ਕਰਕੇ ਉਨ੍ਹਾਂ ਨੂੰ ਸਮਾਜਕ-ਵਿਵਸਥਾ ਅਨੁਸਾਰ ਜੀਵਨ ਬਤੀਤ ਕਰਨ ਦੇ ਯੋਗ ਬਣਾਉਣਾ ਹੈ। ਇਸ ਭਾਵ-ਵਿਰੇਚਨ ਦਾ ਭਾਵ ਸਪੱਸ਼ਟ ਹੈ ਕਿ ਅਰਸਤੂ ਸਾਹਿਤ/ਕਲਾ ਦੀ ਹੋਂਦ ਸਮਾਜ-ਸਾਪੇਖ ਮੰਨਦਾ ਹੋਇਆ ਅਚੇਤ/ਸੁਚੇਤ ਰੂਪ ਵਿਚ ਤਤਕਾਲੀਨ ਸਮਾਜਕ-ਆਰਥਕ ਵਿਵਸਥਾ (ਗੁਲਮਦਾਰੀ) ਦੀ ਸਥਾਪਤੀ ਨੂੰ ਦ੍ਰਿੜ ਕਰਵਾਉਣਾ ਹੀ ਸਾਹਿਤ/ਕਲਾ ਦਾ ਪ੍ਰਯੋਜਨ ਨਿਰਧਾਰਿਤ ਕਰਦਾ ਹੈ। ਓ. ਯਾਕੂਤ ਅਰਸਤੂ ਦੇ ਵਿਚਾਰਧਾਰਕ ਸਰੋਕਾਰਾਂ ਬਾਰੇ ਲਿਖਦਾ ਹੈ :

> *ਅਰਸਤੂ ਨੇ ਵਸਤਾਂ ਦੀ, ਪਦਾਰਥਕ ਦੀ ਬਾਹਰਮੁਖੀ ਹੋਂਦ ਨੂੰ ਮੰਨਿਆ, ਪਰ ਇਨ੍ਹਾਂ ਨੂੰ ਜੜ੍ਹ, ਅਰਥਾਤ ਸਰਗਰਮੀ ਤੋਂ ਰਹਿਤ ਸਮਝਦਾ ਸੀ। ਨਾਲੇ, ਅਰਸਤੂ ਨੇ ਦਾਅਵੇ ਨਾਲ ਇਹ ਕਿਹਾ ਕਿ "ਸਭਨਾਂ ਸਕਲਾਂ ਦੀ ਸਕਲ", ਇਕ "ਮੁੱਖ*

*ਚਲਾਊ" ਹੈ ਅਰਥਾਤ ਇਕ ਅੰਤਿਮ ਮੂਲ ਕਾਰਨ ਰੱਬ-ਹੈ। ਲੈਨਿਨ ਨੇ ਦੱਸਿਆ ਹੈ ਕਿ ਅਰਸਤੂ ਪਦਾਰਥਵਾਦ ਤੇ ਵਿਚਾਰਵਾਦ ਵਿਚ ਡਾਵਾਂ ਡੋਲ ਹੁੰਦਾ ਹੈ।*[15]

ਇਸ ਦੇ ਨਾਲ ਹੀ ਅਰਸਤੂ ਸਾਹਿਤ/ਕਲਾ ਦੀ ਸ੍ਰੇਸ਼ਟਤਾ ਨੂੰ ਨਿਰਧਾਰਿਤ ਕਰਨ ਵਾਲੇ ਨਿਸ਼ਚਿਤ ਤੇ ਕਠੋਰ ਮਾਪਦੰਡਾਂ ਦੀ ਨਿਸ਼ਾਨਦੇਹੀ ਕਰਦਾ ਕਲਾਸਿਸਿਜ਼ਮ (classicsim) ਆਲੋਚਨਾ-ਦ੍ਰਿਸ਼ਟੀ ਦਾ ਵੀ ਮੁੱਢ ਬੰਨਦਾ ਹੈ। ਇਹ ਆਲੋਚਨਾ-ਦ੍ਰਿਸ਼ਟੀ ਸਾਹਿਤ/ਕਲਾ ਵਿਚ ਤਰਕ, ਰੂਪ-ਸੰਰਚਨਾ, ਸਮੂਹਿਕਤਾ ਤੇ ਉੱਚ ਸ਼੍ਰੇਣੀਆਂ ਦੀ ਸੰਸਕ੍ਰਿਤੀ ਦੀ ਅਭਿਵਿਅਕਤੀ 'ਤੇ ਬਲ ਦਿੰਦੀ ਹੈ ਅਤੇ ਸਾਹਿਤ/ਕਲਾ ਦੀ ਸ੍ਰੇਸ਼ਟ-ਸਿਰਜਨਾ ਵਿਚ ਉਪਰੋਕਤ ਨਿਸ਼ਚਿਤ ਨੇਮ-ਵਿਧਾਨ ਦੀ ਪਾਲਣਾ ਨੂੰ ਅਨਿਵਾਰੀ ਮੰਨਦੀ ਸੀ। ਇਸ ਆਲੋਚਨਾ-ਦ੍ਰਿਸ਼ਟੀ ਅਧੀਨ ਗ੍ਰੀਕ ਤੇ ਲੈਟਿਨ ਆਲੋਚਨਾਤਮਿਕ ਇਤਿਹਾਸ ਵਿਚ ਹੋਰੇਸ (Horace), ਸਿਸੇਰੋ (Cicero), ਪਲਾਟੀਨਸ (Plotinus), ਮੈਕਰੋਬੀਅਸ (Macrobius), ਲੋਨਜਾਈਨਸ (Longinus) ਆਦਿ ਅਤੇ ਨਾਲ ਹੀ ਭਾਰਤੀ ਸਾਹਿਤ ਦਰਸ਼ਨ ਦੇ ਛੇ ਸਕੂਲ (ਰਸ ਸੰਪ੍ਰਦਾਇ, ਧੁਨੀ ਸੰਪ੍ਰਦਾਇ, ਅਲੰਕਾਰ ਸੰਪ੍ਰਦਾਇ, ਵਕ੍ਰੋਕਤੀ ਸੰਪ੍ਰਦਾਇ, ਰੀਤੀ ਸੰਪ੍ਰਦਾਇ, ਔਚਿਤ੍ਰਯ ਸੰਪ੍ਰਦਾਇ) ਸਾਹਿਤ ਦੀ ਸ੍ਰੇਸ਼ਟਤਾ ਦੇ ਕਿੰਤੂ ਦਾ ਸਮਾਧਾਨ ਕਰਦੇ ਸ਼ਾਮਿਲ ਹੁੰਦੇ ਹਨ। ਇਹ ਸਾਹਿਤ/ਕਲਾ ਦੇ ਸਮਾਜਿਕ-ਪ੍ਰਯੋਜਨ ਨੂੰ ਸਵੀਕਾਰਦੇ ਹੋਏ ਵੀ ਇਸ ਦਾ ਮੂਲ ਪ੍ਰਯੋਜਨ ਮਨੁੱਖੀ ਜਜ਼ਬਿਆਂ ਨੂੰ ਵਿਦਮਾਨ ਸਮਾਜਕ ਮਰਿਆਦਾ ਅਤੇ ਸੰਜਮ ਵਿੱਚ ਢਾਲਣਾ ਪ੍ਰਵਾਨ ਕਰਦੇ ਹਨ। ਇਸ ਕਾਰਨ ਇਹ ਦ੍ਰਿਸ਼ਟੀ ਸਾਹਿਤ ਵਿਚ ਅਜਿਹੇ ਨਾਇਕ ਦੀ ਅਭਿਵਿਅਕਤੀ 'ਤੇ ਬਲ ਦਿੰਦੀ ਹੈ, ਜਿਸ ਦੇ ਜਜ਼ਬੇ ਉੱਦਾਤ, ਸ੍ਰੇਸ਼ਠ ਅਤੇ ਸੰਤੁਲਿਨ ਹੁੰਦੇ ਹੋਏ, ਪਾਠਕ/ਸਰੋਤੇ ਦੀ ਸ਼ਖ਼ਸੀਅਤ ਨੂੰ ਪ੍ਰਭਾਵਿਤ ਕਰਕੇ ਤਤਕਾਲੀਨ ਸਮਾਜਕ-ਆਰਥਿਕ ਵਿਵਸਥਾ (ਸਾਮੰਤਵਾਦੀ ਵਿਵਸਥਾ) ਦੀ ਮਰਿਆਦਾ ਅਧੀਨ ਬੰਨਣ ਲਈ ਕਾਰਜਸ਼ੀਲ ਹੋਣ। ਇਸ ਪ੍ਰਸੰਗ ਵਿਚ ਰਵਿੰਦਰ ਸਿੰਘ ਰਵੀ ਇਸ ਦ੍ਰਿਸ਼ਟੀ ਦੇ ਦਾਰਸ਼ਨਿਕ ਆਧਾਰਾਂ ਬਾਰੇ ਲਿਖਦਾ ਹੈ :

*ਕਲਾਸਿਸਜ਼ਮ ਇਕ ਅਜਿਹੀ ਸਾਹਿਤਿਕ ਪ੍ਰਵਿਰਤੀ ਹੈ ਜਿਸਦਾ ਆਧਾਰ ਪ੍ਰਕਿਰਤੀ ਸੰਬੰਧੀ ਇਕ ਸੰਪੂਰਣਤਾ ਪਰਿਵਰਤਨ-ਹੀਣਤਾ, ਵਿਵੇਕ-ਪੂਰਣ ਅਤੇ ਮਕਾਨਕੀ ਇਕਸਾਰਤਾ ਦਾ ਦ੍ਰਿਸ਼ਟੀਕੋਣ ਹੈ। ਇਹ ਦ੍ਰਿਸ਼ਟੀਕੋਣ ਜੀਵਨ ਦੇ ਕ੍ਰਿਆਤਮਕ ਪਿੜ ਦੀਆਂ ਮਨੁੱਖੀ ਕੀਮਤਾਂ ਦੇ ਸੰਸਾਰ ਵਿਚ ਇਸ ਤਰ੍ਹਾਂ ਸੰਪੂਰਨਤਾ, ਵਿਵੇਕਤਾ, ਪਰਿਵਰਤਨ-ਹੀਣਤਾ, ਮਰਿਆਦਾਵਾਂ ਦਾ ਪਾਲਣ ਅਤੇ ਪ੍ਰਮਾਣਿਕ ਸੁਹਜ-ਸ਼ਾਸਤਰ ਨੂੰ ਅਪਣਾਉਣ ਦਾ ਉਪਰਾਲਾ ਕਰਦਾ ਹੈ।*[16]

ਇਸ ਪ੍ਰਕਾਰ ਸਮੁੱਚੇ ਰੂਪ ਵਿਚ ਆਦਰਸ਼ਵਾਦੀ/ਅਧਿਆਤਮਵਾਦੀ ਚਿੰਤਨਧਾਰਾ ਨਾਲ ਸੰਬੰਧਿਤ ਪ੍ਰਤੀਗਾਮੀ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਵਸਤੂ ਤੇ ਕਲਾਤਮਿਕ ਯਥਾਰਥ ਨੂੰ ਜਾਂ ਤਾਂ ਭ੍ਰਮਕ ਤੇ ਨਕਾਰਾਤਮਿਕ ਸਵੀਕਾਰਦੀ ਹੈ ਜਾਂ ਅੰਤਰਮੁਖੀ ਤੇ ਗਤੀਹੀਣ ਮੰਨਕੇ ਸਥਾਪਿਤ ਨੂੰ ਦ੍ਰਿੜ ਕਰਵਾਉਂਦੀ ਸਥਿਰ ਕਿਆਸ ਕਰਦੀ ਹੈ। ਇਸ ਨਾਲ ਇਹ ਵਸਤੂ-ਜਗਤ ਦੀ ਵਾਸਤਵਿਕਤਾ ਦੇ ਕੇਵਲ ਸਤਹੀ ਪੱਖ ਤੱਕ ਸੀਮਿਤ ਉਸਦੇ ਅਵਿਗਿਆਨਕ ਅਧਿਐਨ ਦੀ ਹੀ ਪ੍ਰਸੁਤਤੀ ਕਰਦੀ ਹੈ, ਜਿਸ ਦੇ ਪ੍ਰਣਾਮ ਸਰੂਪ

ਇਹ ਦ੍ਰਿਸ਼ਟੀ ਵਾਸਤਵਿਕਤਾ ਦੇ ਤਾਤਵਿਕ ਅੰਸ਼ਾਂ ਤੱਕ ਪਹੁੰਚ ਤੋਂ ਅਸਮਰੱਥ ਰਹਿੰਦੀ ਹੈ ਅਤੇ ਵਾਸਤਵਿਕਤਾ ਦੇ ਪੁੱਠੇ ਯਥਾਰਥਕ ਅਕਸ ਨੂੰ ਹੀ ਪੇਸ਼ ਕਰਦੀ ਹੈ।

ਪ੍ਰੰਤੂ ਉਪਰੋਕਤ ਅਵਿਗਿਆਨਕ ਚਿੰਤਨਧਾਰਾ ਦੁਆਰਾ ਪੇਸ਼ ਯਥਾਰਥ ਦੇ ਪੁੱਠੇ ਅਕਸ ਨੂੰ ਸਿੱਧਾ ਕਰਦੀ ਪਦਾਰਥਵਾਦੀ-ਚਿੰਤਨਧਾਰਾ ’ਤੇ ਆਧਾਰਿਤ ਵਿਗਿਆਨਕ ਤੇ ਅਗਰਗਾਮੀ ਵਿਚਾਰਧਾਰਾ ਸਦਾ ਆਦਰਸ਼ਵਾਦੀ/ਅਧਿਆਤਮਵਾਦੀ ਚਿੰਤਨਧਾਰਾ ਦੇ ਵਿਪਰੀਤ ਖੜ੍ਹਦੀ ਹੈ। ਇਹ ਵਿਚਾਰਧਾਰਾ ਪਦਾਰਥ ਦੀ ਪ੍ਰਾਥਮਿਕਤਾ ਨਾਲ ਚੇਤਨਾ ਦੇ ਦੂਜੈਲੇ ਸੁਭਾਅ ਨੂੰ ਉਜਾਗਰ ਕਰਦੀ ਹੈ ਤੇ ਚੇਤਨਾ ਦਾ ਆਧਾਰ ਬਾਹਰਮੁੱਖੀ ਪਦਾਰਥਕ-ਜਗਤ ਦੇ ਇੰਦ੍ਰਾਵੀ ਅਨੁਭਵ ਨੂੰ ਸਿੱਧ ਕਰਦੀ, ਸਮੁੱਚੇ ਸੰਸਾਰ ਨੂੰ ਸਮਝਣਯੋਗ ਤੇ ਪਰਿਵਰਤਨਸ਼ੀਲ ਸਵੀਕਾਰਦੀ ਹੈ। ਇਹ ਪਦਾਰਥਵਾਦੀ-ਚਿੰਤਨਧਾਰਾ ਦ੍ਰਿਸ਼ਟੀਮਾਨ ਜਗਤ ਦੇ ਪਿਛੇ ਲੁਪਤ ਕਿਸੇ ਅਲੌਕਿਕ ਸ਼ਕਤੀ ਜਾਂ ਕਲਪਨਿਕ ਯਥਾਰਥ ਦੀ ਤਲਾਸ਼ ਨਹੀਂ ਕਰਦੀ, ਸਗੋਂ ਵਿਦਮਾਨ ਵਾਸਤਵਿਕਤਾ ਦੇ ਯਥਾਰਥ ਨੂੰ ਸਮਝਣ ਉੱਤੇ ਬਲ ਦਿੰਦੀ, ਪ੍ਰਕਿਰਤੀ, ਸਮਾਜ ਤੇ ਚਿੰਤਨ ਦੇ ਸਦੀਵੀ ਤੇ ਗਤੀਸ਼ੀਲ ਸੁਭਾਅ ਨੂੰ ਇਤਿਹਾਸਕ-ਦਵੰਦਾਤਮਿਕ ਪਦਾਰਥਵਾਦ ਰਾਹੀਂ ਸਮਝਣ-ਸਮਝਾਉਣ ਦਾ ਯਤਨ ਕਰਦੀ ਹੈ। ਭਾਵੇਂ ਇਸ ਉਪਰੋਕਤ ਦਵੰਦਾਤਮਿਕ-ਪਦਾਰਥਵਾਦੀ ਚਿੰਤਨਧਾਰਾ ਤੋਂ ਪੂਰਬ ਪਦਾਰਥਵਾਦੀ ਫ਼ਲਸਫ਼ੇ ਦੇ ਅੰਤਰਗਤ ਇਸ ਚਿੰਤਨਧਾਰਾ ਦਾ ਇਕ ਮਕਾਨਕੀ ਰੂਪ ਵੀ ਮੌਜੂਦ ਹੈ, ਜਿਹੜਾ ਮਕਾਨਕੀ ਪਦਾਰਥਵਾਦੀ ਰੂਪ ਬਾਹਰਮੁੱਖੀ-ਪਦਾਰਥ ਨੂੰ ਪ੍ਰਾਥਮਿਕ ਤੇ ਚੇਤਨਾ ਨੂੰ ਦੂਜੈਲੀ ਹੋਂਦ ਤਾਂ ਮੰਨਦਾ ਹੈ, ਪ੍ਰੰਤੂ ਆਪਣੀ ਅੰਤਰਮੁੱਖੀ ਪ੍ਰਵਿਰਤੀ ਕਾਰਨ ਸ਼੍ਰੇਣੀਗਤ ਸਮਾਜ ਵਿਚਲੇ ਸੰਘਰਸ਼ ਤੇ ਵਿਕਾਸ ਦੇ ਦਵੰਦਾਤਮਿਕ ਸੁਭਾਅ ਨੂੰ ਸਮਝਣ ਤੋਂ ਅਸਮਰੱਥ ਰਹਿੰਦਾ ਹੋਇਆ, ਆਰੰਭਿਕ ਅਰਧ-ਵਿਗਿਆਨਕ ਆਲੋਚਨਾ-ਦ੍ਰਿਸ਼ਟੀ ਦਾ ਹੀ ਆਧਾਰ ਬਣਦਾ ਹੈ, ਜਿਸ ਦੀ ਪ੍ਰਕਿਰਤੀ ਤੇ ਚਿੰਤਕਾਂ ਬਾਰੇ ਚਰਚਾ ਕਰਦਾ ਜਸਬੀਰ ਸਿੰਘ ਆਹਲੂਵਾਲੀਆ ਲਿਖਦਾ ਹੈ :

> *ਮਕੈਨਿਕੀ ਪਦਾਰਥਵਾਦੀ (ਮਕੈਨਿਕੀ ਇਸ ਕਰਕੇ ਕਿਉਂਕਿ ਇਸ ਵਿਚ ਪਦਾਰਥ ਨੂੰ ਪਰਿਵਰਤਨ-ਰਹਿਤ ਮੰਨਿਆ ਜਾਂਦਾ ਹੈ) ਫ਼ਲਸਫ਼ੇ ਦਾ ਸਿੱਧਾ ਅਸਰ ਸਾਹਿਤਕ ਖੇਤਰ ਵਿਚ ਟੇਨ (H.Taine) ਦੇ ਸਿਧਾਂਤ ਵਿਚ ਵੇਖਿਆ ਜਾ ਸਕਦਾ ਹੈ ਜੋ ਕਿ ਇਤਿਹਾਸਵਾਦੀ ਆਲੋਚਨਾ-ਪ੍ਰਣਾਲੀ ਦੀ ਪ੍ਰਥਮ ਸਟੇਜ ਹੈ। ਟੇਨ ਅਨੁਸਾਰ ਸਾਹਿਤ ਤਿੰਨ ਤੱਤਾਂ ਦੀ ਪੈਦਾਵਾਰ ਹੈ। ਪਹਿਲਾ ਹੈ ‘ਨਸਲ’, ਦੂਸਰਾ ‘ਵਾਤਾਵਰਣ’ ਤੇ ਤੀਸਰਾ ‘ਦੌਰ’। ਦੂਸਰੇ ਤੇ ਤੀਸਰੇ ਵਿਚ ਪਰਿਵਰਤਨ ਆਉਂਦਾ ਰਹਿੰਦਾ ਹੈ ਪਰ ਪਹਿਲਾ ਤੱਤ ਪਰਿਵਰਤਨ-ਰਹਿਤ ਹੈ।.....ਇਹ ਸਾਰੀ ਸੰਕਲਪਾਤਮਕ ਵਿਉਂਤ ਨਿਊਟਨਵਾਦੀ ਹੈ। ਟੇਨ ਦਾ ਨਸਲ ਦਾ ਤੱਤ ਨਿਊਟਨ ਦੇ ਅਚੱਲ ਪਦਾਰਥ ਦੇ ਹੀ ਸਮਰੂਪ ਹੈ। ਬਾਕੀ ਦੋਵੇਂ ਤੱਤ (ਵਾਤਾਵਰਣ ਅਤੇ ਦੌਰ) ਅਸਲ ਵਿਚ ਸਥਾਨ ਅਤੇ ਕਾਲ ਹਨ।*[17]

ਪ੍ਰੰਤੂ ਇਸ ਸੰਦਰਭ ਵਿਚ ਉਪਰੋਕਤ ਪਦਾਰਥਵਾਦੀ-ਚਿੰਤਨਧਾਰਾ ਦੇ ਪ੍ਰਥਮ ਪੜਾਅ ਦੇ ਚਿੰਤਕਾਂ ਜਿਵੇਂ “ਦਿਕਾਰਤੇ (Descarte) ਅਤੇ ਫ੍ਰਾਂਸਿਸ ਬੇਕਨ ਦੀ ਦੇਣ ਨੂੰ ਵੀ ਨਜ਼ਰ ਅੰਦਾਜ਼ ਕਰਨਾ ਵਾਜ਼ਿਵ ਨਹੀਂ ਹੋਵੇਗਾ ਕਿਉਂਕਿ ਇਨ੍ਹਾਂ ਦੋਹਾਂ ਚਿੰਤਕਾਂ ਵਲੋਂ

ਇਹ ਮੱਤ ਪ੍ਰਸਤੁਤ ਕੀਤਾ ਗਿਆ ਕਿ ਅਸਤਿਤਵ ਅਤੇ ਚਿੰਤਨ ਨੂੰ ਅਲੱਗ ਨਹੀਂ ਕੀਤਾ ਜਾ ਸਕਦਾ। ਸੰਸਾਰ ਦੇ ਗਿਆਨ ਦੀ ਪ੍ਰਾਪਤੀ ਲਈ ਅਨੁਭਵ (experiencee) ਨੂੰ ਇਕ ਮਹੱਤਵਪੂਰਨ ਅੰਗ ਮੰਨ ਕੇ ਉਨ੍ਹਾਂ ਪ੍ਰਕਿਰਤੀ ਦੇ ਡੂੰਘੇ ਰਹੱਸ ਦਾ ਗਿਆਨ ਪ੍ਰਾਪਤ ਕੀਤੇ ਜਾਣ ਦਾ ਰਾਹ ਸਾਫ਼ ਕੀਤਾ। ਭਾਵੇਂ ਇਤਿਹਾਸਕ ਸੀਮਾਵਾਂ ਕਾਰਣ ਉਨ੍ਹਾਂ ਦਾ ਆਪਣਾ ਚਿੰਤਨ ਭਾਵੇਂ ਦਵੰਦਵਾਦੀ ਨਾ ਬਣਿਆ ਪਰੰਤੂ ਬਾਅਦ ਦੇ ਚਿੰਤਨ ਨੂੰ 'ਦਵੰਦਵਾਦੀ' ਬਣਾਉਣ ਵਿਚ ਉਨ੍ਹਾਂ ਦਾ ਯੋਗਦਾਨ ਵਿਸ਼ੇਸ਼ ਮਹੱਤਤਾ ਦਾ ਲਖਾਇਕ ਹੈ।"[18] ਪ੍ਰੰਤੂ ਇਸ ਮੱਤ ਦੇ ਨਾਲ ਇਸ ਤੱਥ ਨੂੰ ਸਵੀਕਾਰ ਕਰਨਾ ਪਵੇਗਾ ਕਿ ਉਪਰੋਕਤ ਮਕਾਨਕੀ ਪਦਾਰਥਵਾਦੀ ਚਿੰਤਨਧਾਰਾ ਵਿਚੋਂ ਪੈਦਾ ਹੋਈ ਆਲੋਚਨਾ-ਦ੍ਰਿਸ਼ਟੀ ਵਸਤੂ/ਵਰਤਾਰਿਆਂ ਤੇ ਸਾਹਿਤ/ਕਲਾ ਦੀ ਹੋਂਦ ਨੂੰ ਸਥਿਰ ਜਾਂ ਸਥਾਨ ਤਬਦੀਲੀ ਅਧੀਨ ਹੀ ਗਤੀਸ਼ੀਲ ਮੰਨਦੀ ਹੈ। ਇਸ ਦੇ ਫ਼ਲਸਰੂਪ ਇਹ ਚਿੰਤਨਧਾਰਾ ਤੇ ਆਲੋਚਨਾ-ਦ੍ਰਿਸ਼ਟੀ ਉਸ ਵਿਗਿਆਨਕ ਤੇ ਪ੍ਰਮਾਣਿਕ ਦ੍ਰਿਸ਼ਟੀਕੋਣ ਤੱਕ ਨਹੀਂ ਪਹੁੰਚ ਪਾਉਂਦੀ ਜਿਥੋਂ ਤੱਕ ਦਵੰਦਾਤਮਿਕ-ਪਦਾਰਥਵਾਦੀ ਚਿੰਤਨਧਾਰਾ 'ਤੇ ਆਧਾਰਿਤ ਆਲੋਚਨਾ-ਦ੍ਰਿਸ਼ਟੀ ਪਹੁੰਚ ਪਾਈ ਹੈ। ਇਸ ਕਾਰਨ ਪਦਾਰਥਵਾਦੀ ਆਲੋਚਨਾ-ਪ੍ਰਣਾਲੀ ਦਾ ਵਿਕਸਤ ਤੇ ਵਿਗਿਆਨਿਕ ਸਰੂਪ ਕੇਵਲ ਦਵੰਦਾਤਮਿਕ-ਪਦਾਰਥਵਾਦ ਉੱਤੇ ਆਧਾਰਿਤ ਆਲੋਚਨਾ-ਦ੍ਰਿਸ਼ਟੀ ਨੂੰ ਹੀ ਸਵੀਕਾਰ ਕੀਤਾ ਜਾ ਸਕਦਾ ਹੈ, ਜਿਸ ਨੇ ਸਾਹਿਤ-ਕਿਰਤ ਦੀ ਹੋਂਦ ਨੂੰ (ਆਦਰਸ਼ਵਾਦੀ ਆਲੋਚਨਾ-ਦ੍ਰਿਸ਼ਟੀ ਦੀ ਦੈਵੀ-ਪ੍ਰੇਰਣਾ ਵਾਲੀ ਧਾਰਨਾ ਦੇ ਵਿਪਰੀਤ) ਵਸਤੂ-ਜਗਤ ਨਾਲ ਸੰਬੰਧਿਤ ਅਜਿਹੇ ਸ਼ਾਬਦਿਕ ਬਿੰਬ ਵਜੋਂ ਗ੍ਰਹਿਣ ਕੀਤਾ ਹੈ, ਜਿਹੜਾ ਸਮਾਜਕ-ਚੇਤਨਾ ਦੇ ਵਿਚਾਰਧਾਰਕ ਰੂਪ ਵਜੋਂ ਕਾਰਜਸ਼ੀਲ ਰਹਿੰਦਾ ਪਰਤਵੇਂ ਰੂਪ ਵਿਚ ਵਸਤੂ-ਜਗਤ ਨੂੰ ਪ੍ਰਭਾਵਿਤ ਵੀ ਕਰਦਾ ਹੈ। ਇਸ ਸੰਦਰਭ ਵਿਚ ਇਸ ਆਲੋਚਨਾ-ਦ੍ਰਿਸ਼ਟੀ ਦੀ ਵਿਗਿਆਨਕ ਧਾਰਨਾ ਹੈ ਕਿ "ਆਪਣੇ ਹੋਂਦ ਦੇ ਸਮਾਜਿਕ ਉਤਪਾਦਨ ਵਿਚ, ਮਨੁੱਖ ਨਿਸ਼ਚਿਤ ਸੰਬੰਧਾਂ ਵਿਚ ਪ੍ਰਵੇਸ਼ ਕਰਦੇ ਹਨ ਜਿਹੜੇ ਉਹਨਾਂ ਦੀ ਹਿੱਤਾਂ ਤੋਂ ਸੁਆਧੀਨ ਵੀ ਹੁੰਦੇ ਹਨ ਅਤੇ ਅਵੱਸ਼ਕ ਵੀ, ਉਤਪਾਦਨ ਦੇ ਸੰਬੰਧ ਜਿਹੜੇ ਉਹਨਾਂ ਦੀਆਂ ਪਦਾਰਥਕ ਉਪਜਾਉ ਸ਼ਕਤੀਆਂ ਦੇ ਵਿਕਾਸ ਦੇ ਨਿਸ਼ਚਿਤ ਪੜਾਅ ਦੇ ਅਨੁਸਾਰੀ ਹੁੰਦੇ ਹਨ। ਉਤਪਾਦਨ ਦੇ ਸੰਬੰਧਾਂ ਕੁਲ ਜਮ੍ਹਾਂ-ਜੋੜ ਸਮਾਜ ਦਾ ਆਰਥਿਕ ਢਾਂਚਾ, ਅਸਲੀ ਬੁਨਿਆਦ ਹੁੰਦਾ ਹੈ, ਜਿਸ ਉੱਤੇ ਕਾਨੂੰਨੀ ਅਤੇ ਰਾਜਨੀਤਕ (ਸਾਹਿਤ ਤੇ ਆਲੋਚਨਾ ਵੀ) ਪਰਾ-ਬਣਤਰ ਖੜ੍ਹੀ ਹੁੰਦੀ ਹੈ ਅਤੇ ਸਮਾਜਕ ਚੇਤੰਨਤਾ ਦੇ ਨਿਸ਼ਚਿਤ ਰੂਪ ਜਿਸ ਦੇ ਅਨੁਸਾਰੀ ਹੁੰਦੇ ਹਨ।"[19] ਪ੍ਰੰਤੂ ਆਧਾਰ ਤੇ ਉਸਾਰ (ਸਾਹਿਤ) ਦਾ ਇਹ ਸੰਬੰਧ ਇਨਾਂ ਸਰਲ ਤੇ ਸਪੱਸ਼ਟ ਨਹੀਂ ਹੁੰਦਾ ਜਿਨ੍ਹਾਂ ਸਿੱਥਲ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ। ਸਗੋਂ ਪਰਉਸਾਰੀ-ਸੰਰਚਨਾ ਸੁਤੰਤਰ (ਸਾਹਿਤ/ਆਲੋਚਨਾ ਆਦਿ) ਹੋਂਦ ਗ੍ਰਹਿਣ ਕਰਕੇ ਪਰਤਵੇਂ ਰੂਪ ਵਿਚ ਆਰਥਿਕ-ਸੰਰਚਨਾ ਨੂੰ ਪ੍ਰਭਾਵਿਤ ਕਰਦੀ ਹੈ ਤੇ ਨਾਲ ਹੀ ਪਰਉਸਾਰੀ-ਸੰਰਚਨਾ ਦੇ ਵਿਭਿੰਨ ਰੂਪ (ਧਰਮ, ਰਾਜਨੀਤੀ, ਕਾਨੂੰਨ, ਸਾਹਿਤ, ਆਲੋਚਨਾ ਆਦਿ) ਸੁਤੰਤਰ ਹੋਂਦ ਰੱਖਦੇ ਹੋਏ ਅੰਤਰ-ਸੰਬੰਧਿਤ ਤੇ ਅੰਤਰ-ਪ੍ਰਭਾਵੀਕਰਨ ਦੀ ਪ੍ਰਕਿਰਿਆ ਅਧੀਨ ਕਾਰਜਸ਼ੀਲ ਰਹਿੰਦੇ ਹਨ। ਜਿਸ ਨਾਲ ਆਰਥਿਕ-ਆਧਾਰ ਤੋਂ ਪਰਉਸਾਰੀ ਸੰਰਚਨਾ ਤੱਕ ਦੀ ਯਾਤਰਾ ਦੇ ਅੰਤਰਗਤ ਕਈ ਜਟਿਲ ਪਰਤਾਂ ਤੇ ਪਾਸਾਰਾਂ

ਦੀ ਹੋਂਦ ਬਣ ਜਾਂਦੀ ਹੈ। ਇਨ੍ਹਾਂ ਪਰਤਾਂ ਤੇ ਪਾਸਾਰਾਂ ਨੂੰ ਉਸ ਜਟਿਲ ਤੇ ਦਵੰਦਾਤਮਿਕ ਸਰੂਪ ਵਿਚ ਹੀ ਸਮਝਿਆ ਜਾ ਸਕਦਾ ਹੈ, ਜਿਸ ਰੂਪ ਵਿਚ ਇਹ ਅਸਤਿਤਵ ਰੱਖਦੇ ਹਨ। ਇਸ ਪ੍ਰਸੰਗ ਵਿਚ ਫ਼ਰੈਡਰਿਕ ਏਂਗਲਜ਼ ਆਧਾਰ ਤੇ ਉਸਾਰ ਦੇ ਸੰਬੰਧਾਂ ਬਾਰੇ ਉਤਪੰਨ ਹੋਈਆਂ ਭ੍ਰਾਂਤੀਆਂ ਦੇ ਉੱਤਰ ਵਜੋਂ ਲਿਖਦਾ ਹੈ :

> *ਇਤਿਹਾਸ ਦੇ ਪਦਾਰਥਵਾਦੀ ਸੰਕਲਪ ਅਨੁਸਾਰ, ਇਤਿਹਾਸ ਵਿਚ ਅੰਤਿਮ ਰੂਪ ਵਿਚ ਨਿਰਣਾਇਕ ਤੱਤ ਅਸਲ ਵਿਚ ਜੀਵਨ ਦਾ ਉਤਪਾਦਨ ਤੇ ਪੁਨਰ-ਉਤਪਾਦਨ ਹੈ। ਨਾ ਮਾਰਕਸ ਨੇ ਅਤੇ ਨਾ ਹੀ ਮੈਂ ਇਸ ਗੱਲ ਉੱਤੇ ਕਦੇ ਇਸ ਤੋਂ ਵਧ ਕੁਝ ਦਾਅਵਾ ਕੀਤਾ। ਇਸ ਕਰਕੇ ਜੇ ਕੋਈ ਇਸ ਨੂੰ ਮਰੋੜ ਕੇ ਇਸ ਤਰ੍ਹਾਂ ਆਖਦਾ ਹੈ ਕਿ ਆਰਥਿਕ ਤੱਤ ਹੀ ਨਿਰਣਾਇਕ ਤੱਤ ਹੈ, ਤਾਂ ਉਹ ਉਸ ਪ੍ਰਸਤਾਵ ਨੂੰ ਅਰਥਹੀਣ, ਅਸਪਸ਼ਟ, ਬੇ-ਅਰਥ ਵਾਕੰਸ਼ ਬਣਾ ਦੇਂਦਾ ਹੈ। ਆਰਥਿਕ ਸਥਿਤੀ ਆਧਾਰ ਹੈ, ਪਰ ਪਰਾ-ਬਣਤਰ ਦੇ ਭਿੰਨ ਭਿੰਨ ਤੱਤ.....ਵੀ ਇਤਿਹਾਸਕ ਸੰਗਰਾਮ ਦੀ ਧਾਰਾ ਉਤੇ ਆਪਣਾ ਪ੍ਰਭਾਵ ਪਾਉਂਦੇ ਹਨ ਅਤੇ ਕਈ ਹਾਲਤਾਂ ਵਿਚ ਖ਼ਾਸ ਤੌਰ ਤੇ ਉਹਨਾਂ ਦਾ ਰੂਪ ਨਿਸ਼ਚਿਤ ਕਰਦੇ ਹਨ।*[20]

ਇਸ ਤਰ੍ਹਾਂ ਸਾਹਿਤ/ਕਲਾ ਦਵੰਦਾਤਮਿਕ-ਪਦਾਰਥਵਾਦ ਆਲੋਚਨਾ-ਦ੍ਰਿਸ਼ਟੀ ਲਈ ਸਮਾਜ ਦੀ ਪਰਉਸਾਰੀ-ਸੰਰਚਨਾ ਦਾ ਅੰਗ ਹੋਣ ਕਾਰਨ ਇਕ ਕਿਰਿਆਸ਼ੀਲ ਵਿਚਾਰਧਾਰਾਈ ਅੰਗ ਹੈ, ਜਿਹੜਾ ਵਸਤੂ-ਜਗਤ ਨਾਲ ਦਵੰਦਾਤਮਿਕ ਸੰਬੰਧਾਂ ਵਿਚ ਬੱਝਿਆ ਹੁੰਦਾ ਹੈ ਤੇ ਆਪਣੀ ਵਿਚਾਰਧਾਰਕ ਦ੍ਰਿਸ਼ਟੀ ਅਨੁਸਾਰ ਤਤਕਾਲੀਨ ਸਮਾਜਕ-ਵਿਵਸਥਾ ਦੀ ਸਥਾਪਤੀ ਜਾਂ ਵਿਸਥਪਤੀ ਲਈ (ਅੰਤਿਮ ਨਹੀਂ ਤਾਂ) ਮਹੱਤਵਪੂਨ ਤੇ ਅਨਿਵਾਰੀ ਭੂਮਿਕਾ ਨਿਭਾਉਂਦਾ ਹੈ।

> *ਇਤਿਹਾਸ ਪਦਾਰਥਵਾਦੀ ਸਿਧਾਂਤ ਇਸ ਗੱਲੋਂ ਇਨਕਾਰੀ ਨਹੀਂ ਕਿ ਕਲਾ ਆਪਣੇ ਆਪ ਵਿਚ ਹੀ ਇਤਿਹਾਸ ਦੇ ਰੁਖ਼ ਨੂੰ ਬਦਲ ਸਕਦੀ ਹੈ, ਸਗੋਂ ਇਸ ਗੱਲ ਉੱਤੇ ਜ਼ੋਰ ਦਿੰਦਾ ਹੈ ਕਿ ਅਜਿਹੀ ਤਬਦੀਲੀ ਵਿਚ ਇਕ ਸਰਗਰਮ ਤੱਤ ਹੀ ਹੋ ਸਕਦਾ ਹੈ।*[21]

ਪ੍ਰੰਤੂ ਸਾਹਿਤ/ਕਲਾ ਦੀ ਉਪਰੋਕਤ ਹੋਂਦ ਨੂੰ ਸਵੀਕਾਰ ਕਰਦੇ ਸਮੇਂ ਇਹ ਦ੍ਰਿਸ਼ਟੀ ਸਾਹਿਤ/ਕਲਾ ਵਿਚੋਂ ਕਲਾਤਮਿਕ ਮੁੱਲ ਨੂੰ ਮਨਫ਼ੀ ਕਰਕੇ ਨਹੀਂ ਵੇਖਦੀ, ਸਗੋਂ ਸਮਾਜਕ ਮੁੱਲਾਂ ਨੂੰ ਸਾਹਿਤ/ਕਲਾ ਦੇ ਕਲਾਤਮਿਕ ਮੁੱਲ ਵਿਚ ਹੀ ਲੁਪਤ ਪ੍ਰਵਾਨ ਕਰਦੀ ਹੋਈ, ਇਸ ਅਧੀਨ ਸੁਹਜਾਤਮਿਕ ਤੇ ਵਿਚਾਰਾਤਮਿਕ ਤੱਤਾਂ ਦੀ ਸਹਿਹੋਂਦ ਨੂੰ ਸਵੀਕਾਰ ਕਰਦੀ ਹੈ।

ਇਸ ਤਰ੍ਹਾਂ ਸਮੁੱਚੇ ਰੂਪ ਵਿਚ ਆਦਰਸ਼ਵਾਦੀ/ਅਧਿਆਤਮਵਾਦੀ ਚਿੰਤਨਧਾਰਾ ਉੱਤੇ ਆਧਾਰਿਤ ਪ੍ਰਤੀਗਾਮੀ-ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਜਿਥੇ ਸਾਹਿਤ/ਕਲਾ ਦੀ ਹੋਂਦ ਨੂੰ ਸਮਾਜ-ਨਿਰਪੇਖ ਜਾਂ ਅੰਸ਼ਿਕ ਰੂਪ ਵਿਚ ਸਮਾਜ-ਸੰਖੇਪ ਮੰਨਦੀ ਹੋਈ ਸਥਾਪਿਤ ਵਿਵਸਥਾ ਦੀ ਸਥਾਪਤੀ ਦੀ ਦ੍ਰਿੜਤਾ ਹਿੱਤ ਯਤਨਸ਼ੀਲ ਰਹਿੰਦੀ ਹੈ। ਉਥੇ ਦੂਜੇ ਪਾਸੇ ਦਵੰਦਾਤਮਿਕ-ਪਦਾਰਥਵਾਦੀ ਚਿੰਤਨਧਾਰਾ ਉੱਤੇ ਆਧਾਰਿਤ ਅਗਰਗਾਮੀ-

ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਵਸਤੂ ਤੇ ਕਲਾਤਮਿਕ ਯਥਾਰਥ ਦੇ ਦਵੰਦਾਤਮਿਕ ਸੰਬੰਧਾਂ ਨੂੰ ਪ੍ਰਵਾਨ ਕਰਦੀ ਹੋਈ ਸਥਾਪਿਤ ਦੀ ਵਿਸਥਾਪਤੀ ਲਈ ਕਾਰਜਸ਼ੀਲ ਰਹਿੰਦੀ ਹੈ। ਇਸ ਪ੍ਰਕਾਰ ਉਪਰੋਕਤ ਦੋਵੇਂ ਦ੍ਰਿਸ਼ਟੀਆਂ ਸਾਹਿਤ/ਕਲਾ ਦਾ ਪੂਰਨ ਜਾਂ ਅੰਸ਼ਿਕ ਸਮਾਜਕ-ਪ੍ਰਯੋਜਨ ਸਵੀਕਾਰ ਕਰਦੀਆਂ ਹੋਈਆਂ, ਆਲੋਚਨਾਤਮਿਕ-ਅਨੁਸ਼ਾਸਨ ਦੇ ਇਤਿਹਾਸ ਵਿਚ ਪਰਸਪਰ ਵਿਰੋਧੀ ਪ੍ਰਯੋਜਨਾਂ ਤੇ ਹਿੱਤਾਂ ਦੀ ਪੂਰਤੀ ਲਈ ਕਾਰਜਸ਼ੀਲ ਰਹਿੰਦੀਆਂ ਹਨ। ਇਹ ਦੋਵੇਂ ਆਲੋਚਨਾ-ਦ੍ਰਿਸ਼ਟੀਆਂ ਹੀ ਅੱਗੋਂ ਵਿਸ਼ਵ ਸਾਹਿਤ-ਆਲੋਚਨਾ ਦੀਆਂ ਅਨੇਕਾਂ ਨਵੀਨਤਮ ਆਲੋਚਨਾ-ਦ੍ਰਿਸ਼ਟੀਆਂ ਦਾ ਪ੍ਰਤੱਖ ਜਾਂ ਪ੍ਰੋਖ ਆਧਾਰ ਬਣਦੀਆਂ ਹਨ। ਇਨ੍ਹਾਂ ਵਿਚੋਂ ਇਕ ਰੁਮਾਂਸਵਾਦੀ ਆਲੋਚਨਾ-ਦ੍ਰਿਸ਼ਟੀ ਵਿਚਾਰਵਾਦੀ/ਅਧਿਆਤਮਵਾਦੀ ਚਿੰਤਨਧਾਰਾ ਦੇ ਵਿਰੋਧ ਵਿਚੋਂ ਉਤਪੰਨ ਹੁੰਦੀ ਹੈ, ਜਿਹੜੀ ਪ੍ਰਕਿਰਤੀ ਨੂੰ ਸਥਿਰ, ਗਤੀਹੀਣ, ਮਕਾਨਕੀ ਸੰਗਠਿਨ ਤੇ ਨਿਸ਼ਕ੍ਰਿਆ ਸਮਝਣ ਦੀ ਬਜਾਇ ਇਸਨੂੰ ਨਿਰੰਤ੍ਰਤ ਪਰਿਵਰਤਨਸ਼ੀਲ ਤੇ ਆਂਗਿਕ ਸਮੁੱਚ ਵਜੋਂ ਗ੍ਰਹਿਣ ਕਰਦੀ ਹੈ। ਇਸ ਦ੍ਰਿਸ਼ਟੀ ਅਨੁਸਾਰ ਸਾਹਿਤ/ਕਲਾ ਯਥਾਰਥ ਦਾ ਅਨੁਕਰਨ ਨਹੀਂ ਸਗੋਂ ਵਿਅਕਤੀ-ਵਿਸ਼ੇਸ਼ ਦੁਆਰਾ ਯਥਾਰਥ ਦੀ ਵੇਗਮਈ ਤੇ ਕਲਪਨਾਮਈ ਅਭਿਵਿਅੰਜਨਾ ਹੈ, ਜਿਸ ਦੀ ਸਿਰਜਨਾ ਸਾਧਾਰਨ ਭਾਸ਼ਾ ਦੁਆਰਾ, ਸਮੂਹਿਕ ਦੇ ਬਜਾਇ ਵਿਸ਼ੇਸ਼ ਨੂੰ ਸਮੂਹ ਦੇ ਪ੍ਰਤੀਨਿਧ ਵਜੋਂ ਚਿਤਰਕੇ ਕੀਤੀ ਜਾਣੀ ਚਾਹੀਦੀ ਹੈ। ਇਹ ਦ੍ਰਿਸ਼ਟੀ ਤਰਕ ਦੇ ਮੁਕਾਬਲਤਨ ਭਾਵਾਂ ਨੂੰ ਪ੍ਰਮੁੱਖਤਾ ਪ੍ਰਦਾਨ ਕਰਦੀ ਹੈ ਤੇ ਸਾਹਿਤ/ਕਲਾ ਨੂੰ ਨਿਰੋਲ ਕਲਪਨਾਮਈ ਅਭਿਵਿਅਕਤੀ ਮੰਨਦੀ, ਸਾਮੰਤਵਾਦੀ ਕਦਰਾਂ-ਕੀਮਤਾਂ ਵਿਰੁੱਧ ਮਨੁੱਖੀ ਸੁਤੰਤਰਤਾ ਦੀ ਗੱਲ ਕਰਦੀ ਹੈ। ਪ੍ਰੰਤੂ ਇਹ ਮਨੁੱਖੀ ਸੁਤੰਤਰਤਾ ਇਸ ਦ੍ਰਿਸ਼ਟੀ ਲਈ ਵਿਦਮਾਨ ਵਿਵਸਥਾ ਦੇ ਪਰਿਵਰਤਨ ਨਾਲ ਸੰਬੰਧਿਤ ਨਹੀਂ ਸਗੋਂ ਵਿਦਮਾਨ ਵਿਵਸਥਾ ਤੋਂ ਪਲਾਇਨ ਨਾਲ ਸੰਬੰਧਿਤ ਹੈ। ਇਸ ਆਲੋਚਨਾ-ਦ੍ਰਿਸ਼ਟੀ ਦੇ ਇਤਿਹਾਸਕ ਆਧਾਰਾਂ ਦੀ ਚਰਚਾ ਕਰਦਾ ਐਮ. ਏ. ਆਰ. ਹਬੀਬ (M.A.R. Habib) ਰੁਮਾਂਸਵਾਦੀ ਦ੍ਰਿਸ਼ਟੀ ਦੇ ਉਦਭਵ ਸੰਦਰਭਾਂ ਨੂੰ ਸਾਮੰਤਵਾਦੀ ਵਿਵਸਥਾ ਦੇ ਵਿਰੋਧ ਤੇ ਬੁਰਜੂਆ ਕ੍ਰਾਂਤੀ ਨਾਲ ਸੰਬੰਧਿਤ ਕਰਦਾ ਹੋਇਆ ਆਪਣੀ ਪੁਸਤਕ *A History of Literary Criticism: From Plato to the Present* ਵਿਚ ਲਿਖਦਾ ਹੈ :

> *ਫਰਾਂਸ ਦੀ ਕ੍ਰਾਤੀ ਨੇ ਇਸਨੂੰ ਸਫ਼ਲ ਬਣਾਉਣ ਵਾਲੀਆਂ ਹੋਰਨਾ ਕਈ ਕ੍ਰਾਂਤੀਆਂ ਨਾਲ ਮਿਲਕੇ ਬੁਰਜੂਆਜ਼ੀ ਤੇ ਮੱਧ-ਸ਼੍ਰੇਣੀ, ਜਿਸ ਵਿਚ ਹੁਣੇ-ਹੁਣੇ ਸ਼ਾਮਿਲ ਕੀਤੇ ਸ੍ਰੇਸ਼ਠ, ਸ਼ਾਹੂਕਾਰ, ਕਾਰੋਬਾਰੀ ਵਿਅਕਤੀ, ਵਪਾਰੀ ਅਤੇ ਉਦਾਰ ਖਿੱਤਿਆਂ ਦੇ ਮੈਂਬਰ ਸ਼ਾਮਿਲ ਸਨ, ਦੀਆਂ ਸ਼ਕਤੀਆਂ ਦੁਆਰਾ ਰਾਜੇ ਦੀਆਂ ਸ਼ਕਤੀਆਂ ਤੇ ਉੱਚਤਾ ਨੂੰ ਵਿਸਥਾਪਤ ਕਰਨ ਦਾ ਮੁੱਢ ਬੰਨਿਆ। ਵਿਸਥਾਰ ਵਿਚ ਫਰਾਂਸ ਦੀ ਕ੍ਰਾਂਤੀ ਨੇ ਨਾ ਸਿਰਫ਼ ਰਾਜਨੀਤਿਕ ਤੇ ਆਰਥਿਕ ਤਬਦੀਲੀ ਨੂੰ ਉਤੇਜਿਤ ਕੀਤਾ ਸਗੋਂ ਇਸ ਨੇ ਲੋਕਾਂ ਦੀ ਸੋਚ-ਸ਼ਕਤੀ ਵਿਚ ਮੂਲ ਪਰਿਵਰਤਨ ਵੀ ਲਿਆਂਦਾ। ਸਾਮੰਤੀ ਵਿਵਸਥਾ ਦੀਆਂ ਵਿਸ਼ੇਸ਼ਤਾਵਾਂ ਸਥਿਰ ਸਾਮੰਤਸ਼ਾਹੀ, ਵਫ਼ਾਦਾਰੀ, ਅਹੁਦੇਦਾਰਾਂ, ਧਾਰਮਿਕ ਵਿਸ਼ਵਾਸ ਅਤੇ ਰਾਜਤਾਂਤਰੀ ਵਿਵਸਥਾ ਦੀਆਂ ਕਦਰਾਂ ਕੀਮਤਾਂ ਨੂੰ ਮੁੱਖ ਰੂਪ ਵਿਚ ਵਿਚਾਰ*

*ਬੋਧ 'ਤੇ ਆਧਾਰਿਤ ਬੁਰਜੂਆਜ਼ੀ ਵਿਚਾਰਧਾਰਾ ਨੇ ਵਿਸਥਾਪਤ ਕੀਤਾ। ਇਹ ਵਿਚਾਰਧਾਰਾ ਪ੍ਰਮੁੱਖ ਰੂਪ ਵਿਚ ਧਰਮ ਨਿਰਪੇਖ ਕਾਰਨਾਂ ਉਪਰ ਜ਼ੋਰ ਦੇਣਾ, ਵਿਅਕਤੀਗਤ ਅਨੁਭਵ, ਕਾਰਜ ਕੁਸ਼ਲਤਾ, ਉਪਯੋਗਿਕਤਾ ਅਤੇ ਇਸ ਤੋਂ ਵੀ ਉਪਰ ਰਾਜਨੀਤਕ ਉਦਾਰਵਾਦ, ਵਿਗਿਆਨ ਤੇ ਤਕਨਾਲੋਜੀ ਯੁਕਤ ਨਿਆਂਏ ਪੂਰਨ ਅਰਥ-ਵਿਵਸਥਾ ਉਪਰ ਆਧਾਰਿਤ ਹੈ। ਰੁਮਾਂਸਵਾਦ ਨੇ ਜ਼ਿਆਦਾਤਰ ਇਸਦੇ ਮੁੱਢਲੇ ਵੇਗ ਨੂੰ ਹੀ ਰਾਜਨੀਤੀ, ਅਰਥ-ਵਿਵਸਥਾ, ਦਰਸ਼ਨ ਅਤੇ ਸੁਹਜ-ਸ਼ਾਸਤਰ ਦੇ ਖੇਤਰ ਵਿਚ ਵਾਪਰਦੇ ਵਿਸ਼ਾਲ ਸੰਰਚਨਾਤਮਿਕ ਰੂਪਾਂਤ੍ਰਣਾਂ ਦੁਆਰਾ ਸਿਰਜੇ ਨਵੇਂ ਸੰਸਾਰ ਦੇ ਪ੍ਰਤਿਉੱਤਰ ਵਜੋਂ ਲਿਆ ਹੈ।*[22]

ਇਸ ਲਈ ਰੁਮਾਂਸਵਾਦੀ ਦ੍ਰਿਸ਼ਟੀ ਲਈ ਸਾਹਿਤ-ਸਿਰਜਨਾ ਅਸਾਧਾਰਨ ਵਿਅਕਤੀਆਂ ਦੀ ਸੰਵੇਦਨਸ਼ੀਲਤਾ ਦੀ ਆਵੇਸ਼ਮਈ ਅਭਿਵਿਅਕਤੀ ਹੈ, ਜਿਹੜੀ ਪਾਠਕ/ਸਰੋਤੇ ਨੂੰ ਵਸਤੂਗਤ-ਜਗਤ ਦੇ ਤਨਾਉ ਤੋਂ ਕੁਝ ਪਲ ਲਈ ਦੂਰ ਲੈ ਜਾਂਦੀ ਹੈ। ਇਸ ਨਾਲ ਰੁਮਾਂਸਵਾਦੀ ਆਲੋਚਨਾ-ਪੱਧਤੀ ਇਕ ਪਾਸੇ ਫ਼ਰਾਂਸਿਸੀ ਇਨਕਲਾਬ ਤੇ ਉਦਯੋਗਿਕ ਕ੍ਰਾਂਤੀ ਦੇ ਪ੍ਰਭਾਵ ਅਧੀਨ ਕਲਾਸੀਕਲ ਨਿਯਮਾਂ ਦੀ ਵਿਰੋਧਤਾ ਕਰਦੀ ਹੈ ਤੇ ਦੂਜੇ ਪਾਸੇ ਪੂੰਜੀਵਾਦੀ-ਵਿਵਸਥਾ ਦੀ ਮੂਲ ਪਹਿਚਾਣ 'ਪੂਰਤੀ ਤੇ ਪ੍ਰਾਪਤੀ ਦੀ ਅਸਮਾਨਤਾ' ਵਿਚੋਂ ਉਪਜੇ ਤਨਾਉ ਤੋਂ ਦੂਰੀ ਥਾਪਕੇ ਪਲਾਇਨਵਾਦੀ ਰੁਖ਼ ਅਪਣਾਉਂਦੀ ਹੈ। ਇਹ ਪਲਾਇਨਵਾਦੀ ਰੁਖ਼ ਪੂੰਜੀਵਾਦੀ-ਵਿਵਸਥਾ ਦਾ ਕੋਈ ਤਾਰਕਿਕ ਵਿਕਲਪ ਨਾ ਸਿਰਜਦਾ ਹੋਇਆ, ਅੰਤਿਮ ਰੂਪ ਵਿਚ ਪ੍ਰਤੀਗਾਮੀ-ਚਿੰਤਨਧਾਰਾ ਅਧੀਨ ਸਥਾਪਿਤ ਵਿਵਸਥਾ ਦੀ ਸਥਾਪਤੀ ਹਿੱਤ ਹੀ ਕਾਰਜਸ਼ੀਲ ਪ੍ਰਤੀਤ ਹੁੰਦਾ ਹੈ।

ਪ੍ਰੰਤੂ ਇਹ ਪੂੰਜੀਵਾਦੀ-ਵਿਵਸਥਾ ਤੇ ਉਸ ਦਾ ਚਿੰਤਨ ਮਨੁੱਖੀ ਵਿਕਾਸ ਦਾ ਉੱਚ ਪੜਾਅ ਜ਼ਰੂਰ ਹੈ ਪਰ ਉੱਤਮ ਨਿਰਸੰਦੇਹ ਨਹੀਂ। ਇਸ ਵਿਵਸਥਾ ਦੇ ਅੰਤਰ-ਵਿਰੋਧ ਫ਼ਰਾਂਸੀਸੀ ਤੇ ਉਦਯੋਗਿਕ ਕ੍ਰਾਂਤੀ ਤੋਂ ਬਾਅਦ ਹੀ ਉਜਾਗਰ ਹੋਣ ਲੱਗ ਪਏ ਸਨ, ਕਿਉਂਕਿ ਇਹ ਕ੍ਰਾਂਤੀ 'ਸੁਤੰਤਰਤਾ, ਬਰਾਬਰੀ ਤੇ ਭਾਈਚਾਰੇ' ਵਰਗੇ ਜਿਹੜੇ ਮਾਨਵੀ-ਸਰੋਕਾਰਾਂ ਨੂੰ ਲੈ ਕੇ ਹੋਂਦ ਵਿੱਚ ਆਈ ਸੀ ਉਨ੍ਹਾਂ ਦੀ ਪੂਰਤੀ ਇਸ ਵਿਵਸਥਾ ਦੇ ਸ਼੍ਰੇਣੀਗਤ ਖ਼ਾਸੇ, ਨਿੱਜੀ-ਜਾਈਦਾਦ ਤੇ ਮਾਨਵਵਾਦੀ ਮੁੱਲਾਂ ਨੂੰ ਹਾਸ਼ੀਆਗਤ ਕਰਦੇ ਪੈਸੇ, ਪਦਵੀ ਤੇ ਪ੍ਰਸਿੱਧੀ ਦੇ ਸਰੋਕਾਰਾਂ ਨਾਲ ਸੰਬੰਧਿਤ ਹੋਣ ਕਰਕੇ ਸੰਭਵ ਨਹੀਂ ਹੈ। ਇਸ ਕਾਰਨ ਇਸ ਦੇ ਪ੍ਰਤੀਕਰਮ ਵਜੋਂ ਮਾਨਵਵਾਦੀ ਚਿੰਤਕਾਂ ਨੇ ਯਥਾਰਥਵਾਦੀ ਆਲੋਚਨਾ-ਦ੍ਰਿਸ਼ਟੀ ਨੂੰ ਅਪਣਾਇਆ, ਜਿਸ ਦਾ "ਸਭ ਤੋਂ ਮਹੱਤਵਪੂਰਨ ਉਦੇਸ਼ ਇਸ ਸੰਸਾਰ, ਜਿਸ ਵਿਚ ਬਾਹਰੀ ਜਗਤ ਤੇ ਮਨੁੱਖ ਦਾ ਆਪਾ ਵੀ ਸ਼ਾਮਿਲ ਹੈ, ਦੀ ਇਕ ਸੱਚੀ, ਸਹੀ ਤੇ ਬਾਹਰਮੁੱਖੀ ਅਭਿਵਿਅਕਤੀ ਕਰਨਾ ਸੀ। ਇਸ ਉਦੇਸ਼ ਦੀ ਪ੍ਰਾਪਤੀ ਲਈ ਯਥਾਰਥਵਾਦੀਆਂ ਨੇ ਕਈ ਪ੍ਰਕਾਰ ਦੀਆਂ ਕਾਰਜਨੀਤੀਆਂ ਜਾਂ ਪੈਂਤੜਿਆਂ ਦੀ ਮਦਦ ਲਈ ਹੈ। ਜਿਵੇਂ ਕਿ ਵਰਣਾਤਮਿਕ ਤੇ ਭਾਵਮਈ ਵਿਸਥਾਰ ਦੀ ਵਰਤੋਂ, ਕਲਪਨਿਕ ਤੇ ਮਿੱਥਕ ਅੰਸ਼ਾਂ ਤੋਂ ਪ੍ਰਹੇਜ਼, ਸੰਭਾਵਨਾ ਦੀ ਜ਼ਰੂਰਤ ਦਾ ਸਮਰਥਨ ਅਤੇ ਅਜਿਹੀਆਂ ਘਟਨਾਵਾਂ ਨੂੰ ਮਨਫ਼ੀ ਕਰਨਾ ਜਿਹੜੀਆਂ ਅਸੰਭਵ ਜਾਂ ਅਸੰਭਾਵੀ ਹੋਣ, ਸਮਾਜਿਕ

ਵਰਗ ਵਿਚਲੇ ਪਾਤਰਾਂ ਤੇ ਘਟਨਾਵਾਂ ਦੀ ਸ਼ਮੂਲੀਅਤ ਤੇ ਕੇਵਲ ਸ਼ਾਸਕਾਂ ਤੇ ਕੁਲੀਨ ਵਰਗਾਂ ਤੱਕ ਹੀ ਸੀਮਿਤ ਨਾ ਰਹਿਣਾ, ਵਰਤਮਾਨ 'ਤੇ ਕੇਂਦਰਿਤ ਹੋਣਾ ਅਤੇ ਆਦਰਸ਼ਵਾਦੀ ਭੂਤਕਾਲ ਦੀ ਥਾਂ ਸਮਕਾਲੀ ਜੀਵਨ ਵਿਚੋਂ ਵਿਸ਼ਿਆਂ ਦੀ ਚੋਣ, ਵਿਅਕਤੀਗਤ ਦੀ ਥਾਂ ਸਮਾਜਿਕ ਮਹੱਤਤਾ ਉਪਰ ਬਲ ਦੇਣਾ, ਪ੍ਰਸ਼ੰਸਾਮਈ ਭਾਸ਼ਾ ਤੋਂ ਵਿੱਥ ਸਥਾਪਿਤ ਕਰਨਾ, ਭਾਵਾਂ ਦੀ ਸਾਧਾਰਨਤਾ ਤੇ ਸਪੱਸ਼ਟਤਾ ਦੇ ਨਾਲ-ਨਾਲ ਵਧੇਰੇ ਮੁਹਾਵਰਿਆਂ ਵਾਲੀ ਭਾਸ਼ਣ/ਤਕਰੀਰਾਂ ਦਾ ਸਮਰੱਥਨ ਕਰਨਾ। ਇਨ੍ਹਾਂ ਸਾਰੇ ਉਦੇਸ਼ਾਂ ਤੇ ਪੈਂਤੜਿਆਂ ਦੀ ਆਧਾਰਸ਼ਿਲਾ ਵਿਚ ਮੁੱਖ ਰੂਪ 'ਚ ਨਿਰੀਖਣ, ਵਾਸਤਵਿਕਤਾ, ਅਨੁਭਵ ਤੇ ਅਗਮਨ (ਬਾਰ-ਬਾਰ ਤਜਰਬਿਆਂ ਦੁਆਰਾ ਪ੍ਰਾਪਤ ਸੱਚ) ਉਪਰ ਵਧੇਰੇ ਜ਼ੋਰ ਦਿੱਤਾ ਗਿਆ ਹੈ। ਉਪਰੋਕਤ ਕਾਰਜਨੀਤੀਆਂ ਦੀ ਸੂਚੀ ਤੋਂ ਸਪੱਸ਼ਟ ਹੁੰਦਾ ਹੈ ਕਿ ਯਥਾਰਥਵਾਦ ਆਦਰਸ਼ਵਾਦ, ਅਤੀਤਦਰਸ਼ੀ ਇਤਿਹਾਸ ਤੇ ਰੋਮਾਂਸਵਾਦ ਦੇ ਕਲਪਨਿਕ ਸੰਸਾਰ ਵਿਰੁੱਧ ਵਿਸਥਰਤ ਪ੍ਰਤੀਕਰਮ ਹੈ।"[23]

ਇਸ ਤਰ੍ਹਾਂ ਯਥਾਰਥਵਾਦੀ ਆਲੋਚਨਾ-ਪੱਧਤੀ ਸਾਹਿਤ ਨੂੰ ਕਿਸੇ ਦੈਵੀ ਸ਼ਕਤੀ ਦੀ ਪ੍ਰੇਰਣਾ, ਆਵੇਸ਼ ਜਾਂ ਨਿਰੋਲ ਕਲਪਨਾ ਮੰਨਣ ਦੀ ਥਾਂ, ਸਾਹਿਤ ਨੂੰ ਜੀਵਨ ਦਾ ਚਿਤਰ, ਜੀਵਨ ਦਾ ਸੱਚਾ ਵਰਨਣ, ਜੀਵਨ ਦੀ ਨਵੀਂ ਸਮਝ ਤੇ ਦ੍ਰਿਸ਼ਟੀ ਵਿਚ ਵਾਧਾ ਕਰਨ ਵਾਲਾ ਮੰਨਦੀ ਹੈ। ਇਸ ਯਥਾਰਥਵਾਦੀ-ਦ੍ਰਿਸ਼ਟੀ ਦੇ ਅੱਗੋਂ ਕਈ ਉਪ-ਰੂਪ ਵਿਕਸਤ ਹੁੰਦੇ ਹਨ, ਜਿਨ੍ਹਾਂ ਵਿਚੋਂ ਸਰਵ-ਪ੍ਰਥਮ ਰੂਪ ਆਲੋਚਨਾਤਮਿਕ-ਯਥਾਰਥਵਾਦ ਦਾ ਹੈ। ਇਸ ਨੇ ਪੂੰਜੀਵਾਦੀ-ਵਿਵਸਥਾ ਦੇ ਅੰਤਰ-ਵਿਰੋਧਾਂ ਵਿਚੋਂ ਪੈਦਾ ਹੋਈਆਂ ਅਮਾਨਵੀ ਕਦਰਾਂ-ਕੀਮਤਾਂ ਨੂੰ ਦ੍ਰਿਸ਼ਟੀਗੋਚਰ ਕਰਦੇ ਹੋਏ, ਇਸ ਵਿਵਸਥਾ ਦੀ ਸ਼ੋਸਣਕਾਰੀ ਪ੍ਰਵਿਰਤੀ ਨੂੰ ਅਗਰਭੂਮਿਤ ਕੀਤਾ ਹੈ ਤੇ ਮਾਨਵਵਾਦੀ ਸਰੋਕਾਰਾਂ ਨੂੰ ਦ੍ਰਿੜ ਕਰਵਾਉਂਦਿਆਂ ਸਾਮੰਤਵਾਦੀ-ਵਿਵਸਥਾ ਦੀ ਪੁਨਰ-ਸੁਰਜੀਤੀ ਦਾ ਵੀ ਵਿਰੋਧ ਕੀਤਾ ਹੈ। ਪ੍ਰੰਤੂ ਫਿਰ ਵੀ ਇਸ ਦ੍ਰਿਸ਼ਟੀ ਦੀ ਆਪਣੀ ਸਮੱਸਿਆ ਕੇਵਲ ਸਮੱਸਿਆ ਦੇ ਬੋਧ ਕਰਵਾਉਣ ਪਰ ਸਮੱਸਿਆ ਦਾ ਕੋਈ ਸਾਰਥਕ ਜਾਂ ਤਾਰਕਿਕ ਵਿਕਲਪ ਪੇਸ਼ ਕਰਨ ਦੀ ਅਸਮਰੱਥ ਵਿਚ ਨਿਹਿਤ ਹੈ। ਇਸ ਦੀਆਂ ਸੀਮਾਵਾਂ ਦੀ ਚਰਚਾ ਕਰਦਾ ਹੋਇਆ ਜਾਰਜ ਲੁਕਾਚ (Goerg Lukacs) ਲਿਖਦਾ ਹੈ :

> *ਇਹ ਦ੍ਰਿਸ਼ਟੀ ਆਪਣੇ ਸਮੇਂ ਦੇ ਆਚਾਰ ਅਤੇ ਵਿਹਾਰ ਨੂੰ ਤਾਂ ਰੱਦ ਕਰਦੀ ਸੀ ਪਰ ਇਸ ਕੋਲ ਇਸ ਦੇ ਪਰਿਵਰਤਨ ਦਾ ਕੋਈ ਸਿਧਾਂਤ ਨਹੀਂ ਸੀ। ਮਾਰਕਸਵਾਦੀ ਚਿੰਤਨ ਨੇ ਪੂੰਜੀਵਾਦੀ ਸਮਾਜ-ਆਰਥਿਕ ਵਿਵਸਥਾ ਦੀ ਤਬਦੀਲੀ ਦਾ ਜਿਹੜਾ ਪ੍ਰਤਿਮਾਨ ਸਿਰਜਿਆ ਸੀ ਉਹ ਆਲੋਚਨਾਤਮਿਕ ਯਥਾਰਥਵਾਦੀਆਂ ਨੂੰ ਪ੍ਰਵਾਨ ਨਹੀਂ ਸੀ ਅਰਥਾਤ ਉਹ ਮਿਹਨਤਕਸ਼ ਜਮਾਤਾਂ ਦੇ ਸਮਾਜਵਾਦੀ ਸਮਾਜ ਦੀ ਸਥਾਪਨਾ ਲਈ ਸੰਘਰਸ਼ ਨਾਲ ਵੀ ਸਹਿਮਤ ਨਹੀਂ ਸਨ। ਸਿੱਟੇ ਵਜੋਂ ਉਹ ਆਪਣੇ ਸਮੇਂ ਦੇ ਸਮਾਜ ਨਾਲੋਂ ਨਿਰਾਸ਼ਾ ਦੀ ਹੱਦ ਤੱਕ ਟੁੱਟ ਚੁੱਕੇ ਸਨ।*[24]

ਇਸ ਦੇ ਨਾਲ ਹੀ ਯਥਾਰਥਵਾਦੀ ਆਲੋਚਨਾ-ਦ੍ਰਿਸ਼ਟੀ ਦਾ ਇਕ ਰੂਪ ਮਨੋਵਿਗਿਆਨਿਕ-ਯਥਾਰਥਵਾਦ ਦੇ ਨਾਮ ਅਧੀਨ ਹੋਂਦ ਵਿਚ ਆਉਂਦਾ ਹੈ। ਇਹ

ਮਨੁੱਖ ਦੇ ਸਮਾਜਿਕ ਤੇ ਪ੍ਰਕਿਰਤਕ ਪ੍ਰਸੰਗ ਤੋਂ ਨਿਰਲੇਪ ਖ਼ੁਦਮੁਖ਼ਤਾਰ ਅਸਤਿਤਵ ਨੂੰ ਸਵੀਕਾਰਦਾ ਹੈ ਤੇ ਬਾਹਰਮੁੱਖੀ ਵਸਤੂ-ਜਗਤ ਦੀ ਹੋਂਦ ਨੂੰ ਨਕਾਰਦਾ, ਅੰਦਰੂਨੀ ਮਾਨਸਿਕ ਅਵਸਥਾ ਨੂੰ ਅੰਤਿਮ ਮੰਨਦਾ ਹੈ। ਇਹ ਦ੍ਰਿਸ਼ਟੀ ਸਾਹਿਤ/ਕਲਾ ਨੂੰ ਵਿਅਕਤੀ ਦੇ ਅਚੇਤ-ਮਨ ਦੀਆਂ ਗੁੰਝਲਾਂ ਦਾ ਸਮਾਜ-ਨਿਰਪੇਖ ਪ੍ਰਗਟਾਵਾ ਕਿਆਸ ਕਰਦੀ ਅੰਤਰਮੁੱਖੀ ਭਰਮ ਦਾ ਸ਼ਿਕਾਰ ਹੁੰਦੀ ਹੈ। ਇਸ ਭਰਮ ਕਾਰਨ ਹੀ "ਮਨੋਵਿਗਿਆਨਵਾਦ ਸਾਹਿਤ ਵਿੱਚ ਸਮਾਜ ਤੋਂ ਵਿਛੁੰਨੇ ਹੋਏ ਵਿਅਕਤੀ ਦੀ ਕੁੰਠਾ, ਇਕੱਲਤਾ, ਨਿਰਾਸ਼ਾ ਅਤੇ ਦੁਬਿਧਾ ਪੇਸ਼ ਹੋਈ। 'ਪੜਯਥਾਰਥਵਾਦ, ਅਸਤਿਤੂਵਾਦ, ਪ੍ਰਭਾਵਵਾਦ, ਫ਼ਰਾਇਡਵਾਦ, ਨਿਰਾਥਕਤਾਵਾਦ ਆਦਿ ਇਸ ਦੇ ਹੀ ਭੇਦ-ਉਪਭੇਦ ਹਨ। ਜਾਰਜ ਲੂਕਾਚ ਇਨ੍ਹਾਂ ਵਿਚੋਂ ਕਿਸੇ ਨੂੰ ਵੀ ਯਥਾਰਥਵਾਦੀ ਨਹੀਂ ਮੰਨਦਾ। ਉਹ ਇਨ੍ਹਾਂ ਸਭ ਰੂਪਾਂ ਨੂੰ ਆਧੁਨਿਕਤਾਵਾਦ ਦੇ ਅੰਤਰਗਤ ਸ਼ਾਮਲ ਕਰਦਾ ਹੈ ਅਤੇ ਆਧੁਨਿਕਤਾਵਾਦ ਨੂੰ ਯਥਾਥਵਾਦ ਦਾ ਵਿਰੋਧੀ ਆਖਦਾ ਹੈ।"[25]

ਇਸ ਪ੍ਰਕਾਰ 'ਆਲੋਚਨਾਤਮਿਕ ਤੇ ਮਨੋਵਿਗਿਆਨਕ ਯਥਾਰਥਵਾਦ' ਵਿਦਮਾਨ ਸਮੱਸਿਆਵਾਂ ਦਾ ਕੋਈ ਵਿਗਿਆਨਿਕ ਵਿਕਲਪ ਪੇਸ਼ ਨਾ ਕਰਦੇ, ਪ੍ਰੋਖ/ਪ੍ਰਤੱਖ ਰੂਪ ਵਿਚ ਸਥਾਪਿਤ ਵਿਵਸਥਾ ਦੀ ਸਥਾਪਤੀ ਹਿੱਤ ਹੀ ਕਾਰਜਸ਼ੀਲ ਰਹਿੰਦੇ ਹਨ। ਭਾਵੇਂ ਇਨ੍ਹਾਂ ਦ੍ਰਿਸ਼ਟੀਆਂ ਨੇ ਸਥਾਪਿਤ ਪੂੰਜੀਵਾਦੀ-ਵਿਵਸਥਾ ਦੇ ਮਾਨਵ-ਵਿਰੋਧੀ ਸਰੋਕਾਰਾਂ ਨੂੰ ਕਠੋਰਤਾ ਨਾਲ ਉਜਾਗਰ ਕੀਤਾ ਹੈ, ਪ੍ਰੰਤੂ ਫਿਰ ਵੀ ਇਨ੍ਹਾਂ ਦੀ ਇਸ ਕਠੋਰਤਾ ਦਾ ਸਥਾਪਿਤ ਵਿਵਸਥਾ ਦੀ ਸਥਾਪਤੀ 'ਤੇ ਕੋਈ ਸਾਰਥਕ ਪ੍ਰਭਾਵ ਨਹੀਂ ਪੈਂਦਾ। ਇਸ ਕਾਰਨ ਇਹ ਪ੍ਰਭਾਵਹੀਣਤਾ ਅੰਤਿਮ ਰੂਪ ਵਿਚ ਨਿਰਾਰਥਕ ਸਿੱਧ ਹੁੰਦੀ ਹੈ। ਯਥਾਰਥਵਾਦ ਦਾ ਸਮਾਜਵਾਦੀ-ਯਥਾਰਥਵਾਦੀ ਰੂਪ ਇਸ ਪ੍ਰਭਾਵਹੀਣਤਾ ਨੂੰ ਉਲੰਘਦਾ ਹੈ, ਜਿਹੜਾ ਪੂੰਜੀਵਾਦੀ-ਵਿਵਸਥਾ ਦੇ ਅੰਤਰ-ਵਿਰੋਧਾਂ ਦੀ ਨਿਸ਼ਾਨਦੇਹੀ 'ਨਿੱਜੀ-ਜਾਇਦਾਦ' ਉੱਤੇ ਆਧਾਰਿਤ ਸ਼ੋਸ਼ਕ-ਵਿਵਸਥਾ ਵਿਚ ਕਰਦਾ ਇਸ ਵਿਵਸਥਾ ਦੇ ਅੰਤ ਲਈ ਸ਼ੋਸ਼ਿਤ-ਵਰਗ ਦੇ ਨਿਰੰਤਰ ਸੰਘਰਸ਼ ਨੂੰ ਉਚਿੱਤ ਸਵੀਕਾਰਦਾ ਹੈ। ਇਸ ਦ੍ਰਿਸ਼ਟੀ ਅਨੁਸਾਰ 'ਨਿੱਜੀ ਜਾਇਦਾਦ' ਦੀ ਸਮਾਪਤੀ ਬਿਨਾਂ ਕੋਈ ਸਮਾਜਿਕ-ਵਿਵਸਥਾ ਮਨੁੱਖ-ਹਿਤੈਸ਼ੀ ਸਿੱਧ ਨਹੀਂ ਹੋ ਸਕਦਾ। ਅਜਿਹਾ ਤਦ ਹੀ ਸੰਭਵ ਹੈ ਜਦੋਂ ਦਮਨਕਾਰੀ ਪੂੰਜੀਵਾਦੀ-ਵਿਵਸਥਾ ਦੇ ਅੰਤਰ-ਵਿਰੋਧਾਂ ਵਿਚ ਵਿਕਲਪ ਵਜੋਂ ਪਨਪਦੀਆਂ ਸਮਾਜਵਾਦੀ-ਵਿਵਸਥਾ ਦੀਆਂ ਸੰਭਾਵੀ ਸਥਿਤੀਆਂ/ਪ੍ਰਸਥਿਤੀਆਂ ਵਾਸਤਵਿਕ ਹੋਂਦ ਗ੍ਰਹਿਣ ਕਰਨ। ਇਸ ਲਈ ਇਹ ਦ੍ਰਿਸ਼ਟੀ ਰਚਨਾਕਾਰ ਪਾਸੋਂ ਸ਼ੋਸ਼ਿਤ-ਸ਼੍ਰੇਣੀ ਦੇ ਹਿੱਤਾਂ ਦੇ ਪਾਸਾਰ ਲਈ ਸਿਰਜਨਾ ਕਰਨ ਦੀ ਮੰਗ ਕਰਦੀ, ਮਨੁੱਖ-ਹਿਤੈਸ਼ੀ ਵਿਵਸਥਾ ਦੀ ਸਥਾਪਨਾ ਹਿੱਤ ਕਾਰਜਸ਼ੀਲ ਰਹਿੰਦੀ ਹੈ।

ਇਸ ਪ੍ਰਕਾਰ ਸਮੁੱਚੇ ਰੂਪ ਵਿਚ ਯਥਾਰਥਵਾਦੀ ਆਲੋਚਨਾ-ਦ੍ਰਿਸ਼ਟੀ ਕਈ ਰੂਪਾਂ ਵਿਚ ਵਿਕਾਸ ਕਰਦੀ ਹੋਈ ਅੰਤਿਮ ਰੂਪ ਵਿਚ ਸਮਾਜਵਾਦੀ-ਯਥਾਰਥਵਾਦ ਨਾਲ ਸਿਖ਼ਰ 'ਤੇ ਪਹੁੰਚਦੀ ਹੈ, ਜਿਹੜੀ ਅੱਗੋਂ ਪ੍ਰਗਤੀਵਾਦੀ ਆਲੋਚਨਾ-ਪੱਧਤੀ ਦਾ ਆਧਾਰ ਬਣਦੀ ਹੈ। ਇਸ ਦ੍ਰਿਸ਼ਟੀ 'ਤੇ ਆਧਾਰਿਤ ਪ੍ਰਗਤੀਵਾਦੀ ਆਲੋਚਨਾ-ਪੱਧਤੀ "ਸਾਹਿਤ ਤੇ ਸਮਾਜ ਨੂੰ ਅੰਤਰ-ਸੰਬੰਧਿਤ ਹੋਂਦ ਪ੍ਰਵਾਨ ਕਰਦੀ ਹੋਈ ਪਰੰਪਰਾਗਤ ਸਾਹਿਤ ਦੀਆਂ ਅਧਿਆਤਮਕ, ਆਦਰਸ਼ਵਾਦੀ, ਸੁਧਾਰਵਾਦੀ ਅਤੇ ਰੁਮਾਂਨੀ ਪ੍ਰਵਿਰਤੀਆਂ ਦਾ ਵਿਰੋਧ

ਕਰਦੀ ਹੈ ਅਤੇ ਸਾਹਿਤ ਵਿਚ ਯਥਾਰਥ ਨੂੰ ਉਸ ਦੀ ਸਮੱਗਰਤਾ, ਜਟਿਲਤਾ ਅਤੇ ਗਤੀਸ਼ੀਲਤਾ ਵਿਚ ਇਸ ਤਰ੍ਹਾਂ ਪ੍ਰਸਤੁਤ ਕੀਤੇ ਜਾਣ ਦੀ ਮੰਗ ਕਰਦੀ ਹੈ ਕਿ ਇਸ ਰਾਹੀਂ ਵਰਤਮਾਨ ਸਮਾਜਕ-ਆਰਥਿਕ ਵਿਵਸਥਾ ਦੇ ਅੰਦਰੂਨੀ ਵਿਰੋਧ ਇਸ ਤਰ੍ਹਾਂ ਪ੍ਰਸਤੁਤ ਹੋਣ ਕਿ ਇਹ ਵਡੇਰੇ ਯਥਾਰਥ ਦੇ ਪ੍ਰਤਿਨਿਧ ਵਿਰੋਧਾਂ ਦਾ ਆਭਾਸ ਕਰਵਾਉਣ। ਦੂਜੇ, ਅਜਿਹੀ ਵਿਵਸਥਾ ਵਿਚੋਂ ਭਵਿੱਖ ਦਾ ਬੋਧ ਵੀ ਗ੍ਰਹਿਣ ਹੁੰਦਾ ਹੋਵੇ। ਇਹ ਮੁਹਾਵਰਾ ਕਲਾ ਨੂੰ ਉਪਯੋਗੀ ਮੰਨਦਾ ਹੋਇਆ ਇਸ ਨੂੰ ਜਨ ਸਾਧਾਰਨ ਲਈ ਬੋਧ ਅਤੇ ਉਨ੍ਹਾਂ ਦੀ ਆਤਮ-ਅਭਿਵਿਅਕਤੀ ਦਾ ਸਾਧਾਨ ਸਮਝਦਾ ਹੈ।"[26] ਇਸ ਤਰ੍ਹਾਂ ਇਹ ਆਲੋਚਨਾ-ਦ੍ਰਿਸ਼ਟੀ ਅਗਰਗਾਮੀ-ਵਿਚਾਰਧਾਰਾ 'ਤੇ ਆਧਾਰਿਤ 'ਕਲਾ ਸਮਾਜ ਲਈ' ਦੇ ਸੰਕਲਪ ਅਧੀਨ ਕਾਰਜਸ਼ੀਲ ਰਹਿੰਦੀ ਹੈ ਤੇ ਵਿਦਮਾਨ-ਵਿਵਸਥਾ ਦੇ ਅੰਤਰ-ਵਿਰੋਧਾਂ ਦੇ ਸਮਾਧਾਨ ਲਈ ਵਿਕਾਸਮੁੱਖੀ-ਪਰਿਵਰਤਨ ਦਾ ਸੰਕਲਪ ਪ੍ਰਸਤੁਤ ਕਰਦੀ ਹੈ। ਪ੍ਰੰਤੂ ਇਸ ਦ੍ਰਿਸ਼ਟੀ ਦੇ ਸੁਚੇਤ ਵਿਰੋਧ ਵਜੋਂ 'ਕਲਾ ਕਲਾ ਲਈ' ਦੇ ਸਿਧਾਂਤ ਅਧੀਨ ਰੂਪ-ਕੇਂਦਰਿਤ ਆਲੋਚਨਾ-ਦ੍ਰਿਸ਼ਟੀਆਂ ਵੀ ਉਤਪੰਨ ਹੋਈਆਂ ਹਨ, ਜਿਹੜੀਆਂ ਸਾਹਿਤ ਦੇ ਸਮਾਜਕ ਪਰਿਵੇਸ਼ ਨੂੰ ਨਜ਼ਰ-ਅੰਦਾਜ਼ ਕਰਦੀਆਂ, ਕੇਵਲ ਸਾਹਿਤ ਦੀ 'ਸਾਹਿਤਕਤਾ' ਦੇ ਵਿਸ਼ਲੇਸ਼ਣ ਨੂੰ ਭਾਸ਼ਾਈ-ਜੁਗਤਾਂ ਤੱਕ ਹੀ ਸੰਕੁਚਿਤ ਕਰਦੀਆਂ ਹਨ। ਇਨ੍ਹਾਂ ਵਿਚੋਂ ਇਕ ਰੂਸੀ-ਰੂਪਵਾਦੀ ਆਲੋਚਨਾ-ਪੱਧਤੀ ਆਪਣੀ ਪੂਰਵਵਰਤੀ ਭਵਿੱਖਵਾਦੀ ਤੇ ਪ੍ਰਤੀਕਵਾਦੀ ਆਲੋਚਨਾ-ਪੱਧਤੀਆਂ ਦੀ ਦਵੈਤਵਾਦੀ ਪਹੁੰਚ ਨੂੰ ਰੱਦ ਕਰਦੀ ਹੈ ਤੇ ਰੂਪ ਨੂੰ ਸਾਹਿਤਕ-ਕਿਰਤ ਦਾ ਅੰਗ/ਅੰਸ਼ ਮੰਨਣ ਦੀ ਬਜਾਇ ਵਿਭਿੰਨ ਅੰਗਾਂ ਦਾ ਸਮੁੱਚ ਤੇ ਸਾਹਿਤ-ਕਿਰਤ ਵਿਚ ਵਿਚਾਰ ਤੱਤ ਨਾਲ ਇਕਮਿਕ ਹੋਇਆ ਪ੍ਰਵਾਨ ਕਰਦੀ ਹੈ। ਇਸ ਆਲੋਚਨਾ-ਪੱਧਤੀ ਅਨੁਸਾਰ ਸਾਹਿਤ-ਕਿਰਤ ਵਿਚ ਵਸਤੂ ਤੇ ਰੂਪ ਦਾ ਵਿਰੋਧ ਨਹੀਂ ਹੁੰਦਾ, ਸਗੋਂ ਸਾਹਿਤਕ ਰੂਪ ਦਾ ਵਿਰੋਧ ਸਾਹਿਤ ਬਾਹਰਲੇ ਅਸੁਹਜਾਤਮਿਕ ਰੂਪਾਂ ਨਾਲ ਹੁੰਦਾ ਹੈ। ਇਸ ਕਾਰਨ ਇਹ ਆਲੋਚਨਾ-ਪੱਧਤੀ ਵਿਹਾਰਕ-ਭਾਸ਼ਾ ਤੇ ਸਾਹਿਤਕ-ਭਾਸ਼ਾ ਵਿਚਕਾਰ ਨਿਖੇੜੇ ਕਰਦੀ ਹੋਈ, ਰਚਨਾ ਦੀ ਸਮੁੱਚੀ ਵਿਸ਼ੇਸ਼ਤਾ ਦਾ ਆਧਾਰ ਮਨੁੱਖੀ ਅਨੁਭਵ ਨੂੰ ਅਭਿਵਿਅਕਤ ਕਰਨ ਵਾਲੀਆਂ ਭਾਸ਼ਾਈ ਜੁਗਤਾਂ ਨੂੰ ਹੀ ਪ੍ਰਵਾਨ ਕਰਦੀ ਹੈ। ਇਸ ਪ੍ਰਸੰਗ ਵਿਚ ਰੂਸੀ-ਰੂਪਵਾਦੀ ਆਲੋਚਨਾ ਪੱਧਤੀ ਬਾਰੇ ਚਰਚਾ ਕਰਦਾ ਹੋਇਆ ਟੋਨੀ ਬੈਨਟ (Tony Bennett) ਲਿਖਦਾ ਹੈ :

> *ਸਾਹਿਤ ਅਧਿਐਨ ਲਈ ਵਿਗਿਆਨਕ ਆਧਾਰ ਅਤੇ ਇਸਦੇ ਆਪਣੇ ਢੰਗ/ਤਰੀਕਿਆਂ ਦੀ ਵਰਤੋਂ ਕਰਦਿਆਂ ਇਸ ਨੂੰ ਇਕ ਸੁਤੰਤਰ ਵਿਗਿਆਨ ਵਜੋਂ ਸਿਰਜਣ ਲਈ ਉਹ ਸਾਰੇ (ਰੂਪਵਾਦੀ) ਇਕਮੱਤ ਹਨ। ਇਨ੍ਹਾਂ ਦਾ ਪ੍ਰਮੁੱਖ ਸਰੋਕਾਰ ਸਾਹਿਤ ਦੀ ਸਾਹਿਤਕਤਾ ਨਾਲ ਹੈ; ਜਿਸ ਨਾਲ ਉਨ੍ਹਾਂ ਦੀ ਪ੍ਰਮੁੱਖ ਸਮੱਸਿਆ ਆਮ ਬੋਲਚਾਲ ਦੀ ਭਾਸ਼ਾ ਤੇ ਭਾਸ਼ਾ ਦੀਆਂ ਵਿਸ਼ੇਸ਼ਤਾਵਾਂ ਨੂੰ ਨਿਸ਼ਚਿਤ ਕਰਨ ਦੀ ਹੈ ਜੋ ਸਾਹਿਤ ਤੇ ਕਵਿਤਾ ਨੂੰ ਪ੍ਰਵਚਨ ਦੇ ਹੋਰਨਾ ਰੂਪਾਂ, ਵਿਸ਼ੇਸ਼ਕਰ ਸਾਧਾਰਨ ਭਾਸ਼ਾ ਤੋਂ ਨਿਖੇੜ ਸਕਦੀਆਂ ਹਨ।*[27]

ਇਸ ਵਿਗਿਆਨਕ-ਸ਼ਾਸਤਰ ਦੀ ਉਸਾਰੀ ਲਈ ਰੂਸੀ-ਰੂਪਵਾਦੀ ਦੀ ਪ੍ਰਮੁੱਖ ਧਾਰਨਾ ਸਾਹਿਤ-ਸਿਰਜਨਾ ਨੂੰ ਵਸਤੂ-ਜਗਤ ਦਾ ਅਨੁਕਰਣ ਸਵੀਕਾਰ ਕਰਨ ਦੀ

ਬਜਾਇ ਵਸਤੂ-ਜਗਤ ਦਾ ਅਜਨਬੀਕ੍ਰਿਤ ਰੂਪ ਮੰਨਦੀ ਹੈ। ਇਸ ਪ੍ਰਣਾਲੀ ਦਾ ਮੰਨਣਾ ਹੈ ਕਿ ਗਲਪੀ-ਸਿਰਜਨਾ "ਦਾ ਮੁੱਖ ਉਦੇਸ਼ ਮਨੁੱਖ ਵਿਚ ਪ੍ਰਤੱਖਣ ਦੀਆਂ ਸਾਧਾਰਨ ਵਿਧੀਆਂ ਦੁਆਰਾ ਪੈਦਾ ਹੋਈ ਸਾਧਾਰਨ, ਸਹਿਜ ਜਾਂ ਰੁਟੀਨ ਰੁਚੀ ਨੂੰ ਭੰਗ ਕਰਨਾ ਹੁੰਦਾ ਹੈ। ਆਮ ਆਦਮੀ ਸੰਸਾਰ ਵਿਚ ਵਿਚਰਦਿਆ ਇਸ ਨੂੰ ਨੀਝ ਨਾਲ ਵੇਖਣਾ ਬੰਦ ਕਰਦਾ ਹੈ। ਉਹ ਇਸ ਨਾਲ ਇੰਨਾਂ ਪਰਿਚਿਤ ਹੁੰਦਾ ਹੈ ਕਿ.......ਆਮ ਆਦਮੀ ਦੁਨੀਆਂ ਨੂੰ ਸਰਸਰੀ ਨਜ਼ਰ ਨਾਲ ਹੀ ਵੇਖਦਾ ਹੈ। ਕਵੀ (ਗਲਪਕਾਰ) ਦਿਸਦੀ ਦੁਨੀਆਂ ਨੂੰ ਇੰਜ ਵੇਖਣ ਦੀ ਪ੍ਰਕ੍ਰਿਆ ਨੂੰ ਤੋੜਦਾ ਹੈ। ਇਸ ਨੂੰ ਅਜਨਬੀ ਬਣਾਕੇ ਦੁਬਾਰਾ ਧਿਆਨ ਨਾਲ ਵੇਖਣ ਲਈ ਮਜ਼ਬੂਰ ਕਰਦਾ ਹੈ।"[28] ਇਹ ਧਿਆਨਯੋਗ ਹੈ ਕਿ ਅਜਨਬੀਕ੍ਰਿਤ ਰੂਪ ਕੁਦਰਤੀ ਤੇ ਅਸੰਗਠਿਤ ਸਥਿਤੀ ਵਿਚਲੇ 'ਕਥਾ ਕ੍ਰਮ' (ਫ਼ਬੇਲਾ) ਨੂੰ ਭੰਗ ਕਰਕੇ, ਦੁਹਰਾਉ, ਲੁਕਾਉ, ਫੈਲਾਓ, ਵਿਗੋਪਨ ਆਦਿ ਜੁਗਤਾਂ ਅਤੇ ਇਨ੍ਹਾਂ ਦੇ ਪ੍ਰੇਰਕ ਕਾਰਜ (ਮੋਟੀਵੇਸ਼ਨ) ਦੀ ਸਹਾਇਤਾ ਨਾਲ ਸਾਹਿਤ-ਸਿਰਜਨਾ ਦੇ 'ਕਥਾਨਕ' (ਸੁਜੇਤ) ਦਾ ਨਿਰਮਾਣ ਕਰਦਾ ਹੈ।

ਆਪਣੀ ਇਸ ਆਲੋਚਨਾਤਮਿਕ ਪਹੁੰਚ ਵਿਧੀ ਅਧੀਨ ਰੂਸੀ-ਰੂਪਵਾਦੀ ਆਲੋਚਨਾ-ਪੱਧਤੀ ਸਾਹਿਤ-ਸਿਰਜਨਾ ਨੂੰ ਕਲਾਤਮਿਕ ਜੁਗਤਾਂ ਦੀ ਸਹਾਇਤਾ ਨਾਲ ਹੋਂਦ ਵਿਚ ਆਈ ਨਿਰਪੇਖ-ਖ਼ੁਦਮੁਖ਼ਤਾਰ ਸਿਰਜਨਾ ਵਜੋਂ ਸਵੀਕਾਰ ਕਰਦੀ ਹੈ ਜਿਸ ਦਾ ਵਸਤੂ-ਜਗਤ ਨਾਲ ਸੰਬੰਧ ਅਜਨਬੀ (ਜਾਂ ਕਿਹਾ ਜਾਵੇਂ ਅਲਗਾਉ) ਵਾਲਾ ਹੁੰਦਾ ਹੈ। ਇਸ ਦੇ ਦਾਰਸ਼ਨਿਕ ਆਧਾਰ 'ਕਲਾ ਕਲਾ ਲਈ' ਦੇ ਵਿਚਾਰਧਾਰਕ ਪੈਂਤੜੇ ਅਧੀਨ ਆਦਰਸ਼ਵਾਦੀ ਜਾਂ ਪਲਾਇਨਵਾਦੀ ਸਰੋਕਾਰ ਨਾਲ ਹੀ ਮੇਲ ਖਾਂਦੇ ਹਨ। ਇਹ ਆਲੋਚਨਾ-ਪੱਧਤੀ ਵਸਤੂ-ਜਗਤ ਦੇ ਅਜਨਬੀਕਰਨ ਦੀ ਪ੍ਰਕਿਰਿਆ ਦਾ ਆਧਾਰ ਕਿਸੇ ਵਿਚਾਰਧਾਰਕ ਰਚਨਾ-ਦ੍ਰਿਸ਼ਟੀ ਨੂੰ ਮੰਨਣ ਦੀ ਥਾਂ ਨਿਰੋਲ ਸੁਹਜਾਤਮਿਕ ਤੱਤਾਂ ਨੂੰ ਸਵੀਕਾਰ ਕਰਦੀ ਹੈ, ਜਿਸ ਨਾਲ ਇਹ ਸਾਹਿਤ-ਸਿਰਜਨਾ ਦੇ ਸਮਾਜਕ ਤੇ ਵਿਚਾਰਧਾਰਕ ਸਰੋਕਾਰ ਨੂੰ ਨਜ਼ਰ-ਅੰਦਾਜ਼ ਕਰਦੀ, 'ਵਿਚਾਰਧਾਰਕ ਅੰਤ' ਦੇ ਭ੍ਰਮਕ ਸੰਕਲਪ ਅਧੀਨ ਸਥਾਪਤੀ ਦੀ ਦ੍ਰਿੜਤਾ ਲਈ ਹੀ ਕਾਰਜਸ਼ੀਲ ਰਹਿੰਦੀ ਹੈ। ਇਸ ਕਾਰਨ ***ਸਾਹਿਤ ਤੇ ਕ੍ਰਾਂਤੀ*** *(Literature and Revolution)* ਨਾਮਕ ਪੁਸਤਕ ਵਿਚ ਲਿਊ "ਤਾਸਕੀ (Leo Trotsky) ਰੂਪਵਾਦੀਆਂ ਦੇ ਥੀਸਿਸ ਨੂੰ ਇਸ ਯੋਗਤਾ ਨਾਲ ਅਪਣਾਉਂਦਾ ਹੈ ਕਿ ਯਥਾਰਥ ਦਾ ਪਰਿਵਰਤਨ ਜਾਂ ਰੂਪਾਂਤ੍ਰਣ ਸਿਰਜਨਾਤਮਿਕ-ਕਲਾ ਦਾ ਵਿਸ਼ਸ਼ਟ ਨਿਯਮ ਹੈ। ਫਿਰ ਵੀ ਉਹ ਰੂਪਵਾਦੀਆਂ ਦੀ ਆਲੋਚਨਾ ਆਪਣੇ-ਆਪ ਨੂੰ ਹੱਦੋਂ ਵੱਧ ਕਾਵਿਕ-ਜੁਗਤਾਂ ਨਾਲ ਸੰਬੰਧਿਤ ਕਰਨ ਦੀ ਮੰਦੀ-ਭਾਵਨਾ ਦੇ ਦਾਅਵੇ ਕਰਨ ਕਰਕੇ ਕਰਦਾ ਹੈ, ਜੋ ਕੇਵਲ ਇਹ ਅਧਿਐਨ ਕਰਦੇ ਸਨ ਕਿ ਕਲਾ-ਕਿਰਤ ਦੇ ਅੰਤਰਮੁੱਖੀ ਯਥਾਰਥ ਨੂੰ ਕੇਵਲ ਰੂਪਾਂਤ੍ਰਣ ਦੀ ਵਿਸ਼ੇਸ਼ ਪ੍ਰਵਿਰਤੀ ਦੁਆਰਾ ਹੀ ਸਮਝਿਆ ਜਾ ਸਕਦਾ ਹੈ।"[29]

ਇਸ ਦੇ ਸਮਾਨਾਂਤਰ ਦੂਜੀ ਰੂਪ-ਕੇਂਦਰਿਤ ਮਹੱਤਵਪੂਰਨ ਆਲੋਚਨਾ-ਪੱਧਤੀ ਸੰਰਚਨਾਵਾਦੀ ਆਲੋਚਨਾ-ਪੱਧਤੀ ਹੈ, ਜਿਹੜੀ ਸੋਸਿਊਰ ਦੇ ਭਾਸ਼ਾਈ-ਮਾਡਲ 'ਤੇ ਆਧਾਰਿਤ ਹੈ। ਸੋਸਿਊਰ ਦਾ ਭਾਸ਼ਾਈ-ਮਾਡਲ ਭਾਸ਼ਾ ਦਾ ਅਧਿਐਨ ਲਾਂਗ ਤੇ ਪੈਰੋਲ,

ਚਿੰਨ੍ਹ, ਚਿੰਨ੍ਹਕ ਤੇ ਚਿੰਨ੍ਹਤ, ਸਹਿਚਾਰੀ ਤੇ ਵਿਨਿਆਸਮੂਲਕ ਅਤੇ ਇਕਾਲਕ ਤੇ ਦੁਕਾਲਕ ਵਿਰੋਧੀ ਜੁੱਟਾਂ ਰਾਹੀਂ ਕਰਦਾ ਹੈ। ਇਸ ਮਾਡਲ 'ਤੇ ਆਧਾਰਿਤ ਸੰਰਚਨਾਵਾਦੀ ਆਲੋਚਨਾ-ਪੱਧਤੀ ਅਨੁਸਾਰ ਸਾਹਿਤ-ਸਿਰਜਨਾ ਭਾਸ਼ਾ ਵਾਂਗ ਉਨ੍ਹਾਂ ਚਿੰਨ੍ਹਾਂ ਦੀ ਹੀ ਸੰਰਚਨਾ ਹੁੰਦੀ ਹੈ ਜਿਹੜੇ ਚਿੰਨ੍ਹ, ਚਿੰਨ੍ਹਕ ਤੇ ਚਿੰਨ੍ਹਤ ਦੇ ਆਪਹੁਦਰੇ ਸੰਬੰਧਾਂ ਦਾ ਪ੍ਰਮਾਣ ਹੁੰਦੇ ਇਕ ਕੜੀ ਦੇ ਰੂਪ ਵਿਚ ਅੰਤਰ ਸੰਬੰਧਾਂ ਤੇ ਲੜੀ ਦੇ ਰੂਪ ਵਿਚ ਵਿਰੋਧਾਤਮਿਕ ਸੰਬੰਧਾਂ ਵਿਚ ਬੱਝੇ ਹੁੰਦੇ ਹਨ ਅਤੇ ਜਿਨ੍ਹਾਂ ਦੀ ਪਿਠਭੂਮੀ ਵਿਚ ਭਾਸ਼ਾ ਦੀ ਲਾਂਗ ਦੀ ਤਰ੍ਹਾਂ ਇਕ ਸਾਂਝਾ-ਸਮੂਹਿਕ ਸਿਧਾਂਤਕ ਮਾਡਲ ਕਾਰਜਸ਼ੀਲ ਰਹਿੰਦਾ ਹੈ। ਇਸ ਸਿਧਾਂਤ ਦੇ ਆਧਾਰ 'ਤੇ ਸਾਹਿਤ-ਸਿਰਜਨਾ ਵਿਸ਼ੇਸ਼ ਜਾਂ ਪੈਰੋਲ ਰੂਪ ਵਿਚ ਹੋਂਦ ਗ੍ਰਹਿਣ ਕਰਦੀ ਹੈ ਅਤੇ ਇਹ ਪੱਧਤੀ ਸਾਹਿਤ-ਸਿਰਜਨਾ ਦਾ ਅਧਿਐਨ ਇਸ ਦੇ ਇਤਿਹਾਸਕ ਪਰਿਵੇਸ਼ (ਦੁਕਾਲਕ) ਵਿਚ ਕਰਨ ਦੀ ਬਜਾਇ ਹੱਥਲੇ ਸਮੇਂ (ਇਕਾਲਕ) ਵਿਚ ਕਰਨਾ ਲੋਚਦੀ ਹੈ। ਇਸ ਪ੍ਰਸੰਗ ਵਿਚ ਗੋਪੀਚੰਦ ਨਾਰੰਗ ਲਿਖਦਾ ਹੈ :

> *ਸੰਰਚਨਾਵਾਦੀ ਚਿੰਤਕਾਂ ਦੀ ਵੱਡੀ ਗਿਣਤੀ ਨੇ ਸਾਹਿਤ ਕਲਾ ਕਿਰਤਾਂ ਦਾ ਅਧਿਐਨ ਇਸ ਤਰ੍ਹਾਂ ਕੀਤਾ ਹੈ ਕਿ ਉਨ੍ਹਾਂ ਸਿਧਾਂਤਾਂ ਤੇ ਨੇਮਾਂ ਅਥਵਾ ਨਜ਼ਰੋਂ ਉਹਲੇ ਉਨ੍ਹਾਂ ਸੰਬੰਧਾਂ ਦਾ ਪਤਾ ਲਾਇਆ ਜਾ ਸਕੇ, ਜਿਹੜੇ ਨਾਲ ਮਿਲਕੇ ਸਾਹਿਤਕ ਪਰੰਪਰਾ ਨੂੰ ਅਮੂਰਤ ਪ੍ਰਬੰਧ ਦਾ ਗਠਨ ਕਰਦੇ ਹਨ ਅਤੇ ਜਿਨ੍ਹਾਂ ਦੇ ਕਾਰਣ ਕੋਈ ਕਲਾ ਕਿਰਤ ਸਾਰਥਕ ਬਣਦੀ ਹੈ। ਅਰਥਾਤ ਸੰਰਚਨਾਵਾਦੀ ਵਿਹਾਰ ਦਾ ਉਦੇਸ਼ ਤੇ ਨਿਸ਼ਾਨਾ ਨਜ਼ਰੋਂ ਉਹਲੇ ਉਸ ਵਿਆਕਰਣ ਜਾਂ ਸਾਹਿਤ ਦੇ ਉਨ੍ਹਾਂ ਲੁਕਵੇਂ ਸਿਧਾਂਤਾਂ ਦੀ ਖੋਜ ਹੈ, ਜਿਨ੍ਹਾਂ ਦੇ ਰਾਹੀਂ ਸਾਹਿਤ ਬਤੌਰ ਸਾਹਿਤ ਆਕਾਰ ਗ੍ਰਹਿਣ ਕਰਦਾ ਹੈ।*[10]

ਇਹ ਉਪਰੋਕਤ ਦੋਵੇਂ ਰੂਪ-ਕੇਂਦਰਿਤ ਆਲੋਚਨਾ-ਪੱਧਤੀਆਂ ਹੀ ਅੱਗੇ ਨਵ-ਅਮਰੀਕੀ, ਚਿੰਨ੍ਹ-ਵਿਗਿਆਨ, ਆਧੁਨਿਕਤਾਵਾਦ, ਉੱਤਰ-ਸੰਰਚਨਾਵਾਦ ਤੇ ਉੱਤਰ-ਆਧੁਨਿਕਤਾਵਾਦ ਆਦਿ ਭਾਸ਼ਾ-ਵਿਗਿਆਨਕ ਮਾਡਲ 'ਤੇ ਆਧਾਰਿਤ ਆਲੋਚਨਾ-ਦ੍ਰਿਸ਼ਟੀਆਂ ਦਾ ਆਧਾਰ (ਸਵੀਕਾਰਕੇ ਜਾਂ ਕੁਝ ਸੁਧਾਰਕੇ) ਬਣਦੀਆਂ ਹਨ। ਇਹ ਸਾਰੀਆਂ ਅਜਿਹਾ ਸੁਤੰਤਰ ਸਾਹਿਤ-ਵਿਗਿਆਨ ਉਸਾਰਨ ਲਈ ਕਾਰਜਸ਼ੀਲ ਹਨ, ਜਿਹੜਾ ਆਪਣੇ ਵਿਕੇਂਦਰਮੁੱਖੀ ਸੁਭਾਅ ਕਾਰਨ ਸਮਾਜਕ, ਇਤਿਹਾਸਕ, ਮਨੋਵਿਗਿਆਨਿਕ ਧਾਰਨਾਵਾਂ ਤੇ ਵਿਚਾਰਧਾਰਕ ਸਰੋਕਾਰਾਂ ਤੋਂ ਮੁਕਤ ਨਿਰੋਲ ਸਾਹਿਤ ਦੇ ਅੰਤਰਮੁੱਖੀ ਅਧਿਐਨ ਉੱਤੇ ਆਧਾਰਿਤ ਹੋਵੇ। ਇਸ ਕਾਰਨ ਉਹ ਰਚਨਾਕਾਰ, ਪਾਠ ਤੇ ਪਾਠਕ ਦੇ ਸੰਬੰਧਾਂ ਵਿਚੋਂ ਕੇਵਲ ਪਾਠ ਦੀ ਨਿਰਪੇਖ-ਖ਼ੁਦਮੁਖ਼ਤਾਰ ਹੋਂਦ 'ਤੇ ਜ਼ੋਰ ਦਿੰਦੀਆਂ, ਪਾਠ ਨੂੰ ਪ੍ਰਸੰਗ ਨਾਲੋਂ ਸੰਪੂਰਨ ਰੂਪ ਵਿਚ ਨਿਖੇੜਦੀਆਂ ਹਨ ਅਤੇ ਪਾਠ ਨੂੰ ਨਿਰੋਲ ਭਾਸ਼ਾਈ ਕ੍ਰਿਤ ਮੰਨਦੀਆਂ ਰਚਨਾ-ਵਸਤੂ ਤੇ ਰਚਨਾ-ਦ੍ਰਿਸ਼ਟੀ ਨੂੰ ਇਕਮਾਤਰ ਰਚਨਾ-ਵਿਧੀ ਵਿਚ ਹੀ ਸੰਮਲਿਤ ਕਰਦੀਆਂ ਹਨ। ਨਿਰਸੰਦੇਹ ਇਨ੍ਹਾਂ ਆਲੋਚਨਾ-ਪੱਧਤੀਆਂ ਦੇ "ਉਦਭਵ ਦੇ ਕਾਰਣਾ, ਸਾਹਿਤ-ਚਿੰਤਨ ਦੇ ਵਿਸ਼ੇਸ਼ ਪਿਛੋਕੜ, ਅਧਿਐਨ ਮਾਡਲ, ਅਧਿਐਨ ਖੇਤਰ ਅਤੇ ਸਾਹਿਤ, ਸਮਾਜ, ਇਤਿਹਾਸ, ਸਾਹਿਤਕਤਾ ਅਤੇ ਸਾਹਿਤ-ਕਿਰਤ ਦੀ ਹੋਂਦ-ਵਿਧੀ ਸੰਬੰਧੀ ਜ਼ਰੂਰ ਹੀ ਕੁਝ ਅੰਤਰ ਪ੍ਰਾਪਤ ਹੁੰਦੇ ਹਨ। (ਪਰ)

ਇਨ੍ਹਾਂ ਅੰਤਰਾਂ ਦੇ ਬਾਵਜੂਦ ਇਨ੍ਹਾਂ ਵਿਚ ਸਿਧਾਂਤਕ ਅਤੇ ਵਿਚਾਰਧਾਰਕ ਸਾਂਝ ਵਧੇਰੇ ਦ੍ਰਿਸ਼ਟੀਗੋਚਰ ਹੁੰਦੀ ਹੈ।"[31] ਜਿਹੜੀ ਸਾਂਝ ਇਨ੍ਹਾਂ ਪ੍ਰਣਾਲੀਆਂ ਨੂੰ ਸਾਹਿਤ-ਸਿਰਜਨਾ ਦੇ ਸਮਾਜਕ-ਪ੍ਰਯੋਜਨ ਨੂੰ ਹਾਸ਼ੀਅਗਤ ਕਰਕੇ, ਆਪਣੇ ਵਿਚਾਰਧਾਰਕ ਸਰੋਕਾਰਾਂ ਅਧੀਨ ਸਥਾਪਿਤ ਦੀ ਸਥਾਪਤੀ ਲਈ ਕਾਰਜਸ਼ੀਲ ਕਰਦੀ ਹੈ। ਇਨ੍ਹਾਂ ਵਿਚਾਰਧਾਰਕ ਸਰੋਕਾਰਾਂ ਦੀ ਨਿਸ਼ਾਨਦੇਹੀ ਰੂਪ-ਕੇਂਦਰਿਤ ਪ੍ਰਣਾਲੀਆਂ ਦੇ ਜਟਿਲ ਤੇ ਅਸਪੱਸ਼ਟ ਸੰਕਲਪਾਂ ਜਿਵੇਂ ਰੂਪ, ਸੰਰਚਨਾ, ਮੋਟਿਫ, ਫੇਬੁਲਾ, ਸੁਚੇਤ, ਅਜਨਬੀਕਰਨ, ਥੀਮ ਵਿਗਿਆਨ, ਵਿਡੰਬਨਾ, ਸਤਹੀ ਤੇ ਗਹਿਨ ਸੰਰਚਨਾ, ਅੰਤਰਪਾਠਤਾ, ਬਹੁ-ਅਰਥਤਕਤਾ, ਪ੍ਰਵਚਨ, ਲੈਂਗ, ਪੈਰੋਲ, ਇਕਾਲਕ-ਦੁਕਾਲਕ, ਲੜੀਦਾਰ-ਕੜੀਦਾਰ ਆਦਿ ਦੁਆਰਾ ਵੀ ਹੁੰਦੀ ਹੈ, ਕਿਉਂਕਿ "ਲੇਖਕ ਦੀ ਜੀਵਨ-ਦ੍ਰਿਸ਼ਟੀ ਜਾਂ ਸੰਸਾਰ ਦ੍ਰਿਸ਼ਟੀ ਨਾਲ ਵੀ ਭਾਸ਼ਾ ਦਾ ਅਨਿੱਖੜ ਸੰਬੰਧ ਹੁੰਦਾ ਹੈ।"[32]

> *ਸਾਹਿਤ-ਸ਼ਾਸਤਰ ਦੇ ਇਹ ਦਾਵੇਦਾਰ ਸਾਹਿਤ ਨੂੰ ਸਮਾਜ, ਰਾਜਨੀਤੀ ਸੰਸਕ੍ਰਿਤੀ ਵਿਚ ਵਿਚਾਰਧਾਰਾ ਅਤੇ ਦੂਸਰੇ ਪਰਿਪੇਖਾਂ ਨਾਲੋਂ ਇਸ ਨੂੰ ਤੋੜ ਕੇ ਕੇਵਲ ਸਾਹਿਤ-ਕਿਰਤ ਵਜੋਂ ਗ੍ਰਹਿਣ ਕਰਦਿਆਂ ਆਪਣੀ ਪੈਟੀ ਬੁਰਜਵਾ ਵਿਚਾਰਧਾਰਾ ਦਾ ਪ੍ਰਗਟਾਵਾ ਵਿਗਿਆਨਕ ਸ਼ਬਦਾਵਲੀ ਦੇ ਪਰਦੇ ਹੇਠ ਕਰਦੇ ਹਨ।*[33]

ਇਸ ਤੋਂ ਇਲਾਵਾ ਰੂਪ-ਕੇਂਦਰਿਤ ਆਲੋਚਨਾ ਵਿਧੀਮੂਲਕ-ਅੰਤਰਮੁੱਖੀ ਪਰਿਪੇਖ ਨੂੰ ਮਹੱਤਤਾ ਦਿੰਦੀ ਹੋਈ ਗਲਪੀ-ਸਿਰਜਨਾ ਦੇ ਬਾਹਰਮੁੱਖੀ-ਪਰਿਪੇਖ ਨੂੰ ਸੁਚੇਤ ਪੱਧਰ 'ਤੇ ਸਵੀਕਾਰ ਕਰਨ ਤੋਂ ਇਨਕਾਰੀ, ਸਾਹਿਤ-ਸਿਰਜਨਾ ਦੀ ਰੂਪਗਤ-ਸੰਰਚਨਾ ਦਾ ਹੀ ਵਿਸ਼ਲੇਸ਼ਣ ਕਰਦੀ ਹੈ ਅਤੇ ਸਾਹਿਤ-ਸਿਰਜਨਾ ਦੇ ਸਮਾਜਕ-ਸਭਿਆਚਾਰਕ ਸੰਦਰਭ ਤੇ ਕੀਮਤ-ਪ੍ਰਬੰਧ ਨੂੰ ਨਕਾਰਦੀ, ਇਸ ਦੀ ਵਿਆਖਿਆ ਤੇ ਮੁੱਲਾਂਕਣ ਨੂੰ ਬੇਲੋੜਾ ਮੰਨਦੀ ਹੈ, ਜਿਹੜਾ ਕੇਵਲ ਅਪੂਰਨ ਆਲੋਚਨਾ ਪੱਧਤੀ ਦਾ ਹੀ ਲੱਛਣ ਹੈ।

ਇਸ ਪ੍ਰਕਾਰ ਸਮੁੱਚੇ ਰੂਪ ਵਿਚ ਆਲੋਚਨਾਤਮਿਕ ਕਾਰਜ ਸਾਹਿਤ-ਸਿਰਜਨਾ ਦੀ ਵਿਆਖਿਆ, ਵਿਸ਼ਲੇਸ਼ਣ ਤੇ ਮੁੱਲਾਂਕਣ ਦੁਆਰਾ ਉਸਦੇ ਸ਼੍ਰੇਣੀਗਤ ਵਿਚਾਰਧਾਰਾਈ ਖ਼ਾਸੇ ਨੂੰ ਅਗ੍ਰਭੂਮਿਤ ਕਰਦਾ ਹੋਇਆ ਖ਼ੁਦ ਵੀ ਕਿਸੇ ਨਾ ਕਿਸੇ ਵਿਚਾਰਧਾਰਾਈ ਸਰੋਕਾਰ ਦਾ ਧਾਰਨੀ ਹੁੰਦਾ ਹੈ। ਇਨ੍ਹਾਂ ਦੀ ਸੁਚੇਤ ਜਾਂ ਅਚੇਤ ਅਗਵਾਹੀ ਅਧੀਨ ਆਲੋਚਕ ਦੀ ਆਲੋਚਨਾ-ਦ੍ਰਿਸ਼ਟੀ ਦਾ ਨਿਰਮਾਣ ਹੁੰਦਾ ਹੈ ਅਤੇ ਆਲੋਚਕ ਸਮਾਜ ਅੰਦਰਲੇ ਚਲ ਰਹੇ ਬੌਧਿਕ ਸੰਘਰਸ਼ ਵਿਚ ਪ੍ਰਤੀਗਾਮੀ ਜਾਂ ਅਗਰਗਾਮੀ ਵਿਚਾਰਧਾਰਕ-ਸਰੋਕਾਰਾਂ ਅਧੀਨ ਕ੍ਰਮਵਾਰ ਸਥਾਪਤੀ ਜਾਂ ਵਿਸਥਾਪਤੀ ਦੇ ਹਿੱਤਾਂ ਲਈ ਕਾਰਜਸ਼ੀਲ ਮਹੱਤਵਪੂਰਤ ਭੂਮਿਕਾ ਨਿਭਾਉਂਦਾ ਹੈ। ਇਸ ਉਪਰੋਕਤ ਸੰਦਰਭ ਵਿਚ ਪੰਜਾਬੀ-ਆਲੋਚਨਾ ਵਿਚ ਵਿਕਸਤ ਹੋਈਆਂ ਵਿਭਿੰਨ ਆਲੋਚਨਾ-ਪੱਧਤੀਆਂ ਦੇ ਸਿਧਾਂਤਕ ਤੇ ਵਿਚਾਰਧਾਰਕ ਆਧਾਰ ਦੀ ਵੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ, ਕਿਉਂਕਿ ਪੰਜਾਬੀ ਆਚੋਚਨਾ ਤੇ ਇਸ ਦੇ ਅੰਤਰਗਤ ਪੰਜਾਬੀ ਗਲਪ-ਆਲੋਚਨਾ ਪ੍ਰਤੱਖ ਜਾਂ ਪ੍ਰੋਖ ਰੂਪ ਵਿਚ ਵਿਸ਼ਵ ਆਲੋਚਨਾ ਤੋਂ ਪ੍ਰੇਰਿਤ ਜਾਂ ਪ੍ਰਭਾਵਿਤ ਹੁੰਦੀ ਰਹੀ ਹੈ। ਭਾਵੇਂ ਪੰਜਾਬੀ ਆਲੋਚਨਾ ਜਾਂ ਗਲਪ-ਆਲੋਚਨਾ ਨੇ ਸੰਬੰਧਿਤ ਸਾਹਿਤ ਤੇ ਸਮਾਜ ਦੀ ਨਿਵੇਕਲੀ ਪ੍ਰਵਿਰਤੀ ਅਨੁਸਾਰ

ਵਿਸ਼ਵ-ਆਲੋਚਨਾ ਤੋਂ ਵੱਖਰੇ ਨਕਸ਼ ਜ਼ਰੂਰ ਧਾਰਨ ਕੀਤੇ ਹਨ। ਪ੍ਰੰਤੂ ਫਿਰ ਵੀ ਇਹ ਨਕਸ਼ ਕਿਸੇ ਵੀ ਪੱਧਰ 'ਤੇ ਵਿਸ਼ਵ-ਆਲੋਚਨਾ ਦੀਆਂ ਆਲੋਚਨਾ-ਪੱਧਤੀਆਂ ਤੋਂ ਖਿੜਕੇ ਜਾਂ ਨਿਖੜੇ ਹੋਏ ਨਹੀਂ ਹਨ। ਇਸ ਕਾਰਨ ਪੰਜਾਬੀ ਗਲਪ-ਆਲੋਚਨਾ ਦੇ ਵਿਚਾਰਧਾਰਕ ਸਰੋਕਾਰਾਂ ਦੀ ਸਪੱਸ਼ਟ ਪਛਾਣ ਲਈ ਉਪਰੋਕਤ ਕੀਤੇ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਦੇ ਵਿਸ਼ਲੇਸ਼ਣ ਅਨੁਸਾਰ ਅਚੇਤ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਵਾਲੀਆਂ ਆਲੋਚਨਾ-ਪੱਧਤੀਆਂ/ਆਲੋਚਕਾਂ ਨੂੰ ਵਿਸ਼ੇਸ਼ਣੀ ਪੰਜਾਬੀ ਗਲਪ-ਆਲੋਚਨਾ ਅਧੀਨ ਰੱਖਿਆ ਜਾ ਸਕਦਾ ਹੈ, ਜਿਸ ਅਧੀਨ 'ਕਲਾ ਕਲਾ ਲਈ' ਤੇ 'ਕਲਾ ਸਮਾਜ ਲਈ' ਦੇ ਪਰਸਪਰ ਵਿਰੋਧੀ ਵਿਚਾਰਧਾਰਕ ਸਰੋਕਾਰ ਦੀ ਪ੍ਰਤੱਖ ਜਾਂ ਪ੍ਰੋਖ ਸ਼ਮੂਲੀਅਤ ਹੋ ਸਕਦੀ ਹੈ। ਇਸੇ ਤਰ੍ਹਾਂ ਹੀ ਸੁਚੇਤ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਵਾਲੀਆਂ ਆਲੋਚਨਾ-ਪੱਧਤੀਆਂ/ਆਲੋਚਕਾਂ ਨੂੰ ਆਦਰਸ਼ਵਾਦੀ/ਅਧਿਆਤਮਵਾਦੀ ਜਾਂ 'ਕਲਾ ਕਲਾ ਲਈ' ਦੇ ਪ੍ਰਤੀਮਾਨਾਂ ਵਾਲੀਆਂ ਰੂਪ-ਕੇਂਦਰਿਤ ਪੰਜਾਬੀ ਗਲਪ-ਆਲੋਚਨਾ ਅਤੇ ਪਦਾਰਥਵਾਦੀ ਜਾਂ 'ਕਲਾ ਸਮਾਜ ਲਈ' ਦੇ ਪ੍ਰਤੀਮਾਨਾਂ ਵਾਲੀਆਂ ਆਲੋਚਨਾ-ਪੱਧਤੀਆਂ ਨੂੰ ਸਮਾਜ-ਕੇਂਦਰਿਤ ਪੰਜਾਬੀ ਗਲਪ-ਆਲੋਚਨਾ ਦੇ ਸਿਰਲੇਖ ਅਧੀਨ ਸ਼ਾਮਿਲ ਕਰਕੇ ਵਿਚਾਰਿਆ ਜਾ ਸਕਦਾ ਹੈ ਤੇ ਪੰਜਾਬੀ ਗਲਪ-ਆਲੋਚਨਾ ਦੇ ਵਿਚਾਰਧਾਰਕ ਸਰੋਕਾਰਾਂ ਦਾ ਸਪੱਸ਼ਟ ਵਿਸ਼ਲੇਸ਼ਣ ਤੇ ਮੁੱਲਾਂਕਣ ਕੀਤਾ ਜਾ ਸਕਦਾ ਹੈ।

**ਵਿਸ਼ੇਸ਼ਣੀ ਗਲਪ-ਆਲੋਚਨਾ :**

ਵਿਸ਼ੇਸ਼ਣੀ ਗਲਪ-ਆਲੋਚਨਾ ਕਿਸੇ ਭਾਸ਼ਾ ਦੇ ਆਲੋਚਨਾਤਮਿਕ-ਅਨੁਸ਼ਾਸ਼ਨ ਦੇ ਇਤਿਹਾਸ ਵਿਚ ਪ੍ਰਥਮ ਪੱਧਰ ਦੀ ਆਲੋਚਨਾ ਹੁੰਦੀ ਹੈ। ਇਸ ਨੂੰ ਆਲੋਚਨਾਤਮਿਕ ਪਰੰਪਰਾ ਦੇ ਅਭਾਵ ਕਾਰਨ ਕਿਸੇ ਸਿਧਾਂਤਾਂ ਜਾਂ ਸੰਕਲਪਾਂ ਦੀ ਪ੍ਰਾਪਤੀ ਹੋਣ ਦੀ ਬਜਾਇ ਨਿਰੋਲ ਸਿਰਜਨਾਤਮਿਕ ਅਮਲ ਦੀ ਹੀ ਪ੍ਰਾਪਤੀ ਹੁੰਦੀ ਹੈ। ਇਸ ਅਧੀਨ ਕਿਸੇ ਸਿਧਾਂਤਕ-ਮਾਡਲ ਦੀ ਅਣਹੋਂਦ ਕਾਰਨ ਆਲੋਚਕ ਆਪਣੇ ਕਲਾਤਮਿਕ ਤੇ ਨਿੱਜੀ ਤਜਰਬਿਆਂ ਦੀ ਹਦਬੰਦੀ ਅਧੀਨ ਅਤੇ ਲੇਖਕ ਦੀਆਂ ਹੋਰਨਾ ਰਚਨਾਵਾਂ ਨੂੰ ਧਿਆਨ ਵਿਚ ਰੱਖਕੇ ਆਪਣੀਆਂ ਉਨ੍ਹਾਂ ਉਤੇਜਿਤ ਭਾਵਨਾਵਾਂ ਤੇ ਮਨੋਬਿਰਤੀਆਂ ਦਾ ਵਿਵੇਚਨ ਵਿਸ਼ੇਸ਼ਣੀ ਭਾਸ਼ਾ ਦੁਆਰਾ ਕਰਦਾ ਹੈ, ਜਿਹੜੀਆਂ ਸੰਬੰਧਿਤ ਗਲਪੀ-ਸਿਰਜਨਾ ਨੇ ਆਲੋਚਕ ਦੇ ਮਨ ਵਿਚ ਉਜਾਗਰ ਕੀਤੀਆਂ ਹੁੰਦੀਆਂ ਹਨ। ਅਜਿਹਾ ਕਰਦੇ ਸਮੇਂ ਆਲੋਚਕ ਆਪਣੀ ਸ਼੍ਰੇਣੀਗਤ-ਸਮਾਜਕ ਹੋਂਦ ਵਿਚੋਂ ਉਪਜੀ ਅਸੰਗਠਿਤ ਤੇ ਅਚੇਤ ਆਲੋਚਨਾ-ਦ੍ਰਿਸ਼ਟੀ ਦੇ ਸਹਾਰੇ ਕੇਵਲ ਸਾਹਿਤਕ ਵਿਵੇਕ (literary conscience) 'ਤੇ ਆਸ਼ਰਿਤ ਹੁੰਦਾ ਹੈ ਤੇ ਜਿਸ ਕਾਰਨ ਉਹ ਗਲਪ-ਆਲੋਚਨਾ, ਗਲਪ-ਇਤਿਹਾਸ, ਗਲਪ-ਸਿਧਾਂਤ ਅਤੇ ਗਲਪ-ਖੋਜ ਵਿਚਕਾਰ ਨਿਖੇੜਾ ਕਰਨ ਤੋਂ ਵੀ ਅਸਮਰੱਥ ਰਹਿੰਦਾ ਹੈ। ਇਸ ਨਿਸ਼ਚਿਤ ਦਿਸ਼ਾ ਦੇ ਅਭਾਵ ਕਾਰਨ ਵਿਸ਼ੇਸ਼ਣੀ ਆਲੋਚਨਾਤਮਿਕ ਕਾਰਜ ਅਸਪੱਸ਼ਟ, ਧੁੰਦਲਾ ਜਾਂ ਅਰਾਜਕਤਾ ਦੀ ਪੱਧਰ ਤੱਕ ਅਸੰਗਠਿਤ ਪ੍ਰਵਿਰਤੀ ਦਾ ਧਾਰਨੀ ਹੋ ਜਾਂਦਾ ਹੈ।

> *ਇਸ ਵਿਧੀ ਅਨੁਸਾਰ ਆਲੋਚਕ ਕਿਸੇ ਰਚਨਾ ਨੂੰ ਪੜ੍ਹ ਕੇ ਆਪਣੇ ਮਨ ਵਿਚ ਉਪਜੇ ਭਾਵੁਕ-ਪ੍ਰਤੀਕਰਮ ਨੂੰ ਜਾਂ ਪ੍ਰਭਾਵ ਨੂੰ ਉਲੀਕ ਦੇਂਦਾ ਹੈ। ਜੇ ਕਿਸੇ*

*ਰਚਨਾ ਦੇ ਪਾਠ ਤੋਂ ਉਸ ਨੇ ਰਸ ਮਾਣਿਆ ਹੋਵੇ ਤਾਂ ਉਹ ਉਸ ਦੀ ਪ੍ਰਸੰਸਾ ਕਰ ਦੇਂਦਾ ਹੈ, ਜੇ ਉਸ ਨੂੰ ਰਚਨਾ ਨੇ ਕੋਈ ਆਨੰਦ ਨਹੀਂ ਦਿੱਤਾ ਤਾਂ ਉਹ ਉਸ ਨੂੰ ਨਿੰਦ ਦੇਂਦਾ ਹੈ, ਘਟੀਆ ਆਖ ਕੇ ਰੱਦ ਕਰ ਦੇਂਦਾ ਹੈ।*[34]

ਇਥੇ ਇਹ ਗੱਲ ਧਿਆਨਯੋਗ ਹੈ ਕਿ ਵਿਸ਼ੇਸ਼ਣੀ ਗਲਪ-ਆਲੋਚਨਾ ਆਲੋਚਕ ਦੇ ਨਿੱਜੀ ਨਿਰਣਿਆਂ 'ਤੇ ਆਧਾਰਿਤ ਕਿਸੇ ਬਾਹਰਮੁੱਖੀ ਸਿਧਾਂਤ ਜਾਂ ਚਿੰਤਨਧਾਰਾ ਤੋਂ ਨਿਰਲੇਪ ਹੁੰਦੀ ਹੋਈ, ਗਲਪੀ-ਸਿਰਜਨਾ ਦਾ ਸਰਵਾਂਗੀ ਤੇ ਵਿਗਿਆਨਕ ਅਧਿਐਨ ਕਰਨ ਵਿਚ ਸਦਾ ਅਸਮਰੱਥ ਰਹਿੰਦੀ ਹੈ। ਇਸ ਦਾ ਕਾਰਨ ਇਹ ਹੁੰਦਾ ਹੈ ਕਿ ਇਸ ਆਲੋਚਨਾ-ਪੱਧਤੀ ਅਧੀਨ ਗਲਪੀ-ਸਿਰਜਨਾ ਦਾ ਅਧਿਐਨ ਕਰਦਾ ਹੋਇਆ ਆਲੋਚਕ ਕੇਵਲ ਉਹੀ ਪ੍ਰਭਾਵ ਪ੍ਰਗਟ ਕਰਦਾ ਹੈ ਜਿਨ੍ਹਾਂ ਨੂੰ ਉਸ ਦੀ ਚੇਤਨਾ ਨੇ ਵਧੇਰੇ ਤੀਬਰਤਾ ਤੇ ਤੀਖਣਤਾ ਨਾਲ ਗ੍ਰਹਿਣ ਕੀਤਾ ਹੁੰਦਾ ਹੈ ਤੇ ਜਿਹੜੇ ਪ੍ਰਭਾਵ ਨੂੰ ਦੂਜੇ ਵਿਅਕਤੀ ਆਪਣੇ ਵੱਖਰੇ ਵਿਅਕਤਿਤਵ ਕਾਰਨ ਨਜ਼ਰ-ਅੰਦਾਜ਼ ਕਰ ਸਕਦੇ ਹਨ। ਇਸ ਤੋਂ ਇਲਾਵਾ ਵਿਸ਼ੇਸ਼ਣੀ ਆਲੋਚਨਾ ਨਾਲ ਸੰਬੰਧਿਤ ਆਲੋਚਕ ਆਪਣੇ ਸਾਹਿਤ-ਵਿਵੇਕ ਅਧੀਨ 'ਕਲਾ ਕਲਾ ਲਈ' ਤੇ 'ਕਲਾ ਸਮਾਜ ਲਈ' ਦੇ ਮਿਸ਼ਰਤ ਤੇ ਅਪੂਰਨ ਸਿਧਾਂਤਾਂ ਦਾ ਅਨੁਆਈ ਹੀ ਹੁੰਦਾ ਹੈ, ਜਿਸ ਕਾਰਨ ਉਹ ਗਲਪੀ-ਸਿਰਜਨਾ ਤੇ ਵਸਤੂ-ਜਗਤ ਦੇ ਪਰਸਪਰ ਸੰਬੰਧਾਂ ਨੂੰ ਆਂਗਿਕ ਰੂਪ ਵਿਚ ਸਵੀਕਾਰ ਕਰਦਾ ਹੋਇਆ, ਗਲਪੀ-ਸਿਰਜਨਾ ਦੀ ਰੂਪ ਸੰਰਚਨਾ ਵਿਚਲੇ ਤੱਤਾਂ ਦਾ ਅਧਿਐਨ ਵਿਸ਼ੇਸ਼ਣੀ ਜਾਂ ਅਲੰਕਾਰਕ ਭਾਸ਼ਾ ਰਾਹੀਂ ਪੇਸ਼ ਕਰਦਾ ਹੈ।

ਪ੍ਰੰਤੂ ਇਸ ਦੇ ਬਾਵਜੂਦ ਵੀ ਇਸ ਆਲੋਚਨਾ ਵਿਧੀ ਦੀ ਸਾਰਥਕਤਾ ਤੇ ਅਚੇਤ ਵਿਚਾਰਧਾਰਕ ਸਰੋਕਾਰਾਂ ਦੀ ਆਪਣੀ ਵਿਸ਼ੇਸ਼ ਮਹੱਤਤਾ ਹੁੰਦੀ ਹੈ, ਕਿਉਂਕਿ ਇਸ ਦੁਆਰਾ ਕਿਸੇ ਵੀ ਭਾਸ਼ਾ ਦੇ ਸ਼ਾਸਤਰੀ-ਅਧਿਐਨ ਦਾ ਮੁੱਢ ਬੱਝਦਾ ਹੈ ਤੇ ਜਿਹੜਾ ਬਾਅਦ ਵਿਚ ਸਾਹਿਤ-ਸਿਰਜਨਾ ਨਾਲ ਸੰਵਾਦ ਰਚਾਉਂਦਾ ਵਿਕਾਸ ਕਰਦਾ ਹੈ। ਇਸ ਸੰਦਰਭ ਵਿਚ ਜੇਕਰ "ਸਾਹਿਤ ਤੇ ਸਾਹਿਤ ਆਲੋਚਨਾ ਦਾ ਸੰਬੰਧ ਸਾਹਿਤ ਸਿਰਜਨਾ ਜਿਨ੍ਹਾਂ ਹੀ ਪੁਰਾਣਾ ਹੈ"[35] ਤਾਂ ਪੰਜਾਬੀ ਗਲਪ-ਆਲੋਚਨਾ ਦੇ ਪ੍ਰਥਮ ਰੂਪ ਵਿਸ਼ੇਸ਼ਣੀ ਗਲਪ-ਆਲੋਚਨਾ ਦਾ ਆਰੰਭ ਵੀ ਪੰਜਾਬੀ ਗਲਪ-ਸਿਰਜਨਾ ਦੀ ਹੋਂਦ ਵਿਚੋਂ ਹੀ ਤਲਾਸ਼ਿਆ ਜਾ ਸਕਦਾ ਹੈ। ਪੰਜਾਬੀ ਗਲਪ-ਸਿਰਜਨਾ ਅਧੀਨ ਅਨੁਵਾਦਿਤ ਜਾਹਨ ਬਨੀਅਰ (John Bunyan) ਦੇ ਨਾਵਲ ***ਮਸੀਹ ਮੁਸਾਫਿਰ ਦੀ ਯਾਤਰਾ*** (1859) ਤੇ ਅਗਿਆਤ ਨਾਵਲਕਾਰ ਦੀ ਰਚਨਾ ***ਜਯੋਤਿਰਦੁਯ*** (1982) ਨੂੰ ਜੇਕਰ ਪਰੋਖੇ ਕਰ ਦਿੱਤਾ ਜਾਵੇ ਤਾਂ ਭਾਈ ਵੀਰ ਸਿੰਘ ਦੇ ਨਾਵਲ ***ਸੁੰਦਰੀ*** (1898) ਦੀ ਭੂਮਿਕਾ ਵਿਚਲੇ ਸਵੈ-ਕਥਨਾਂ ਨੂੰ ਪੰਜਾਬੀ ਗਲਪ-ਆਲੋਚਨਾ ਦਾ ਪ੍ਰਥਮ ਰੂਪ ਸਵੀਕਾਰਿਆ ਜਾ ਸਕਦਾ ਹੈ। ਇਸ ਭੂਮਿਕਾ ਵਿਚ ਭਾਈ ਵੀਰ ਸਿੰਘ ਤਤਕਾਲੀਨ ਸਮਾਜਕ ਮਸਲਿਆਂ ਨੂੰ ਨਜਿਠਦਾ ਹੋਇਆ, ਨਾਵਲ ਦੇ ਸ੍ਰੋਤ ਤੇ ਉਦੇਸ਼ ਬਾਰੇ ਚਰਚਾ ਕਰਦਾ ਆਪਣੇ ਦ੍ਰਿਸ਼ਟੀਕੋਣ ਬਾਰੇ ਵੀ ਸੰਕੇਤ ਦਿੰਦਾ ਹੈ। ਜਿਵੇਂ ਉਹ ਸੁੰਦਰੀ ਨਾਵਲ ਵਿਚ ਲਿਖਦਾ ਹੈ :

*ਸੁੰਦਰੀ ਦੇ ਸਮਾਚਾਰ ਅਰ ਖਾਲਸੇ ਦੇ ਹੋਰ ਹਾਲਾਤ ਜੋ ਇਸ ਪੁਸਤਕ ਵਿਚ ਲਿਖੇ ਗਏ ਹਨ ਅਸਾਂ, 'ਪੰਥ ਪ੍ਰਕਾਸ਼', 'ਖਾਲਸਾ ਤਾਰੀਖ' ਅਤੇ ਹੋਰ ਕਈ ਇਤਿਹਾਸਾਂ, ਅਰ ਬਿਰਧ ਤੀਵੀਆਂ-ਪੁਰਖਾਂ ਤੋਂ ਸੁਣ ਕੇ ਕੱਠੇ ਕਰਕੇ ਲਿਖੇ*

*ਹਨ।.......ਇਸ ਪੁਸਤਕ ਦੇ ਲਿਖਣ ਤੋਂ ਸਾਡਾ ਤਾਤਪਰਜ਼ ਇਹ ਹੈ ਕਿ ਪੁਰਾਣੇ ਸਮਾਚਾਰ ਪੜ੍ਹ ਕੇ, ਸੁਣਕੇ, ਸਿੱਖ ਲੋਕ ਆਪਣੇ ਧਰਮ ਵਿੱਚ ਪੱਕੇ ਹੋਣ।*[36]

ਇਸ ਪ੍ਰਕਾਰ ਹੀ ਭਾਈ ਵੀਰ ਸਿੰਘ ਦੇ ਉਤਰਾਧਿਕਾਰੀ ਨਾਵਲਕਾਰ ਮੋਹਨ ਸਿੰਘ ਵੈਦ ਤੇ ਚਰਨ ਸਿੰਘ ਸ਼ਹੀਦ ਦੇ ਨਾਵਲਾਂ ਦੀਆਂ ਭੂਮਿਕਾਵਾਂ ਵਿਚ ਵੀ ਆਰੰਭਿਕ ਗਲਪੀ-ਆਲੋਚਨਾ ਦੇ ਅੰਸ਼ ਮਿਲਦੇ ਹਨ। ਇਹ ਅੰਸ਼ ਭਾਈ ਵੀਰ ਸਿੰਘ ਦੇ ਸਵੈ-ਕਥਨਾਂ ਦੀ ਅਧਿਆਤਮਵਾਦੀ ਪ੍ਰਵਿਰਤੀ ਨਾਲੋਂ ਨਿਖੜੇ ਹੋਏ ਭਾਵੇਂ ਬਿਲਕੁਲ ਨਹੀਂ ਪ੍ਰੰਤੂ ਨਿਖਰੇ ਹੋਏ ਜ਼ਰੂਰ ਹਨ। ਇਨ੍ਹਾਂ ਨਿਖਰੇ ਰੂਪਾਂ ਅਧੀਨ ਨਿਰੋਲ ਧਾਰਮਿਕ ਮੁਹਾਂਦਰੇ ਨੂੰ ਤਿਆਗਕੇ ਵਿਕੋਲਿਤਰੇ ਰੂਪ ਵਿਚ ਸਵਦੇਸ਼ੀ ਭਾਸ਼ਾ ਦੀ ਮਹੱਤਤਾ, ਨੈਤਿਕਤਾ, ਸਾਹਿਤਕ ਪੁਸਤਕਾਂ ਦੇ ਮਹੱਤਵ, ਅਸ਼ਲੀਲ ਪੁਸਤਕਾਂ ਦੇ ਤਿਆਗ ਤੇ ਵਿਕੋਲਿਤਰੇ ਰੂਪ ਵਿਚ ਗਲਪ/ਸਾਹਿਤ ਸਿਧਾਂਤ ਤੇ ਵਿਚਾਰਕ ਪੱਖ ਬਾਰੇ ਵੀ ਚਰਚਾ ਕੀਤੀ ਗਈ ਮਿਲਦੀ ਹੈ। ਭਾਵੇਂ ਇਹ ਚਰਚਾ ਆਪਣੇ ਸਤਹੀ ਸੁਭਾਅ ਕਾਰਨ ਸਮਕਾਲੀ ਆਲੋਚਨਾਤਮਿਕ ਮਾਪਦੰਡਾਂ ਅਨੁਸਾਰ ਤਾਰਕਿਕ ਪ੍ਰਤੀਤ ਨਹੀਂ ਹੁੰਦੀ, ਪਰ ਤਤਕਾਲੀਨ ਸਮੇਂ ਅਧੀਨ ਵਿਸ਼ੇਸ਼ ਮਹੱਤਤਾ ਦੀ ਧਾਰਨੀ ਸੀ, ਕਿਉਂਕਿ ਇਨ੍ਹਾਂ ਭੂਮਿਕਾਗਤ ਚਰਚਾਵਾਂ ਅਧੀਨ ਪਾਠਕਾਂ ਲਈ ਗਲਪੀ-ਸਿਰਜਨਾ ਦੇ ਅਰਥਾਂ ਨੂੰ ਸਮਝਣ ਲਈ ਸੰਕੇਤ ਸੰਚਾਲਿਤ ਕੀਤੇ ਗਏ ਹਨ। ਇਨ੍ਹਾਂ ਦੀ ਮਹੱਤਤਾ ਮੋਹਨ ਸਿੰਘ ਵੈਦ ਦੇ ਇਸ ਕਥਨ ਨਾਲ ਹੋਰ ਵੀ ਸਪੱਸ਼ਟ ਹੋ ਜਾਂਦੀ ਹੈ, ਜਿਸ ਅਧੀਨ ਉਹ ਅਚੇਤ ਰੂਪ ਵਿਚ ਪੁਸਤਕਾਂ ਦੇ ਵਿਚਾਰਧਾਰਕ ਪੱਖ ਬਾਰੇ ਲਿਖਦਾ ਹੈ :

*ਜਿਸ ਤਰ੍ਹਾਂ ਗੰਦੀਆਂ ਮੰਦੀਆਂ ਪੁਸਤਕਾਂ ਦਾ ਜ਼ਹਰ ਭਯਾਨਕ ਤੋਂ ਭਯਾਨਕ ਸਰਪ ਜਾਂ ਬਿੱਛੂ ਆਦਿ ਦੇ ਜ਼ਹਰ ਤੋਂ ਵੀ ਮਾਰੂ ਹੁੰਦਾ ਹੈ ਇਸੇ ਤਰਾਂ ਉੱਤਮ ਉਪਦੇਸ਼ ਵਾਲੀਆਂ ਪੁਸਤਕਾਂ ਦਾ ਵਿਹਾਰ, ਹਰਕਤਾਂ ਦੀਆਂ ਬੁਰਿਆਈਆਂ ਤੇ ਹਰਕਤਾਂ ਦੇ ਦੁੱਖਾਂ ਤੋਂ ਬਚਾਵਣ ਵਾਸਤੇ ਸਹਾਈ ਦਾਰੂ ਹੈ।*[37]

ਇਸ ਤਰ੍ਹਾਂ ਹੀ ਚਰਨ ਸਿੰਘ ਸ਼ਹੀਦ ਨੇ ਆਪਣੇ ਕਹਾਣੀ ਸੰਗ੍ਰਹਿ ***ਹਸਦੇ ਹੰਝੂ*** ਦੀ ਭੂਮਿਕਾ ਵਿਚ ਵਿਕੋਲਿਤਰੇ ਕਹਾਣੀ ਸਿਧਾਂਤਾਂ ਦੀ ਚਰਚਾ ਕਰਦੇ ਹੋਏ, *'ਮਾਸਟਰ ਪੀਸੀਜ਼ ਸ਼ੌਰਟ ਸਟੋਰੀਜ਼'* ਤੇ *'ਦੀ ਆਰਟ ਆਫ਼ ਸਟੋਰੀ ਰਾਈਟਿੰਗ'* ਵਰਗੀਆਂ ਪੱਛਮੀ ਕਹਾਣੀ-ਵਿਧਾ ਨਾਲ ਸੰਬੰਧਿਤ ਪੁਸਤਕਾਂ ਦਾ ਜ਼ਿਕਰ ਕੀਤਾ ਹੈ। ਇਹ ਪੰਜਾਬੀ ਗਲਪ-ਆਲੋਚਨਾ ਦੇ ਆਧਾਰਾਂ ਨੂੰ ਪੱਛਮੀ ਮਾਡਲ ਅਨੁਸਾਰ ਢਾਲਣ ਦਾ ਸੁਚੇਤ ਯਤਨ ਹੋਣ ਦੇ ਨਾਲ ਨਾਲ ਕਹਾਣੀ-ਵਿਧਾ ਨੂੰ ਉਸ ਦੀ ਸੰਖੇਪਤਾ ਦੇ ਗੁਣ ਰਾਹੀਂ ਪਹਿਲੀ ਵਾਰ ਪਹਿਚਾਨਣ ਦਾ ਯਤਨ ਵੀ ਹੈ। ਇਸ ਸੰਦਰਭ ਵਿਚ ਚਰਨ ਸਿੰਘ ਸ਼ਹੀਦ ਆਪਣੀ ਪੁਸਤਕ ***ਹਸਦੇ ਹੰਝੂ*** ਦੀ ਭੂਮਿਕਾ ਵਿਚ ਲਿਖਦਾ ਹੈ :

*ਪੰਜਾਬੀ ਵਿਚ ਵਧੀਆ ਸੰਖੇਪ ਕਹਾਣੀਆਂ ਦੀਆਂ ਪੁਸਤਕਾਂ ਬਹੁਤ ਹੀ ਥੋੜੀਆਂ ਛਪੀਆਂ ਹਨ। ਇਸ ਲਈ ਨਿਸ਼ਚਾ ਹੈ ਕਿ ਇਹ ਪੁਸਤਕ ਸੰਖੇਪ ਕਹਾਣੀਆਂ ਵਿੱਚ ਇੱਕ ਨਵਾਂ ਰਸਤਾ ਪੈਦਾ ਕਰੇਗੀ। ਇਸ ਵਿੱਚ ਖਾਸ ਗੱਲ ਏਹ ਰੱਖੀ ਗਈ ਹੈ ਕਿ ਕੋਈ ਵਾਰਤਕ ਕਹਾਣੀ ਛੋਟੇ ਪੰਜ ਸਫ਼ਿਆਂ ਤੋਂ ਵੱਡੀ ਨਹੀਂ।*[38]

ਇਸ ਪ੍ਰਕਾਰ ਭਾਈ ਵੀਰ ਸਿੰਘ ਤੇ ਉਸ ਦੇ ਅਨੁਆਈਆਂ ਨੇ ਗਲਪ-ਸਿਧਾਂਤ ਨੂੰ ਵਿਕਸਤ ਕਰਨ ਵਿਚ ਵਿਸ਼ੇਸ਼ ਯੋਗਦਾਨ ਪਾਇਆ ਹੈ। ਪਰ ਉਨ੍ਹਾਂ ਦੀ ਆਲੋਚਨਾ-ਦ੍ਰਿਸ਼ਟੀ ਦਾ ਅਚੇਤ ਵਿਚਾਰਧਾਰਕ ਆਧਾਰ ਅਧਿਆਤਮਵਾਦੀ/ਵਿਚਾਰਵਾਦੀ ਚਿੰਤਨਧਾਰਾ ਤੋਂ ਹੀ ਪ੍ਰੇਰਿਤ ਹੈ। ਇਸ ਪ੍ਰੇਰਣਾ ਅਧੀਨ ਉਹ ਗਲਪੀ-ਸਿਰਜਨਾ ਨੂੰ ਵਸਤੂ-ਯਥਾਰਥ ਨਾਲੋਂ ਤੋੜਕੇ ਵੇਖਦੇ ਹੋਏ, ਸਿਰਜਨਾਤਮਿਕ ਕਾਰਜ ਨੂੰ ਦੈਵੀ ਪ੍ਰੇਰਣਾ ਮੰਨਦੇ ਹਨ ਤੇ ਗਲਪੀ-ਸਿਰਜਨਾ ਦਾ ਪ੍ਰਯੋਜਨ ਅਧਿਆਤਮਵਾਦੀ ਸਰੋਕਾਰਾਂ ਦਾ ਪ੍ਰਚਾਰ ਕਰਨਾ ਹੀ ਨਿਸ਼ਚਿਤ ਕਰਦੇ ਹਨ ਜਾਂ ਸਮਾਜਕ ਸੁਧਾਰਾਂ ਨੂੰ ਵਿਚਾਰਵਾਦੀ/ਵਿਅਕਤੀਵਾਦੀ ਸਰੋਕਾਰਾਂ ਨਾਲ ਲਾਗੂ ਕਰਨਾ ਲੋਚਦੇ ਹਨ। ਇਸ ਕਾਰਨ ਹੀ ਉਹ ਗੁਰਮਤਿ ਸਾਹਿਤ ਦੀ ਪਰੰਪਰਾ ਤੋਂ ਪ੍ਰੇਰਿਤ ਹੋਕੇ ਵੀ ਉਸ ਦੇ "ਮਨੁੱਖਤਾ-ਹਿਤੈਸ਼ੀ ਪ੍ਰਤਿਬੱਧਤਾ ਨੂੰ ਨਹੀਂ ਅਪਣਾ ਸਕੇ। ਨਤੀਜੇ ਵਜੋਂ ਗੁਰੂ ਕਾਵਿ-ਪਰੰਪਰਾ ਦੇ ਕਠਿਨ ਰੂਪ ਵਿਚ ਅਨੁਸਾਰੀ ਹੋਣ ਦੇ ਬਾਵਜੂਦ ਵੀ ਭਾਈ ਵੀਰ ਸਿੰਘ (ਤੇ ਉਸ ਦੇ ਸਾਥੀ) ਗੁਰੂ-ਕਾਵਿ ਦੇ ਸਾਹਿਤ ਸਿਧਾਂਤਾਂ ਨੂੰ ਸਥਾਪਿਤ ਕਰਨ ਦੀ ਥਾਂ ਖੋਖਲੇ ਆਦਰਸ਼ਵਾਦੀ ਕਾਵਿ-ਸਿਧਾਂਤ ਦੀ ਪੁਨਰ ਸਥਾਪਤੀ ਕਰਨ ਲਈ ਯਤਨਸ਼ੀਲ ਰਹੇ ਹਨ।"[39] ਇਸ ਤੋਂ ਅੱਗੇ ਨਾਨਕ ਸਿੰਘ ਨੇ ਆਪਣੇ ਨਾਵਲਾਂ ਦੀ ਭੂਮਿਕਾ ਵਿਚ ਸਵੈ-ਕਥਨਾਂ ਦੁਆਰਾ ਨਿਰਸੰਦੇਹ ਭਾਈ ਵੀਰ ਸਿੰਘ ਤੇ ਉਸ ਦੇ ਅਨੁਆਈਆਂ ਤੋਂ ਵਿੱਥ ਸਥਾਪਿਤ ਕੀਤੀ ਹੈ। ਜਿਸ ਨਾਲ ਉਸ ਨੇ ਨਾਵਲ ਦੇ ਉਦੇਸ਼, ਸਾਹਿਤਕਾਰ ਸੰਬੰਧੀ ਵਿਚਾਰ, ਨਾਵਲ ਵਿਚ ਪੇਸ਼ ਪੰਜਾਬ ਦੇ ਇਤਿਹਾਸ, ਨਾਵਲ ਦੇ ਵਿਸ਼ੇ, ਪਾਤਰ ਤੇ ਪਾਤਰ ਸਿਰਜਨਾ, ਭਾਸ਼ਾ ਅਤੇ ਸ਼ੈਲੀ ਆਦਿ ਸੰਬੰਧੀ ਵਿਚਾਰ ਵਿਅਕਤ ਕਰਦਿਆਂ ਭਾਵੇਂ ਤੱਤਵਾਦੀ-ਆਲੋਚਨਾ ਦਾ ਆਧਾਰ ਤਿਆਰ ਕੀਤਾ ਹੈ। ਪ੍ਰੰਤੂ ਉਸਦੀ ਆਲੋਚਨਾ ਦਾ ਵਿਚਾਰਧਾਰਕ ਆਧਾਰ ਵੀ ਉਸਦੀ ਨਾਵਲ-ਦ੍ਰਿਸ਼ਟੀ ਵਾਂਗ ਸ਼ੁੱਧ ਵਿਚਾਰਵਾਦੀ ਹੈ, ਜਿਸ ਅਧੀਨ ਉਹ ਵਿਅਕਤੀ ਚਰਿਤਰ ਵਿਚਲੇ ਪਰਿਵਰਤਨ ਨੂੰ ਨਿਰੋਲ ਵਿਚਾਰਾਂ 'ਤੇ ਆਧਾਰਿਤ ਮੰਨਦਾ ਹੋਇਆ, ਨਾਵਲੀ-ਪਾਤਰਾਂ ਨੂੰ ਮੱਧਕਾਲੀ ਚੇਤਨਾ ਦੇ 'ਚੰਗੇ-ਮਾੜੇ' ਤੇ 'ਕਾਇਆ ਕਲਪ' ਦੇ ਪ੍ਰਤੀਮਾਨਾਂ ਅਧੀਨ ਰੱਖਕੇ ਕਹਿੰਦਾ ਹੈ ਕਿ "ਮੈਨੂੰ ਅਜਿਹੇ ਕਰੈਕਟਰ ਥਾਪਣੇ ਪਸੰਦ ਨਹੀਂ ਜਿਨ੍ਹਾਂ ਵਿੱਚ ਉਚਾਈ ਨਿਵਾਈ ਆ ਹੀ ਨਾ ਸਕੇ। ਅਰਥਾਤ ਜੇ ਪਾਤਰ ਦਾ ਕਰੈਕਟਰ ਮੁਕਰਰ ਕੀਤਾ ਹੈ ਤਾਂ ਉਸ ਤੋਂ ਕਦੇ ਚੰਗਿਆਈ ਹੋ ਹੀ ਨਾ ਸਕੇ ਨਾ ਹੀ ਕਿਸੇ ਚੰਗੇ ਪਾਸੋਂ ਮਾੜਾ ਕੰਮ।"[40] ਇਸ ਤੋਂ ਇਲਾਵਾ ਉਹ ਵਿਚਾਰਾਂ ਨੂੰ ਵਸਤੂਗਤ-ਜਗਤ ਦਾ ਸੰਚਾਲਕ ਮੰਨਦਾ ਹੋਇਆ ਸਾਹਿਤ-ਸਿਰਜਨਾ ਨੂੰ ਵਿਚਾਰ ਉਤਪਾਦਨ ਦਾ ਸਾਧਨ ਮੰਨਦਾ ਹੈ।

ਇਸ ਤੋਂ ਅਗਲੇਰੇ ਪੜਾਅ 'ਤੇ ਪ੍ਰਿੰ. ਤੇਜਾ ਸਿੰਘ ਪੰਜਾਬੀ ਗਲਪ-ਆਲੋਚਨਾ ਦੇ ਪਹਿਲੇ ਪ੍ਰਮਾਣਿਕ ਆਲੋਚਕ ਵਜੋਂ ਸਥਾਪਿਤ ਹੁੰਦਾ ਹੈ। ਉਸ ਨੇ ਭੂਮਿਕਾਵਾਂ ਵਿਚਲੇ ਸਵੈ-ਕਥਨਾਂ ਤੋਂ ਪਰੇ ਭੂਮਿਕਾਵਾਂ ਵਿਚਲੇ ਪਰ ਆਧਾਰਿਤ ਕਥਨਾਂ ਦੁਆਰਾ ਜੀਵਨੀਪਰਕ, ਪ੍ਰਸੰਸਾਮਈ ਤੇ ਕੁਝ ਭਾਰਤੀ ਕਾਵਿ-ਸ਼ਾਸਤਰ 'ਤੇ ਆਧਾਰਿਤ ਆਲੋਚਨਾਤਮਿਕ-ਪਹੁੰਚ ਅਪਣਾਈ ਹੈ। ਭਾਵੇਂ ਉਸਦੀ ਆਲੋਚਨਾ ਵਿਚ ਇਤਿਹਾਸ ਤੇ ਸਿਧਾਂਤ ਦੇ ਅੰਸ਼ਾਂ ਵੀ ਸੰਮਲਿਤ ਹਨ ਪ੍ਰੰਤੂ ਉਸਦੀ ਆਲੋਚਨਾ ਦੀ ਪ੍ਰਮੁੱਖ ਧੁਨੀ ਗਲਪਕਾਰ ਨੂੰ ਉਤਸ਼ਾਹਿਤ, ਪ੍ਰੇਰਿਤ ਤੇ ਹੌਂਸਲਾ ਅਫ਼ਜ਼ਾਈ ਕਰਨ ਵਾਲੀ ਹੀ ਹੈ। 1932

ਈ. ਵਿਚ ਨਾਨਕ ਸਿੰਘ ਦੇ ਨਾਵਲ ***ਚਿੱਟਾ ਲਹੂ*** ਦੀ ਭੂਮਿਕਾ ਲਿਖਦੇ ਸਮੇਂ ਉਸ ਨੇ ਨਾਨਕ ਸਿੰਘ ਦੇ ਨਾਵਲ ਨੂੰ ਨਾਵਲ ਸਾਹਿਤ ਦੀ ਪੰਰਪਰਾ ਵਿਚ ਰੱਖਕੇ ਵੇਖਦਿਆਂ, ਭਾਈ ਵੀਰ ਸਿੰਘ ਦੇ ਸੰਪ੍ਰਦਾਇਕ ਦ੍ਰਿਸ਼ਟੀ ਦੀ ਨਿਸ਼ਾਨਦੇਹੀ ਕੀਤੀ ਹੈ ਤੇ ਨਾਨਕ ਸਿੰਘ ਦੀ ਸਮਾਜ-ਸੁਧਾਰਕ ਦ੍ਰਿਸ਼ਟੀ ਦੀ ਭਰਪੂਰ ਪ੍ਰਸੰਸਾ ਵਿਸ਼ੇਸ਼ਣੀ ਭਾਸ਼ਾ ਦੀ ਸਹਾਇਤਾ ਨਾਲ ਕਰਦੇ ਹੋਏ, ਨਾਵਲ ਸੰਰਚਨਾ ਦੇ ਤੱਤਾਂ, ਪੰਜਾਬੀ ਨਾਵਲ ਦੀ ਪਰੰਪਰਾ ਤੇ ਪਰੰਪਰਕ ਨਾਵਲ ਨਾਲੋਂ ਨਾਨਕ ਸਿੰਘ ਦੀ ਵੱਖਰਤਾ ਨੂੰ ਵੀ ਉਭਾਰਿਆ ਹੈ। ਉਸ ਲਈ ਨਾਵਲੀ-ਸਿਰਜਨਾ ਵਸਤੂ-ਜਗਤ ਨਾਲ ਅੰਤਰ-ਸੰਬੰਧਿਤ ਕੋਈ ਸਾਪੇਖ-ਖ਼ੁਦਮੁਖ਼ਤਾਰ ਸਿਰਜਨਾ ਨਹੀਂ, ਸਗੋਂ ਵਸਤੂਗਤ-ਜਗਤ ਦੀ ਹੂ-ਬ-ਹੂ ਨਕਲ ਹੈ। ਇਸ ਪ੍ਰਸੰਗ ਵਿਚ ਪ੍ਰਿੰ. ਤੇਜਾ ਸਿੰਘ ਪੰਜਾਬੀ ਨਾਵਲ ਦੀ ਮੱਧਕਾਲੀ ਕਥਾ-ਰੂਪਾਂ ਤੋਂ ਭਾਈ ਵੀਰ ਦੇ ਨਾਵਲਾਂ ਤੱਕ ਦੀ ਯਾਤਰਾ ਬਾਰੇ ਚਰਚਾ ਕਰਦਾ ਭਾਈ ਵੀਰ ਸਿੰਘ ਦੇ ਨਾਵਲਾਂ ਦੀ ਇਤਿਹਾਸਕ-ਰੁਮਾਂਸਵਾਦੀ ਪ੍ਰਵਿਰਤੀ ਕਾਰਨ ਉਸਦੇ ਨਾਵਲਾਂ ਨੂੰ ਪੂਰਨ-ਰੂਪ ਵਿਚ ਨਾਵਲ ਮੰਨਣ ਤੋਂ ਇਨਕਾਰੀ ਹੋਇਆ ਲਿਖਦਾ ਹੈ :

> *ਇਹ ਹਾਲਤ ਵੀ ਪੂਰੀ ਤਰ੍ਹਾਂ ਨਾਵਲ ਵਾਲੀ ਨਹੀਂ, ਕਿਉਂਕਿ ਇਸ ਵਿਚ ਆਦਰਸ਼ ਜ਼ਿੰਦਗੀਆਂ ਅਤੇ ਆਦਰਸ਼ ਗੱਲਾਂ ਦਾ ਹੀ ਜ਼ਿਕਰ ਹੁੰਦਾ ਹੈ, ਸਮਾਜ ਦੀ ਹੂ-ਬ-ਹੂ ਹਾਲਤ ਨੂੰ ਨਹੀਂ ਲਿਆ ਹੁੰਦਾ ਅਤੇ ਨਾ ਹੀ ਆਮ ਮਨੁੱਖੀ ਜੀਵਨ ਦੀ ਬਣਾਵਟ ਨੂੰ ਲੈ ਕੇ ਕਿਸੇ ਆਚਰਣ ਉਸਾਰੀ ਦਾ ਜਤਨ ਕੀਤਾ ਹੁੰਦਾ ਹੈ।*[41]

ਇਸ ਤਰ੍ਹਾਂ ਪ੍ਰਿੰ. ਤੇਜਾ ਸਿੰਘ ਦੀ ਆਲੋਚਨਾ-ਦ੍ਰਿਸ਼ਟੀ ਆਤਮਪਰਕ ਖ਼ਾਸੇ ਕਾਰਨ ਅਚੇਤ ਰੂਪ ਵਿਚ ਵਿਚਾਰਵਾਦੀ ਸਰੋਕਾਰਾਂ 'ਤੇ ਆਧਾਰਿਤ ਕਿਸੇ ਬਾਹਰਮੁੱਖੀ ਚਿੰਤਨਧਾਰਾ ਤੋਂ ਨਿਰਲੇਪ ਰਹਿੰਦੀ, ਪ੍ਰਸੰਸਾਮਈ-ਪ੍ਰੇਰਣਾਮਈ ਪ੍ਰਵਿਰਤੀ ਦੀ ਧਾਰਨੀ ਹੈ। ਇਸ ਪ੍ਰਵਿਰਤੀ ਦੀ ਧਾਰਨੀ ਇਹ ਆਲੋਚਨਾ-ਦ੍ਰਿਸ਼ਟੀ ਆਪਣੇ ਆਦਰਸ਼ਵਾਦੀ ਸਰੋਕਾਰਾਂ ਅਧੀਨ ਆਪਣੇ ਆਪ ਨੂੰ ਵਿਚਾਰਧਾਰਕ ਸੰਘਰਸ਼ ਦਾ ਹਿੱਸਾ ਨਹੀਂ ਬਣਾਉਂਦੀ। ਇਸ ਦੇ ਨਾਲ ਹੀ ਪਰਮਿੰਦਰ ਸਿੰਘ ਤੇ ਕਿਰਪਾਲ ਸਿੰਘ ਕਸੇਲ ਦੀ ***ਸਾਹਿੱਤ ਦੇ ਰੂਪ*** (1952), ਗੋਪਾਲ ਸਿੰਘ ਦਰਦੀ ਦੀ ***ਸਾਹਿਤ ਦੀ ਪਰਖ*** (1951) ਤੇ ਪ੍ਰਿਤਪਾਲ ਸਿੰਘ ਦੁਆਰਾ ਰਚਿਤ ***ਨਾਵਲ ਦੀ ਪਰਖ*** (1957) ਉਹ ਮੁੱਢਲੀਆਂ ਪੁਸਤਕਾਂ ਹਨ, ਜਿਨ੍ਹਾਂ ਨੇ ਗਲਪੀ ਰੂਪਾਂ ਸੰਬੰਧੀ ਸਿਧਾਂਤਕ ਜਾਣਕਾਰੀ ਦਿੱਤੀ ਹੈ। "ਇਨ੍ਹਾਂ ਪੁਸਤਕਾਂ ਦੇ ਲੇਖਕ "ਨਾਵਲ ਕੀ ਹੈ" ਨੂੰ ਪਰਿਭਾਸ਼ਤ ਕਰਨ ਦੇ ਨਾਲ ਨਾਲ ਇਸ ਦੇ ਤੱਤਾਂ/ਅੰਗਾਂ (ਵਸਤੂ, ਕਹਾਣੀ, ਸਿਰਲੇਖ, ਗੋਂਦ, ਦ੍ਰਿਸ਼ ਵਰਨਣ, ਵਾਰਤਾਲਾਪ, ਲਿਖਣ-ਸ਼ੈਲੀ ਅਤੇ ਉਦੇਸ਼ ਦੀ ਪਛਾਣ ਦਾ ਉੱਦਮ ਕਰਦੇ ਹਨ। ਇਨ੍ਹਾਂ ਦਾ ਉੱਦਮ ਉਸ ਪਰਖ-ਕਸਵੱਟੀ ਨੂੰ ਪੇਸ਼ ਕਰਨਾ ਸੀ ਜਿਸ ਦੇ ਆਧਾਰ ਉੱਪਰ ਸਮਾਲੋਚਕ ਕਿਸੇ ਨਾਵਲ ਬਾਰੇ ਆਪਣਾ ਵਿਚਾਰ ਬਣਾ ਸਕੇ।"[42] ਇਸ ਪ੍ਰਕਾਰ ਇਨ੍ਹਾਂ ਪੁਸਤਕਾਂ ਵਿਚਲੀ ਆਲੋਚਨਾ-ਦ੍ਰਿਸ਼ਟੀ ਵੀ ਪ੍ਰਿੰ. ਤੇਜਾ ਸਿੰਘ ਦੀ ਆਲੋਚਨਾਤਮਿਕ-ਪਹੁੰਚ ਵਾਂਗ ਹੀ ਵਿਚਾਰਧਾਰਕ ਸੰਘਰਸ਼ ਵਿਚਲੀ ਆਪਣੀ ਸਥਿਤੀ ਤੋਂ ਪ੍ਰੋਖੇ ਰਹਿੰਦੀ ਹੈ ਤੇ ਆਦਰਸ਼ਵਾਦੀ/ਵਿਚਾਰਵਾਦੀ ਵਿਚਾਰਧਾਰਾ ਦੇ ਹਿੱਤਾਂ ਦਾ ਸੰਚਾਰ ਕਰਦੀ ਹੋਈ ਸਥਾਪਤੀ ਦੀ ਦ੍ਰਿੜਤਾ ਲਈ ਹੀ ਕਾਰਜਸ਼ੀਲ ਨਜ਼ਰੀ ਪੈਂਦੀ ਹੈ।

ਇਸ ਪ੍ਰਕਾਰ ਸੰਖੇਪ ਵਿਚ ਵਿਸ਼ੇਸ਼ਣੀ ਗਲਪ-ਆਲੋਚਨਾ ਪੰਜਾਬੀ ਗਲਪ-ਆਲੋਚਨਾ ਦਾ ਆਰੰਭਿਕ ਰੂਪ ਹੈ। ਇਹ ਆਰੰਭਿਕ ਰੂਪ ਗਲਪੀ-ਸਿਰਜਨਾ ਦੇ ਵਿਸ਼ਲੇਸ਼ਣ ਤੇ ਮੁੱਲਾਂਕਣ ਨੂੰ ਆਪਣੀਆਂ ਅੰਤਰਮੁਖੀ, ਅਸੰਗਠਿਤ ਤੇ ਅਤਾਰਕਿਕ ਧਾਰਨਾਵਾਂ ਦੇ ਆਧਾਰ 'ਤੇ ਪੇਸ਼ ਕਰਦਾ ਹੋਇਆ ਕੇਵਲ ਸਾਹਿਤਕ ਵਿਵੇਕ (literary conscience) ਵਿਚ ਵਿਸਵਾਸ਼ ਰੱਖਦਾ, ਪ੍ਰਭਾਵਮਈ, ਪ੍ਰਸੰਸਾਮਈ ਜਾਂ ਵਿਸ਼ੇਸ਼ਣੀ ਸੁਭਾਅ ਦਾ ਧਾਰਨੀ ਹੈ। ਇਹ ਆਪਣੇ ਅਚੇਤ ਵਿਚਾਰਧਾਰਾਈ ਸਰੋਕਾਰਾਂ ਅਧੀਨ ਅਧਿਆਤਮਵਾਦੀ/ਵਿਚਾਰਵਾਦੀ ਵਿਚਾਰਧਾਰਾ ਦੇ ਪ੍ਰਚਾਰ ਤੇ ਪ੍ਰਸਾਰ ਹਿੱਤ ਲਈ ਕਾਰਜਸ਼ੀਲ ਰਹਿੰਦਾ ਹੋਇਆ, ਕੇਵਲ ਸੁਹਜਾਤਮਿਕ ਤੱਤਾਂ ਨੂੰ ਹੀ ਮਹੱਤਵ ਦਿੰਦਾ ਸਥਾਪਿਤ ਦੀ ਸਥਾਪਤੀ ਲਈ ਹੀ ਕਾਰਜਸ਼ੀਲ ਰਹਿੰਦਾ ਹੈ। ਇਸ ਪ੍ਰਸੰਗ ਵਿਚ ਸੁਰਜੀਤ ਸਿੰਘ ਭੱਟੀ ਦਾ ਕਥਨ ਹੈ :

> *194● ਈਸਵੀ ਤੀਕ ਦੇ ਸਮੇਂ ਵਿਚ, ਪੰਜਾਬੀ ਆਲੋਚਨਾ ਮੁੱਖ ਰੂਪ ਵਿਚ ਆਲੋਚਕਾਂ ਦੇ ਨਿਰੋਲ ਮਾਨਸਿਕ ਪ੍ਰਤਿਕਰਮਾਂ ਅੰਤਰਮੁਖਤਾ, ਉਲਾਰ ਅਤੇ ਇਕ ਪਾਸੜ ਭਾਵ ਪੂਰਤ ਉਕਤੀਆਂ ਤੀਕ ਹੀ ਸੀਮਤ ਸੀ। ਇਸ ਪਰੰਪਰਾ ਕੋਲ ਸਾਹਿਤ ਨੂੰ ਸਮਝਣ ਦੀ ਕੋਈ ਵਿਸ਼ੇਸ਼ ਵਿਧੀ, ਪ੍ਰਤਿਮਾਨ ਅਤੇ ਵਿਸ਼ਵ-ਦ੍ਰਿਸ਼ਟੀਕੋਣ ਨਹੀਂ ਸੀ। ਇਹ ਆਲੋਚਨਾ ਆਪਣੇ ਸੁਭਾ ਵਿਚ ਪ੍ਰਭਾਵਵਾਦੀ ਅਤੇ ਆਪਣੇ ਦ੍ਰਿਸ਼ਟੀਕੋਣ ਵਿਚ ਆਦਰਸ਼ਵਾਦੀ ਹੀ ਸੀ।*[43]

**ਰੂਪ-ਕੇਂਦਰਿਤ ਗਲਪ-ਆਲੋਚਨਾ :**

ਪੰਜਾਬੀ ਦੀ ਰੂਪ-ਕੇਂਦਰਿਤ ਗਲਪ-ਆਲੋਚਨਾ ਪ੍ਰਮੁੱਖ ਰੂਪ ਪੱਛਮੀ ਭਾਸ਼ਾ-ਵਿਗਿਆਨਕ ਆਲੋਚਨਾ-ਪੱਧਤੀਆਂ ਤੋਂ ਪ੍ਰੇਰਿਤ ਉਸ ਅੰਤਰ-ਦ੍ਰਿਸ਼ਟੀ ਦੀ ਬੁਨਿਆਦ 'ਤੇ ਉਸਰਦੀ ਹੈ, ਜਿਹੜੀ ਗਲਪੀ-ਸਿਰਜਨਾ ਦੀ ਨਿਰਪੇਖ ਖ਼ੁਦਮੁਖ਼ਤਿਆਰ ਨੂੰ ਹੋਂਦ ਮੰਨਦੀ ਹੈ ਅਤੇ ਇਸ ਦੇ ਅਰਥਾਂ ਨੂੰ ਅੰਦਰੂਨੀ ਸੰਰਚਨਾ ਵਿਚੋਂ ਹੀ ਨਿਰਧਾਰਤ ਕਰਨ 'ਤੇ ਜ਼ੋਰ ਦਿੰਦੀ ਗਲਪੀ-ਸਿਰਜਨਾ ਨੂੰ ਨਿਰੋਲ ਕਲਾਤਮਿਕ ਭਾਸ਼ਾਈ-ਪ੍ਰਬੰਧ ਕਿਆਸ ਕਰਦੀ ਹੈ। ਇਹ ਆਲੋਚਨਾ-ਪੱਧਤੀ ਗਲਪਕਾਰ ਦੇ ਜੀਵਨਮਈ ਵੇਰਵਿਆਂ ਅਤੇ ਇਤਿਹਾਸਕ ਪਰਿਸਥਿਤੀਆਂ ਨੂੰ ਅਣਗੌਲੇ ਕਰਦੀ ਹੋਈ ਗਲਪ/ਸਾਹਿਤ ਅਧਿਐਨ ਦਾ ਅਜਿਹਾ ਵਿਗਿਆਨਕ-ਸ਼ਾਸਤਰ ਉਸਾਰਨ ਲਈ ਕਾਰਜਸ਼ੀਲ ਹੈ, ਜਿਹੜਾ ਸਮਾਜਿਕ, ਇਤਿਹਾਸਕ, ਸਦਾਚਾਰਕ ਜਾਂ ਮਨੋਵਿਗਿਆਨਕ ਧਾਰਨਾਵਾਂ ਤੋਂ ਮੁਕਤ ਨਿਰੋਲ ਗਲਪ/ਸਾਹਿਤ ਦੀ ਸਾਹਿਤਕਤਾ ਨਾਲ ਸੰਬੰਧਿਤ ਹੋਵੇ। "ਪੰਜਾਬੀ ਸਾਹਿਤ ਆਲੋਚਨਾ-ਪਰੰਪਰਾ ਦੀ ਇਤਿਹਾਸਕ ਗਤੀ ਵਿਚ ਸੰਰਚਨਾਵਾਦੀ ਆਲੋਚਨਾ ਦਾ ਪ੍ਰਵੇਸ਼ ਵਿਅਕਤੀਗਤ ਰੂਪ ਵਿਚ ਹਰਜੀਤ ਸਿੰਘ ਗਿੱਲ ਦੁਆਰਾ ਹੋਇਆ ਪਰ ਉਸਦਾ ਬਹੁਤਾ ਅਧਿਐਨ ਅਤੇ ਕੰਮ ਅੰਗਰੇਜ਼ੀ ਵਿਚ ਹੋਣ ਕਰਕੇ ਪੰਜਾਬੀ ਆਲੋਚਨਾ ਪ੍ਰਵਾਹ ਵਿਚ ਰਚ ਮਿਚ ਨਾ ਸਕਿਆ। ਵਿਹਾਰਕ ਰੂਪ ਵਿਚ ਸੰਰਚਨਾਵਾਦ ਦੀ ਪਛਾਣ ਦਿੱਲੀ ਸਕੂਲ ਦੇ ਪੰਜਾਬੀ ਵਿਭਾਗ ਦੁਆਰਾ ਹੋਈ, ਜੋ ਕੁਝ ਸਮੇਂ ਬਾਅਦ ਆਲੋਚਨਾ ਦੇ ਦਿੱਲੀ ਸਕੂਲ ਨਾਲ ਮਕਬੂਲ ਹੋਈ।"[44] ਪੰਜਾਬੀ ਸਾਹਿਤ ਤੇ ਗਲਪ-ਆਲੋਚਨਾ ਵਿਚ ਇਸ ਸਕੂਲ ਦਾ ਪ੍ਰਮੁੱਖ ਪ੍ਰਵਕਤਾ ਹਰਿਭਜਨ ਸਿੰਘ ਹੈ। ਉਸ ਦਾ ਸੱਤਰਵਿਆਂ ਦੇ ਲਗਭਗ ਆਪਣੀ ਪ੍ਰਥਮ

ਪੁਸਤਕ ***ਅਧਿਅਨ ਤੇ ਅਧਿਆਪਨ*** ਰਾਹੀਂ ਪੰਜਾਬੀ ਆਲੋਚਨਾ ਵਿਚ ਪ੍ਰਵੇਸ਼ ਰੂਪ-ਕੇਂਦਰਿਤ ਆਲੋਚਨਾ-ਪੱਧਤੀ ਦਾ ਅਗਾਜ਼ ਕਰਦਾ ਹੈ। ਇਸ ਪੁਸਤਕ ਵਿਚਲੇ *'ਕਹਾਣੀ ਤੇ ਪੰਜਾਬੀ ਕਹਾਣੀ'* ਨਾਮਕ ਮਜ਼ਮੂਨ ਰਾਹੀਂ ਉਹ 'ਮੁਕਤ ਲੇਖਕ', 'ਅਜ਼ਾਦ ਬਿਰਤੀ', 'ਚਰਿਤਰ ਗਤੀ' ਤੇ 'ਖੁੱਲ੍ਹੇ ਅੰਤ' ਵਰਗੇ ਸੰਕਲਪਾਂ ਦੁਆਰਾ ਇਤਿਹਾਸਕ ਤੇ ਮਨੋਵਿਗਿਆਨਕ ਸਰੋਕਾਰਾਂ ਨੂੰ ਪਰੋਖੇ ਕਰਕੇ, ਅੰਤਰਮੁੱਖੀ ਕਥਾ-ਸ਼ਾਸਤਰ ਦੀ ਉਸਾਰੀ ਦਾ ਮੁੱਢ ਬੰਨਦਾ ਹੈ, ਜਿਸ ਨਾਲ ਉਸ ਪੰਜਾਬੀ ਨਾਵਲ ਦੇ ਇਤਿਹਾਸ, ਪ੍ਰਮੁੱਖ ਨਾਵਲਕਾਰਾਂ ਅਤੇ ਉਨ੍ਹਾਂ ਦੇ ਕੁਝ ਨਾਵਲਾਂ ਦਾ ਪਾਠਮੂਲਕ ਅਧਿਐਨ-ਵਿਸ਼ਲੇਸ਼ਣ ਕਰਨ ਦਾ ਯਤਨ ਕਰਦਾ ਹੈ। ਇਨ੍ਹਾਂ ਯਤਨਾਂ ਅਧੀਨ ਹੀ ਉਹ ਆਪਣੇ ਮਜ਼ਮੂਨਾਂ *'ਨਾਵਲ ਦੀ ਵਿਧਾ'*, *'ਗਲਪ ਦੀ ਵਾਸਤਵਿਕਤਾ'* ਤੇ *'ਤਨਾਉ : ਸੰਗਠਨ ਸਿਧਾਂਤ ਦੇ ਰੂਪ ਵਿਚ'* ਆਦਿ ਦੁਆਰਾ ਗਲਪ ਤੇ ਗਲਪੀ-ਰੂਪਾਂ ਦੀ ਸਿਧਾਂਤ ਉਸਾਰੀ ਲਈ ਕਾਰਜਸ਼ੀਲ ਰਹਿੰਦਾ ਹੋਇਆ, ਗਲਪ ਨੂੰ ਵਾਸਤਵਿਕਤਾ ਨਾਲ ਸੰਬੰਧਿਤ ਤੇ ਵੱਖਰੀ ਅਜਿਹੀ ਸੰਰਚਨਾ ਮੰਨਦਾ ਹੈ, ਜਿਸ ਦਾ 'ਦੂਹਰਾ ਪਿੰਡਾ' ਵਾਸਤਵਿਕਤਾ ਤੋਂ ਪ੍ਰੇਰਿਤ ਹੋਕੇ ਵੀ ਭਾਸ਼ਾਈ ਰੂਪ ਵਾਲਾ ਹੁੰਦਾ ਹੈ ਅਤੇ ਜਿਹੜਾ ਸਮਾਜ ਦਾ ਜਟਿਲੀਕ੍ਰਿਤ ਰੂਪ ਸਿਰਜਦਾ ਹੋਇਆ ਰਚਨਾਤਮਕ ਪੱਧਰ ਉੱਤੇ 'ਦੀਰਘ-ਦ੍ਰਿਸ਼ਟੀ' ਦਾ ਧਾਰਨੀ ਹੁੰਦਾ ਹੈ।

> *'ਨਾਵਲ' ਇਕ ਰੂਪਾਕਾਰ (genre) ਹੈ, ਜੋ ਵਾਸਤਵਿਕਤਾ ਦੇ ਆਕਾਰਾਂ ਤੋਂ ਭਿੰਨ ਹੈ। ਵਾਸਤਵਿਕਤਾ ਕੇਵਲ 'ਹੈ', ਨਾਵਲ ਉਸ ਦੇ ਮੁਕਾਬਲੇ 'ਤੇ 'ਹੈ' ਅਤੇ 'ਪ੍ਰਸਤੁਤੀ' ਦੋਵੇਂ ਹੈ। ਇਸ ਤਰ੍ਹਾਂ ਵਾਸਤਵਿਕਤਾ ਨਾ 'ਬਿਰਤਾਂਤ' ਹੈ, ਨਾ 'ਵਰਨਣ' ਕਿਉਂਕਿ ਉਸ ਦਾ ਕਰਤਾ ਕੋਈ ਵੀ ਹੋਵੇ, ਉਸ ਦਾ ਪ੍ਰਸਤੁਤ ਕਰਤਾ ਕੋਈ ਨਹੀਂ।....ਉਹ ਵਾਸਤਵਿਕਤਾ ਤੋਂ ਪ੍ਰੇਰਿਤ ਹੋ ਕੇ ਵੀ ਸ਼ਾਬਦਿਕਤਾ ਦਾ ਬਣਿਆ ਹੈ।*[45]

ਇਸ ਤੋਂ ਇਲਾਵਾ ਹਰਿਭਜਨ ਸਿੰਘ ਨਾਵਲੀ-ਸੰਗਠਨ ਵਿਚੋਂ 'ਤਨਾਉ' ਦੀ ਤਲਾਸ਼ ਕਰਦਾ ਹੋਇਆ ਨਾਵਲੀ-ਪਾਠ ਦੇ ਨਿਕਟ ਅਧਿਐਨ ਲਈ ਪਾਠਕ ਦੀ ਅਨੁਕਿਰਿਆ ਨੂੰ ਵੀ ਮਹੱਤਵਪੂਰਨ ਮੰਨਦਾ ਹੈ, ਜਿਹੜੀ 'ਅਗਿਆਤ ਨੂੰ ਸੰਪੂਰਨਤਾ' ਪ੍ਰਦਾਨ ਕਰਦੀ ਨਾਵਲੀ-ਪਾਠ ਦੇ ਅਣਗੋਲੇ ਅਰਥਾਂ ਨੂੰ ਸਿਰਜਦੀ ਹੈ। ਪ੍ਰੰਤੂ ਹਰਿਭਜਨ ਸਿੰਘ ਦੇ ਇਸ ਅਧਿਐਨ ਦੀ ਸਮੱਸਿਆ ਇਸ ਦੇ ਉਸ ਅੰਤਰਮੁੱਖੀ ਗਲਪ-ਸ਼ਾਸਤਰ ਅਧੀਨ ਹੀ ਲੁਪਤ ਹੈ, ਜਿਸ ਦੇ ਅੰਤਰਗਤ ਉਹ ਗਲਪੀ-ਸਿਰਜਨਾ ਦੀ ਹੋਂਦ ਨੂੰ ਨਿਰਪੇਖ ਖ਼ੁਦਮੁਖ਼ਤਾਰੀ ਦੇ ਸੰਕਲਪ ਅਧੀਨ ਗਲਪਕਾਰ ਦੇ ਵਿਅਕਤਿਤਵ ਨਾਲੋਂ ਨਿਖੜੀ ਕਿਸੇ ਵੀ ਤਰ੍ਹਾਂ ਦੀ ਵਿਚਾਰਧਾਰਾ ਤੋਂ ਮੁਕਤ ਕਿਆਸ ਕਰਦਾ ਹੈ ਅਤੇ ਕਈ ਵਾਰ ਉਹ ਇਸ "ਖ਼ੁਦਮੁਖ਼ਤਾਰੀ ਵਾਲੇ ਸੰਕਲਪ ਨੂੰ ਇਸ ਹੱਦ ਤੱਕ ਮਹੱਤਵ ਦੇਣ ਲਗਦਾ ਹੈ ਕਿ ਇਹ ਕੋਈ ਧੁਰ ਕੀ ਬਾਣੀ ਜਾਂ ਇਲਹਾਮ ਜਾਪਣ ਲੱਗ ਪੈਂਦੀ ਹੈ।"[46] ਇਸ ਦੇ ਨਾਲ ਹੀ ਇਹ ਨਿਰਪੇਖ ਖ਼ੁਦਮੁਖ਼ਤਾਰੀ ਦੇ ਸੰਕਲਪ ਨੂੰ ਜਿਸ ਸਮੇਂ (ਸੱਤਰਵਿਆਂ ਦੇ ਲਗਭਗ) ਹਰਿਭਜਨ ਸਿੰਘ ਪੰਜਾਬੀ ਆਲੋਚਨਾ ਦੇ ਸਨਮੁੱਖ ਕਰਦਾ ਹੈ, ਉਸ ਸਮੇਂ ਤੱਕ ਸੰਬੰਧਿਤ ਪੱਛਮੀ ਆਲੋਚਕ ਇਸ ਸੰਕਲਪ ਵਿਚ ਸੋਧ ਕਰਦੇ ਹੋਏ ਸਾਹਿਤ ਨੂੰ ਇਤਿਹਾਸਕ, ਸਮਾਜਿਕ, ਆਰਥਿਕ ਤੇ ਰਾਜਨੀਤਿਕ ਸੰਦਰਭ ਨਾਲ ਜੋੜਕੇ ਵੇਖਣ ਲੱਗ ਪਏ ਸਨ।

*ਸਾਹਿਤਕ ਰੂਪਾਂ ਦੇ ਪਰਿਵਰਤਨ ਦੇ ਕਾਰਨ ਸਮਾਜਿਕ/ਆਰਥਿਕ/ ਰਾਜਨੀਤਿਕ ਵਿਕਾਸ ਜਾਂ ਪਰਿਵਰਤਨ ਵਿਚ ਪਏ ਹੁੰਦੇ ਹਨ। ਤਿਆਨਿਆਨੋਵ ਅਤੇ ਜੈਕਬਸਨ ਨੇ 1927 ਵਿਚ ਜਾ ਕੇ ਇਹ ਗੱਲ ਮੰਨੀ ਕਿ ਸਾਹਿਤ ਦੀ ਖ਼ੁਦਮੁਖ਼ਤਾਰੀ ਸਾਪੇਖ ਹੈ ਨਿਰਪੇਖ ਨਹੀਂ। ਜਦੋਂ ਕਿ ਸਾਡਾ ਸੰਰਚਨਾਵਾਦੀ ਸਮੀਖਿਆਕਾਰ (ਹਰਿਭਜਨ ਸਿੰਘ) 197● ਤੋਂ 198● ਤੱਕ ਵੀ ਇਸ ਨੂੰ ਨਿਰਖੇਪ ਖ਼ੁਦਮੁਖ਼ਤਾਰੀ ਹੀ ਮੰਨਦਾ ਰਿਹਾ ਹੈ।*[47]

ਪ੍ਰੰਤੂ ਇਸ ਦੇ ਬਾਵਜੂਦ ਹਰਿਭਜਨ ਸਿੰਘ ਜਿਥੇ ਵਿਕੋਲਿਤਰੇ ਰੂਪ ਵਿਚ ਗਲਪੀ-ਸਿਰਜਨਾ ਨੂੰ ਇਕ ਸੰਸਕ੍ਰਿਤਕ ਸੰਰਚਨਾ ਮੰਨਕੇ, ਪੰਜਾਬੀ ਨਾਵਲਕਾਰਾਂ ਦਾ ਅਧਿਐਨ ਉਨ੍ਹਾਂ ਦੇ ਸੰਸਕ੍ਰਿਤਕ ਪਰਿਵੇਸ਼ ਨਾਲ ਸੰਬੰਧਿਤ ਕਰਕੇ ਕਰਦਾ ਹੈ ਜਾਂ ਰੂਪਾਕਾਰਕ ਜੁਗਤਾਂ ਤੋਂ ਇਲਾਵਾ ਸੰਸਕ੍ਰਿਤਕ ਅਵਚੇਤਨ ਦੀ ਥਾਹ ਪਾਉਣ ਵੱਲ ਰੁਚਿਤ ਹੁੰਦਾ ਹੈ ਤਾਂ ਉਥੇ ਉਹ ਆਪਣੀ ਪਾਠਮੂਲਕ ਆਲੋਚਨਾ-ਦ੍ਰਿਸ਼ਟੀ ਤੋਂ ਪਲਾਇਨ ਕਰਦਾ, ਬਾਹਰ-ਕੇਂਦਰਿਤ ਆਲੋਚਨਾ-ਪੱਧਤੀ ਦੇ ਅੰਸ਼ਾਂ ਨੂੰ ਆਪਣੇ ਵਿਚ ਸੰਮਲਿਤ ਕਰਨ ਦੀ ਕੋਸ਼ਿਸ਼ ਕਰਦਾ ਹੈ। ਇਹ ਪਰਸਪਰ-ਵਿਰੋਧੀ ਦ੍ਰਿਸ਼ਟੀਆਂ ਦਾ ਸੁਮੇਲ ਸਿਰਫ਼ ਹਰਿਭਜਨ ਸਿੰਘ ਦੀ ਹੀ ਨਹੀਂ ਸਗੋਂ ਸਮੁੱਚੀ ਪੰਜਾਬੀ ਰੂਪਵਾਦੀ/ਸੰਰਚਨਾਵਾਦੀ ਆਲੋਚਨਾ ਪੱਧਤੀ ਦੀ ਸੰਕਟਮਈ ਸਥਿਤੀ ਦਾ ਸੰਕੇਤ ਹੈ। ਇਸ ਪ੍ਰਸੰਗ ਵਿਚ ਹੀ ਤਰਲੋਕ ਸਿੰਘ ਕੰਵਰ ਆਪਣੀ ਪੁਸਤਕ ***ਪਾਠ/ਪ੍ਰਬੰਧ/ਪ੍ਰਵਾਹ*** ਵਿਚਲੇ *'ਪੰਜਾਬੀ ਨਾਵਲ ਦੇ ਅਵਚੇਤਨ ਦਾ ਨਿਰਮਾਤਾ : ਨਾਨਕ ਸਿੰਘ'* ਨਾਮਕ ਮਜ਼ਮੂਨ ਵਿਚ ਪੰਜਾਬੀ ਨਾਵਲ ਨੂੰ ਪੱਛਮ ਵਿਚੋਂ ਆਈ ਵਿਧਾ ਵਜੋਂ ਸਥਾਪਿਤ ਕਰਦਾ ਹੋਇਆ ਮੱਧਕਾਲੀ ਕਥਾ-ਰੂਪਾਂ ਨਾਲੋਂ ਇਸ ਦੀ ਵਿਭਿੰਨਤਾ ਤੇ ਪੰਜਾਬੀ ਨਾਵਲ ਦੀ ਇਤਿਹਾਸਕ ਯਾਤਰਾ ਦਾ ਵਰਨਣ ਕਰਦਾ, ਅੰਤਰ-ਕੇਂਦਰਿਤ ਤੇ ਬਾਹਰ-ਕੇਂਦਰਿਤ ਵਿਧੀ ਦਾ ਮਿਸ਼ਰਤ ਪ੍ਰਯੋਗ ਕਰਦਾ ਹੈ। ਇਨ੍ਹਾਂ ਅੰਤਰ-ਵਿਰੋਧੀ ਦ੍ਰਿਸ਼ਟੀਆਂ ਦੇ ਸੰਮਲਿਤ ਪ੍ਰਯੋਗ ਬਾਰੇ ਸਰਬਜੀਤ ਸਿੰਘ ਲਿਖਦਾ ਹੈ :

*ਮਾਰਕਸਵਾਦ ਤੇ ਸੰਰਚਨਾਵਾਦ ਦੋਵੇਂ ਵੱਖਰੇ ਵੱਖਰੇ ਸੰਕਲਪ ਹਨ। ਮਾਰਕਸਵਾਦ ਇਕ ਵਿਸ਼ਵ ਦ੍ਰਿਸ਼ਟੀਕੋਣ ਹੈ ਜਦੋਂ ਕਿ ਸੰਰਚਨਾਵਾਦ ਨੂੰ ਇਕ ਵਿਗਿਆਨਕ ਵਿਧੀ ਮੰਨਿਆ ਜਾ ਰਿਹਾ ਹੈ। ਦੋਵਾਂ ਵਿਚ ਬੁਨਿਆਦੀ ਅੰਤਰ ਸਮਝੇ ਬਗ਼ੈਰ ਇਕ ਦੂਜੇ ਪੂਰਕ ਮਿਥਣਾ ਪੰਜਾਬੀ ਸੰਰਚਨਾਵਾਦੀ ਆਲੋਚਨਾ ਦੀ ਸੰਕਟਮਈ ਸਥਿਤੀ ਦਾ ਆਭਾਸ ਕਰਵਾਉਂਦਾ ਹੈ।*[48]

ਇਸ ਦੇ ਨਾਲ ਹੀ ਹਰਿਭਜਨ ਸਿੰਘ ਆਪਣੇ ਸਿਧਾਂਤਕ ਮਾਡਲ ਦੀ ਸਹਾਇਤਾ ਨਾਲ ਗਲਪੀ-ਸਿਰਜਨਾ ਨੂੰ ਵੇਖਣ ਦੀ ਬਜਾਇ ਕਈ ਵਾਰ ਆਪਣੇ ਸਿਧਾਂਤਕ ਮਾਡਲ ਨੂੰ ਗਲਪੀ-ਸਿਰਜਨਾ ਉਤੇ ਮਕਾਨਕੀ ਢੰਗ ਨਾਲ ਆਰੋਪਿਤ ਕਰਦਾ ਹੈ। ਇਸ ਨਾਲ ਉਸ ਦੇ ਸਿਧਾਂਤਕ ਮਾਡਲ ਦੀ ਪ੍ਰਵਿਰਤੀ ਅਨੁਸਾਰ ਗਲਪੀ-ਸਿਰਜਨਾ ਦੇ ਵਿਚਾਰਧਾਰਕ ਸਰੋਕਾਰ ਤਾਂ ਆਲੋਪ ਹੁੰਦੇ ਹੀ ਹਨ, ਸਗੋਂ ਇਸ ਦੇ ਨਾਲ ਹੀ ਉਸ ਦੀ ਘਟਾਉਵਾਦੀ (reductionist) ਵਿਧੀ ਗਲਪੀ-ਸਿਰਜਨਾ ਦੀ ਸਾਹਿਤਕਤਾ ਨੂੰ ਵੀ ਸਮਾਪਤ ਕਰ ਦਿੰਦੀ ਹੈ। ਇਸ ਤਰ੍ਹਾਂ ਦਾ ਅਧਿਐਨ ਹਰਿਭਜਨ ਸਿੰਘ *'ਅੱਧ ਚਾਨਣੀ ਰਾਤ : ਥੀਮਿਕ ਅਧਿਐਨ'* ਨਾਮਕ ਮਜ਼ਮੂਨ ਵਿਚ ਕਰਦਾ ਹੈ, ਜਿਸ ਵਿਚ "ਸਿੱਧਾਂਤਕ ਚੌਖਟੇ ਦਾ ਦਬਾਓ

ਅਤੇ ਪਾਠ ਉੱਪਰ ਉਸਦਾ ਜ਼ਬਰ ਆਪਣੇ ਸ਼ਿਖਰ ਉੱਪਰ ਵਿਚਰਦਾ ਹੈ।"[49]

ਪੰਜਾਬੀ ਦੀ ਰੂਪਵਾਦੀ/ਸੰਚਨਾਵਾਦੀ ਆਲੋਚਨਾ ਦੀ ਇਸ ਉਪਰੋਕਤ ਪ੍ਰਕਾਰ ਦੀ ਸੰਕਟਮਈ ਸਥਿਤੀ ਨੂੰ ਸੁਚੇਤ ਪੱਧਰ 'ਤੇ ਗ੍ਰਹਿਣ ਕਰਕੇ ਅੱਗੋਂ ਰੂਪ-ਕੇਂਦਰਿਤ ਪੰਜਾਬੀ ਆਲੋਚਨਾ ਉਸ ਵਿਸ਼ਵ ਚਿੰਤਨ ਤੋਂ ਪ੍ਰਭਾਵ ਗ੍ਰਹਿਣ ਕਰਦੀ ਹੈ, ਜਿਹੜਾ ਗਲਪੀ-ਸਿਰਜਨਾ ਨੂੰ ਨਿਰਪੇਖ-ਖ਼ੁਦਮੁਖ਼ਤਾਰ ਹੋਂਦ ਮੰਨਣ ਦੀ ਬਜਾਇ ਵਸਤੂ-ਜਗਤ ਨੂੰ ਕਲਪਨਿਕ-ਪ੍ਰਵਚਨ ਤੇ ਵਸਤੂ-ਜਗਤ ਪ੍ਰਤੀ ਨਵੀਨ ਸਮਝ ਪੈਦਾ ਕਰਨ ਵਾਲਾ ਅਨੁਸ਼ਾਸਨ ਮੰਨਦਾ ਹੈ ਅਤੇ ਪਾਠਮੂਲਕ ਅਧਿਐਨ-ਵਿਧੀ ਦੁਆਰਾ ਪਾਠ ਦੇ ਇਤਿਹਾਸਮੁਖੀ ਤੇ ਵਿਚਾਰਧਾਰਕ ਪਹਿਲੂਆਂ ਨੂੰ ਉਜਾਗਰ ਕਰਦਾ ਹੈ। ਇਸ ਪ੍ਰਕਾਰ ਦੀ ਪੰਜਾਬੀ ਗਲਪ-ਆਲੋਚਨਾ ਸੰਰਚਨਾਵਾਦ ਨੂੰ ਬੰਦ-ਸਿਸਟਮੀ ਵਿਧੀ ਹੋਣ ਕਰਕੇ ਰੱਦ ਕਰਕੇ ਚਲਦੀ ਹੈ ਅਤੇ ਵਿਸ਼ਵ-ਚਿੰਤਨਧਾਰਾ ਦੇ ਅੰਤਰਗਤ ਚਲ ਰਹੇ ਉੱਤਰ-ਸੰਰਚਨਾਵਾਦੀ, ਉੱਤਰ-ਆਧੁਨਿਕਤਾਵਾਦੀ ਤੇ ਉੱਤਰ-ਮਾਰਕਸਵਾਦੀ ਆਦਿ ਚਿੰਤਕਾਂ (ਦੈਰਿਦਾ, ਫੂਕੋ ਤੇ ਫਰੈਡਰਿੱਕ ਜੇਮਸਨ ਆਦਿ) ਦੀਆਂ 'ਵਿਸਥਾਪਨ', 'ਸੱਤਾ ਦਾ ਪ੍ਰਵਚਨ', 'ਰਾਜਨੀਤਿਕ ਅਵਚੇਤਨ' ਆਦਿ ਧਾਰਨਾਵਾਂ ਨੂੰ ਅਪਣਾਉਂਦੀ ਹੈ। ਇਸ ਪ੍ਰਸੰਗ ਵਿਚ *'ਬਿਰਤਾਂਤਕ ਗਲਪ : ਸਿਧਾਂਤ ਤੇ ਅਧਿਆਪਨ'* ਤੇ *'ਸਮੀਖਿਆ ਵਿਹਾਰ'* ਨਾਮੀ ਪੁਸਤਕਾਂ ਵਿਚ ਡਾ. ਜਗਬੀਰ ਸਿੰਘ ਪੰਜਾਬੀ ਕਹਾਣੀ ਤੇ ਨਾਵਲ ਨੂੰ ਟੈਰੀ ਈਗਲਟਨ, ਪੀਆਰੇ ਮਿਸ਼ੇਰੀ, ਫਰੈਡਰਿੱਕ ਜੇਮਸਨ ਆਦਿ ਦੇ ਹਵਾਲਿਆਂ ਨਾਲ ਗਲਪੀ-ਰੂਪਾਂ ਦੀਆਂ ਬਿਰਤਾਂਤਕ-ਜੁਗਤਾਂ ਵਿਚੋਂ ਉਨ੍ਹਾਂ ਦੇ ਵਿਚਾਰਧਾਰਕ ਸਰੋਕਾਰਾਂ ਨੂੰ ਤਲਾਸ਼ਦਾ ਹੋਇਆ ਆਪਣੇ ਅਧਿਐਨ ਕਾਰਜ ਨੂੰ ਪਾਠ ਤੋਂ ਪ੍ਰਸੰਗ ਵੱਲ ਫੈਲਾਉਂਦਾ ਹੈ, ਜਿਵੇਂ ਉਹ ਕਹਾਣੀ ਬਿਰਤਾਂਤ ਨੂੰ ਵਿਚਾਰਧਾਰਈ ਪ੍ਰਵਚਨ ਮੰਨਦਾ ਹੋਇਆ ਲਿਖਦਾ ਹੈ:

> *ਵਿਚਾਰਧਾਰਾ ਕਿਸੇ ਰਚਨਾ ਵਿਚਲਾ ਉਹ ਰਾਜਨੀਤਿਕ ਅਵਚੇਤਨ (Political Unconscious) ਆਖਿਆ ਜਾ ਸਕਦਾ ਹੈ ਜੋ ਪ੍ਰਵਚਨ ਨੂੰ ਅਰਥ-ਉਤਪਾਦਨ ਅਤੇ ਅਰਥ-ਸੰਚਾਰਨ ਦੀ ਪ੍ਰਕਿਰਿਆ ਬਣਾ ਕੇ ਮੂਰਤੀਮਾਨ ਕਰਦਾ ਹੈ।*•

ਇਸ ਪ੍ਰਸੰਗ ਵਿਚ ਮਹੱਤਵਪੂਰਨ ਨੁਕਤਾ ਇਹ ਹੈ ਕਿ ਭਾਵੇਂ ਡਾ. ਜਗਬੀਰ ਦਾ ਆਲੋਚਨਾਤਮਿਕ ਕਾਰਜ ਦਾ ਸਫ਼ਰ ਡਾ. ਹਰਿਭਜਨ ਸਿੰਘ ਦੀ ਨਿਗਰਾਨੀ ਅਧੀਨ ਪਾਠ ਦੇ ਸੰਰਚਨਾਤਮਿਕ ਢਾਂਚੇ ਦੀ ਤਲਾਸ਼ ਕਰਨ ਵਾਲੀ ਅਧਿਐਨ-ਵਿਧੀ ਨੂੰ ਅਪਣਾਕੇ ਸ਼ੁਰੂ ਹੁੰਦਾ ਹੈ, ਪਰ ਆਪਣੇ ਅਗਲੇਰੇ ਸਫ਼ਰ ਦੌਰਾਨ ਡਾ. ਜਗਬੀਰ ਦਾ ਇਹ ਕਾਰਜ ਇਸ ਵਿਧੀ ਦੀਆਂ ਸੀਮਾਵਾਂ ਤੋਂ ਸੁਚੇਤ ਨਵੀਨ ਅਧਿਐਨ-ਵਿਧੀਆਂ ਅਤੇ ਦ੍ਰਿਸ਼ਟੀਆਂ ਜਿਵੇਂ ਉੱਤਰ-ਸੰਰਚਨਾਵਾਦ, ਨਵ-ਇਤਿਹਾਸਵਾਦ ਅਤੇ ਨਵ-ਮਾਰਕਸਵਾਦ ਆਦਿ ਤੋਂ ਸਿਧਾਂਤ-ਚੇਤਨਾ ਗ੍ਰਹਿਣ ਕਰਦਾ ਹੈ। ਉਸ ਦੇ ਸਿਧਾਂਤ ਚਿੰਤਨ ਅਧੀਨ ਸੰਰਚਨਾਵਾਦ ਤੇ ਮਾਰਕਸਵਾਦ ਵਰਗੀਆਂ ਵਿਪਰੀਤ ਵਿਚਾਰਧਾਰਕ ਪਹੁੰਚ-ਵਿਧੀਆਂ ਵਿਰੋਧ ਵਿਚ ਨਹੀਂ ਸਗੋਂ ਸਹਿਯੋਗ ਵਿਚ ਵਿਚਰਦੀਆਂ ਹਨ, ਜਿਨ੍ਹਾਂ ਦੇ ਆਧਾਰ 'ਤੇ ਹੀ ਡਾ. ਜਗਬੀਰ ਦਾ ਗਲਪ-ਚਿੰਤਨ ਸਾਹਿਤਕ ਪਾਠ ਦੇ ਵਿਚਾਰਧਾਰਕ ਤੇ ਸੰਰਚਨਾਤਮਿਕ ਢਾਂਚੇ ਦੀ

ਸੰਤੁਲਿਨ ਪਹਿਚਾਣ ਕਰ ਪਾਉਂਦਾ ਹੈ। ਦਰਅਸਲ ਡਾ. ਜਗਬੀਰ ਦਾ ਗਲਪ-ਚਿੰਤਨ ਕਿਸੇ ਸਾਹਿਤਕ-ਪਾਠ ਦੀ ਸਾਹਿਤਕਤਾ ਤੇ ਉਸਦੇ ਸਭਿਆਚਾਰਕ ਧਰਾਤਲ ਦੋਹਾਂ ਨੂੰ ਹੀ ਸਾਂਝੇ ਰੂਪ ਵਿਚ ਪਕੜਨ ਦੀ ਕੋਸ਼ਿਸ਼ ਕਰਦਾ ਹੈ, ਪ੍ਰੰਤੂ ਉਸ ਦੀ ਗਲਪ-ਆਲੋਚਨਾ "ਦੀ ਸੀਮਾ ਵੀ ਵਿਹਾਰਕ ਅਧਿਐਨ ਸਮੇਂ ਸਿੱਧਾਂਤਕ ਚੌਖਟੇ ਦੀ ਤਾਵੀਲ ਪੇਸ਼ਕਾਰੀ ਵਿਚ ਨਿਹਿਤ ਹੈ। ਅਕਸਰ ਉਸਦਾ ਗਿਆਨ-ਸ਼ਾਸਤਰੀ ਪ੍ਰਬੰਧ ਸਿੱਧਾਂਤਕਾਰੀ ਦੀ ਸ਼ਕਲ ਵਿਚ ਪਾਠਾਂ ਦੀ ਸਤਹ ਉੱਪਰ ਤੈਰਦਾ ਅਤੇ ਅਧਿਐਨ-ਕਾਰਜ ਨੂੰ ਯਾਂਤ੍ਰਿਕ ਸ਼ਕਲ ਪ੍ਰਦਾਨ ਕਰਦਾ ਦਿਖਾਈ ਦੇਂਦਾ ਹੈ। ਕਈ ਵਾਰ ਉਹ ਆਪਣੇ ਸਿੱਧਾਂਤਕ ਚੌਖਟੇ ਨੂੰ ਵਿਰੋਧੀ ਪ੍ਰਕਿਰਤੀ ਵਾਲੇ ਪਾਠਾਂ ਉੱਪਰ ਘਟਾਉਂਦਾ ਹੋਇਆ ਲੋੜੋਂ ਵਧ ਲਚਕੀਲਾ ਵੀ ਬਣਾ ਲੈਂਦਾ ਹੈ।"[51] ਡਾ. ਜਗਬੀਰ ਸਿੰਘ ਦੀ ਉੱਤਰ-ਸੰਰਚਨਾਵਾਦੀ ਪਹੁੰਚ ਦੇ ਨਾਲ ਹੀ ਡਾ. ਸਤਿੰਦਰ ਸਿੰਘ ਨੂਰ ਦਾ ਅਧਿਐਨ ਖੇਤਰ ਭਾਵੇਂ ਪੰਜਾਬੀ ਕਾਵਿ-ਆਲੋਚਨਾ ਨਾਲ ਸੰਬੰਧਿਤ ਹੈ, ਪ੍ਰੰਤੂ ਫਿਰ ਵੀ ਉਸ ਨੇ ਵਿਕੋਲਿਤਰੇ ਰੂਪ ਵਿਚ (ਖ਼ਾਸ ਕਰਕੇ ਪੁਸਤਕਾਂ ਦੀਆਂ ਭੂਮਿਕਾਵਾਂ ਦੇ ਰੂਪ ਵਿਚ) ਪੰਜਾਬੀ ਗਲਪ-ਆਲੋਚਨਾ ਵਿਚ ਆਪਣਾ ਵਿਸ਼ੇਸ਼ ਯੋਗਦਾਨ ਦਿੱਤਾ ਹੈ। ਉਸ ਦੀ ਆਲੋਚਨਾਤਮਿਕ ਪਹੁੰਚ ਸ਼ੁੱਧ-ਰੂਪ ਵਿਚ ਉੱਤਰ-ਆਧੁਨਿਕਤਾ ਦੇ ਵਿਕੇਂਦਰੀਕਰਨ ਦੇ ਸੰਕਲਪ ਅਧੀਨ ਕਿਸੇ ਇਕ ਸਿਧਾਂਤ ਜਾਂ ਚਿੰਤਨ-ਮਾਡਲ ਦੇ ਲੜ ਲੱਗਣ ਦੀ ਬਜਾਇ ਕਈ ਚਿੰਤਨ ਮਾਡਲਾਂ ਦੇ ਸੰਕਲਪਾਂ ਨੂੰ ਮਿਸ਼ਰਤ ਕਰਕੇ ਅਪਣਾਉਂਦੀ ਹੈ। ਇਸ ਅਧੀਨ ਨੂਰ ਗਲਪ-ਆਲੋਚਨਾ ਅਧੀਨ ਕਾਰਜਸ਼ੀਲ ਇਸ ਵਿਚਾਰਧਾਰਕ ਭਿੰਨਤਾ ਦੀ ਇਕ ਪ੍ਰਾਪਤੀ ਨਿਰਸੰਦੇਹ ਮਾਰਕਸਵਾਦੀ ਤੇ ਸੰਰਚਨਾਵਾਦੀ ਪੰਜਾਬੀ ਆਲੋਚਨਾ ਦੇ ਵਿਰੋਧਾਂ ਨੂੰ ਸਮਾਪਤ ਕਰ ਸੰਬਾਦ ਦੇ ਅਜਿਹੇ ਧਰਾਤਲ ਉੱਤੇ ਲਿਆਉਣ ਦੀ ਹੈ, ਜਿਥੇ ਮਾਰਕਸਵਾਦ ਤੇ ਸੰਰਚਨਾਵਾਦ ਵਿਚਾਰਧਾਰਕ ਵਿਰੋਧਤਾਈਆਂ ਤੋਂ ਪਾਰ ਇਕ-ਦੂਜੇ ਦੇ ਪੂਰਕ ਤੇ ਸਹਿਯੋਗੀ ਬਣਕੇ ਸਾਹਿਤ ਅਧਿਐਨ ਲਈ ਪਾਠ ਤੇ ਪ੍ਰਸੰਗ ਦੇ ਅੰਤਰਲੇ ਤੇ ਅੰਦਰਲੇ ਸੰਬੰਧਾਂ ਨੂੰ ਵੇਖਣ ਦੇ ਰਾਹ ਉੱਤੇ ਤੁਰਦੇ ਹਨ। ਭਾਵੇਂ ਸ਼ੁਰੂ ਸ਼ੁਰੂ ਵਿਚ ਇਹ ਆਲੋਚਨਾ ਡਾ. ਹਰਿਭਜਨ ਸਿੰਘ ਦੇ ਮੂਲ ਸਾਹਿਤਕ ਆਦਰਸ਼ਾਂ ਤੇ ਸਰੋਕਾਰਾਂ ਦੀ ਅਨੁਗਾਮੀ ਹੀ ਰਹਿੰਦੀ ਹੈ ਅਤੇ ਇਸ ਰਹਿਨੁਮਾਈ ਹੇਠ ਹੀ ਇਹ ਆਲੋਚਨਾ ਰੂਪਵਾਦ, ਸੰਰਚਨਾਵਾਦ ਤੇ ਚਿਹਨ ਵਿਗਿਆਨ ਦੇ ਮੂਲ ਸਿਧਾਂਤਕ ਸੰਕਲਪਾਂ ਅਤੇ ਮਾਡਲਾਂ ਨੂੰ ਪੰਜਾਬੀ ਸਮੀਖਿਆਕਾਂ ਅਤੇ ਚਿੰਤਕਾਂ ਸਾਮ੍ਹਣੇ ਰੱਖਦੀ ਹੈ। ਪ੍ਰੰਤੂ ਜਲਦੀ ਹੀ ਇਹ ਆਲੋਚਨਾ ਆਪਣੇ ਇਸ ਪੈਰਾਡਾਈਮ ਨੂੰ ਉਲੰਘਦੀ ਹੋਈ ਅੱਗੋਂ ਮਾਰਕਸਵਦ ਤੇ ਉੱਤਰ ਸੰਰਚਨਾਵਾਦ ਨੂੰ ਵੀ ਆਪਣੇ ਚਿੰਤਨ ਦੇ ਘੇਰੇ ਵਿਚ ਲਿਆਉਂਦੀ ਹੈ ਅਤੇ ਪੰਜਾਬੀ ਦੇ ਆਲੋਚਨਾਤਮਿਕ ਅਨੁਸ਼ਾਸਨ ਦੇ ਅੰਤਰਗਤ ਕਾਰਜਸ਼ੀਲ ਮਕਾਨਕੀ ਜਾਂ ਕੱਟੜ ਸਿਧਾਂਤਕ ਪਹੁੰਚ ਨੂੰ ਅਪਣਾਉਣ ਵਾਲੇ ਸ਼ੁੱਧ ਤੇ ਬੰਦ (close) ਸਿਸਟਮ ਮਾਰਕਸਵਾਦ ਤੇ ਸੰਰਚਨਾਵਾਦ ਨੂੰ ਕਾਂਟੇ ਅਧੀਨ ਰੱਖਦੀ ਉੱਤਰਵਰਤੀ ਸੰਤੁਲਿਨ ਪੰਜਾਬੀ ਆਲੋਚਨਾ ਦੀ ਭੂਮੀ ਨੂੰ ਤਿਆਰ ਕਰਨ ਵਾਲੀ ਭੂਮਿਕਾ ਦਾ ਕਾਰਜ ਕਰਦੀ ਹੈ। ਪ੍ਰੰਤੂ ਇਸ ਪ੍ਰਸੰਗ ਦੀ ਸਮੱਸਿਆ ਇਹ ਹੈ ਕਿ ਨੂਰ ਗਲਪ-ਆਲੋਚਨਾ ਆਪਣੇ ਦੀਰਘਕਾਲੀ ਸੁਭਾਅ ਨੂੰ ਕਾਇਮ ਰੱਖਣ ਤੋਂ ਅਸਮਰੱਥ ਪਰਸਪਰ ਵਿਰੋਧੀ ਵਿਚਾਰਧਾਰਾਵਾਂ ਦੀ ਅਗਵਾਹੀ ਅਧੀਨ ਵਿਭਿੰਨ ਤੇ ਵਿਰੋਧੀ ਪ੍ਰਵਿਰਤੀ

ਵਾਲੀਆਂ ਗਲਪੀ-ਸਿਰਜਨਾਵਾਂ ਦੀ ਵੀ ਪ੍ਰਸੰਸਾ ਕਰ ਜਾਂਦਾ ਹੈ। ਉਸ ਦੀ ਆਲੋਚਨਾਤਮਿਕ ਪਹੁੰਚ ਬਾਰੇ ਟੀ. ਆਰ. ਵਿਨੋਦ ਆਪਣੀ ਪੁਸਤਕ ***ਪੰਜਾਬੀ ਆਲੋਚਨਾ ਸ਼ਾਸਤਰ*** ਅਧੀਨ ਲਿਖਦਾ ਹੈ :

> *ਡਾ. ਨੂਰ ਨੇ ਇਕ-ਪਾਸੜ ਸੋਚ ਨਾ ਆਪਣਾ ਕੇ ਬਹੁਲਵਾਦੀ ਚਿੰਤਨ-ਪ੍ਰਣਾਲੀ ਦਾ ਲੜ ਫੜਿਆ ਹੈ। ਉਸ ਅਨੁਸਾਰ ਵਿਸ਼ਵੀਕਰਨ ਦਾ ਅਜੋਕਾ ਦੌਰ ਵੰਨ-ਸੁਵੰਨਤਾ ਵਾਲਾ ਹੈ। ਇਸ ਦੌਰ ਵਿਚ ਇਕ ਤੋਂ ਜ਼ਿਆਦਾ ਵਿਚਾਰਧਾਰਾਵਾਂ ਇਕ ਦੂਜੇ ਦੇ ਪ੍ਰਸੰਗ ਵਿਚ ਵਿਕਸਿਤ ਹੋ ਰਹੀਆਂ ਹਨ। ਪੰਜਾਬੀ ਸਾਹਿਤ ਦੇ ਸਿਧਾਂਤ ਅਤੇ ਸਮੀਖਿਆ ਦੇ ਅਗਲੇਰੇ ਵਿਕਾਸ ਲਈ ਅਸੀਂ ਚਿੰਤਨ ਦੇ ਕਿਸੇ ਇਕ ਮਾਡਲ ਨੂੰ ਆਪਣਾ ਕੇ ਆਪਣੇ ਮਕਸਦ ਵਿਚ ਕਾਮਯਾਬ ਨਹੀਂ ਹੋ ਸਕਦੇ।*[52]

ਇਸ ਤੋਂ ਇਲਾਵਾ ਪੰਜਾਬੀ ਗਲਪ-ਆਲੋਚਨਾ ਦੇ ਰੂਪ-ਕੇਂਦਰਿਤ ਅਨੁਸ਼ਾਸਨ ਅਧੀਨ ਗੁਰਪਾਲ ਸਿੰਘ ਸੰਧੂ *(ਪੰਜਾਬੀ ਨਾਵਲ ਦਾ ਚਿਹਨ-ਵਿਗਿਆਨਕ ਅਧਿਐਨ) ਅਤੇ* ਧਨਵੰਤ ਕੌਰ *(ਪੰਜਾਬੀ ਗਲਪ ਵਿਚ ਆਧੁਨਿਕ ਸੰਵੇਦਨਾ/ਆਧੁਨਿਕ ਕਹਾਣੀ : ਬਿਰਤਾਂਤ-ਸ਼ਾਸਤਰੀ ਪਰਿਪੇਖ)* ਕਾਰਜਸ਼ੀਲ ਹਨ, ਜਿਨ੍ਹਾਂ ਨੇ ਪੱਛਮੀ ਸਿਧਾਂਤਾਂ ਨੂੰ ਪੰਜਾਬੀ ਗਲਪ-ਆਲੋਚਨਾ ਨਾਲ ਰੂ-ਬ-ਰੂ ਕਰਵਾਉਂਦਿਆਂ ਪੰਜਾਬੀ ਗਲਪੀ-ਸਿਰਜਨਾਵਾਂ ਦਾ ਵਿਹਾਰਕ ਅਧਿਐਨ ਪੇਸ਼ ਕੀਤਾ ਹੈ, ਜਿਨ੍ਹਾਂ ਦਾ ਪ੍ਰਮੁੱਖ ਸਰੋਕਾਰ ਪੰਜਾਬੀ ਨਾਵਲੀ-ਪਾਠ ਨੂੰ ਚਿੰਨ੍ਹਾਤਮਿਕ ਸੰਰਚਨਾ ਮੰਨਕੇ ਉਨ੍ਹਾਂ ਵਿਚਲੇ ਅਰਥਾਂ ਨੂੰ ਉੱਤਰ-ਸੰਰਚਨਾਵਾਦੀ/ਉੱਤਰ-ਆਧੁਨਿਕਤਾਵਾਦੀ ਸਿਧਾਂਤਾਂ ਦੀ ਰੌਸ਼ਨੀ ਅਧੀਨ ਤਲਾਸ਼ ਕਰਨ ਨਾਲ ਸੰਬੰਧਿਤ ਰਿਹਾ ਹੈ।

ਇਸ ਤਰ੍ਹਾਂ ਸਮੁੱਚੇ ਰੂਪ ਵਿਚ ਰੂਪ-ਕੇਂਦਰਿਤ ਪੰਜਾਬੀ ਗਲਪ-ਆਲੋਚਨਾ ਭਾਵੇਂ ਪੱਛਮੀ ਆਲੋਚਨਾ ਦ੍ਰਿਸ਼ਟੀਆਂ ਨੂੰ ਪੰਜਾਬੀ ਵਿਚ ਸਥਾਪਿਤ ਕਰਕੇ ਪਾਠਮੂਲਕ ਆਲੋਚਨਾ ਦੀ ਸਥਾਪਨਾ ਤੇ ਬਾਅਦ ਵਿਚ ਰੂਪਾਂਤਮਿਕ ਜੁਗਤਾਂ ਰਾਹੀਂ ਗਲਪੀ-ਸਿਰਜਨਾ ਨੂੰ ਵਿਚਾਰਧਾਰਈ ਪ੍ਰਵਚਨ ਵਜੋਂ ਸਥਾਪਿਤ ਕਰਕੇ ਮਹੱਤਵਪੂਰਨ ਸਿਧਾਂਤਕ ਕਾਰਜ ਕਰਦੀ ਹੈ। ਪ੍ਰੰਤੂ ਇਸ ਸਿਧਾਂਤ ਕਾਰਜ ਦੀ ਵੱਡੀ ਤੇ ਸਾਂਝੀ ਸਮੱਸਿਆ ਪੱਛਮੀ ਸਿਧਾਂਤਾਂ ਨੂੰ ਆਤਮਸਾਤ ਕੀਤੇ ਬਿਨਾਂ ਪੰਜਾਬੀ ਗਲਪ-ਆਲੋਚਨਾ ਉੱਪਰ ਆਰੋਪਿਤ ਕਰਨ ਦੀ ਹੈ। ਇਸ ਕਾਰਨ ਇਸ ਪੱਧਤੀ ਦੁਆਰਾ ਕੀਤਾ ਗਿਆ ਸਮੁੱਚਾ ਵਿਹਾਰਕ ਕਾਰਜ ਪੰਜਾਬੀ ਗਲਪ ਦੇ ਨਿਖੜਵੇਂ ਨਕਸ਼ਾਂ ਨੂੰ ਪਹਿਚਾਨਣ ਦੀ ਬਜਾਇ ਘਟਾਉਵਾਦੀ (reductionist) ਪ੍ਰਵਿਰਤੀ ਅਪਣਾਉਂਦਾ ਹੈ। ਇਸ ਤੋਂ ਇਲਾਵਾ ਪੰਜਾਬੀ ਰੂਪ-ਕੇਂਦਰਿਤ ਆਲੋਚਨਾ ਪੱਧਤੀ ਨੇ ਰੂਪਵਾਦ, ਸੰਰਚਨਾਵਾਦ, ਚਿਹਨ-ਵਿਗਿਆਨ, ਉੱਤਰ-ਸੰਰਚਨਾਵਾਦ ਜਾਂ ਵਿਰਚਨਾਵਾਦ ਆਦਿ ਸਿਧਾਂਤਾਂ ਨੂੰ ਰਲਗਡ ਰੂਪ ਵਿਚ ਹੀ ਗ੍ਰਹਿਣ ਕੀਤਾ ਹੈ, ਜਦੋਂ ਕਿ ਪੱਛਮ ਵਿਚ ਇਹ ਆਲੋਚਨਾ-ਦ੍ਰਿਸ਼ਟੀਆਂ ਕ੍ਰਮਵਾਰੀ ਤਬਤੀਬ ਵਿਚ ਇਕ-ਦੂਜੇ ਨਾਲ ਸੰਵਾਦ ਰਚਾਉਂਦੀਆਂ ਹੋਈਆਂ ਹੋਂਦ ਗ੍ਰਹਿਣ ਕਰਦੀਆਂ ਹਨ। ਇਨ੍ਹਾਂ ਪ੍ਰਮੁੱਖ ਸਿਧਾਂਤਕ ਸਮੱਸਿਆਵਾਂ ਦੇ ਨਾਲ ਇਨ੍ਹਾਂ ਦੀ ਗੰਭੀਰ ਸਮੱਸਿਆ ਦਾਰਸ਼ਨਿਕ ਪੱਧਰ ਦੀ ਹੈ, ਜਿਸ ਅਧੀਨ "ਇਸ ਆਲੋਚਨਾ ਪ੍ਰਵਿਰਤੀ ਦਾ ਬੁਨਿਆਦੀ

ਆਧਾਰ ਆਦਰਸ਼ਵਾਦੀ ਪਹੁੰਚ-ਦ੍ਰਿਸ਼ਟੀ ਹੈ ਜਿਸ ਕਰਕੇ ਸਾਹਿਤ ਅਧਿਐਨ ਵਿਚ ਸੰਕਟ ਵਾਪਰਦਾ ਹੈ। ਇਹ ਪ੍ਰਵਿਰਤੀ ਆਪਣੀ ਦ੍ਰਿਸ਼ਟੀਗਤ ਕਮਜ਼ੋਰੀਆਂ ਕਾਰਨ ਰਚਨਾਵਾਂ ਦਾ ਬਾਹਰਮੁਖੀ ਅਤੇ ਵਿਗਿਆਨਕ ਅਧਿਐਨ ਕਰਨ ਦੀ ਬਜਾਏ ਅੰਤਰ-ਮੁਖੀ ਅਤੇ ਗ਼ੈਰ-ਵਿਗਿਆਨਕ ਕਰ ਜਾਂਦੀ ਹੈ। ਇਹ ਪ੍ਰਵਿਰਤੀ ਰੂਪਾਇਤ ਵਿਚ ਰੂਪ ਆਧਾਰਿਤ ਸੁਹਜ ਦੇ ਸੰਕਲਪ ਦੀ ਨਿਰਧਾਰਨਾ ਕਰਦੀ ਹੈ ਪਰੰਤੂ ਵਸਤੂ ਦੀ ਸੁਹਜ ਸਿਰਜਣ ਵਿਚ ਭੂਮਿਕਾ ਤੋਂ ਇਨਕਾਰੀ ਹੋ ਜਾਂਦੀ ਹੈ। ਜਿਸ ਨਾਲ ਰਚਨਾ ਦੀ ਸਮੁੱਚਤਾ ਖੰਡਿਤ ਹੋ ਜਾਂਦੀ ਹੈ।.....ਇਉਂ ਹੀ ਸਾਹਿਤ ਨੂੰ ਵਿਚਾਰਧਾਰਕ ਰੂਪ ਵਿਚ ਸਮਾਜਕ ਚੇਤਨਤਾ ਦਾ ਪ੍ਰਤੀਨਿਧ ਰੂਪ ਨਾ ਸਮਝ ਕੇ ਮਹਿਜ ਭਾਸ਼ਾਗਤ ਸੰਕਲਪਾਂ ਰਾਹੀਂ ਵਿਸ਼ਲੇਸ਼ਣ ਕਰਨਾ ਵੀ ਇਸ ਅਧਿਐਨ ਦੀ ਗੰਭੀਰ ਖਾਮੀ ਹੈ। ਇਸ ਅਧਿਐਨ ਵਿਚ ਸਾਹਿਤ ਹੋਰ ਗਿਆਨ-ਅਨੁਸ਼ਾਸਨਾਂ ਨਾਲ ਅੰਤਰ ਸੰਬੰਧਿਤ ਨਾ ਹੋ ਕੇ ਨਿਰਲੇਪ ਰਹਿੰਦਾ ਹੈ ਜੋ ਇਕ ਬੰਦ ਸਿਸਟਮ ਦਾ ਧਾਰਨੀ ਬਣਦਾ ਹੈ।"[53] ਇਹ ਬੰਦ ਸਿਸਟਮ ਗਲਪੀ-ਸਿਰਜਨਾ ਨੂੰ ਸ਼ੁੱਧ ਸਾਹਿਤ ਰੂਪ ਮੰਨਕੇ ਇਸ ਦੇ ਕਿਸੇ ਵੀ ਪ੍ਰਕਾਰ ਦੇ ਵਿਚਾਰਧਾਰਕ ਖ਼ਾਸੇ ਤੋਂ ਇਨਕਾਰੀ, 'ਵਿਚਾਰਧਾਰਕ-ਅੰਤ' ਦੇ ਵਿਚਾਰਧਾਰਈ ਪੈਂਤੜੇ (ਕੁਝ ਅਪਵਾਦ ਨੂੰ ਛੱਡਕੇ) ਅਧੀਨ ਕਾਰਜ ਕਰਦਾ ਹੈ। ਇਹ ਵਿਚਾਰਧਾਰਕ-ਅੰਤ ਦਾ ਪੈਂਤੜਾ ਗਲਪੀ-ਸਿਰਜਨਾ ਦਾ ਮੁੱਲਾਂਕਣ ਤੇ ਸਾਰਥਕਤਾ ਦੀ ਪਛਾਣ ਤੋਂ ਇਨਕਾਰੀ, ਅੰਤਿਮ ਰੂਪ ਵਿਚ ਪ੍ਰਤੀਗਾਮੀ-ਵਿਚਾਰਧਾਰਾ ਦਾ ਵਾਹਕ ਬਣਦਾ ਹੈ, ਜਿਸ ਪੈਂਤੜੇ ਨਾਲ ਪੰਜਾਬੀ ਦੀ ਮਾਰਕਸਵਾਦੀ ਆਲੋਚਨਾ ਨੇ ਭਰਪੂਰ ਸੰਵਾਦ ਰਚਾਉਂਦਿਆਂ, ਇਸ ਦੀਆਂ ਵਿਭਿੰਨ ਸੀਮਾਵਾਂ ਨੂੰ ਦ੍ਰਿਸ਼ਟੀਗੋਚਰ ਕੀਤਾ ਹੈ।

**ਸਮਾਜ-ਕੇਂਦਰਿਤ ਗਲਪ ਆਲੋਚਨਾ :**

ਸਮਾਜ-ਕੇਂਦਰਿਤ ਗਲਪ-ਆਲੋਚਨਾ ਗਲਪੀ-ਸਿਰਜਨਾ ਨੂੰ ਇਕਮਾਤਰ ਕਲਾਤਮਿਕ-ਜੁਗਤਾਂ ਵਿਚ ਨਿਹਿਤ ਕਰਨ ਦੀ ਬਜਾਇ 'ਕਲਾ ਸਮਾਜ ਲਈ' ਦੇ ਸਿਧਾਂਤ ਅਧੀਨ ਗਲਪੀ-ਸਿਰਜਨਾ ਨੂੰ ਵਿਸ਼ੇਸ਼ ਸਮਾਜ-ਪਰਿਵੇਸ਼ ਵਿਚੋਂ ਉਪਜਦੀ ਜਾਂ ਪਰਤਵੇਂ ਰੂਪ ਵਿਚ ਸਮਾਜਕ-ਪਰਿਵੇਸ਼ ਨੂੰ ਪ੍ਰਭਾਵਿਤ ਕਰਨ ਵਾਲੀ ਸਿਰਜਨਾ ਸਵੀਕਾਰਦੀ ਹੈ। ਇਸ ਸਵੀਕ੍ਰਿਤੀ ਦਾ ਆਧਾਰ ਵਿਗਿਆਨਕ ਸਮਾਜ-ਕੇਂਦਰਿਤ ਆਲੋਚਨਾ-ਪੱਧਤੀ ਵੱਲੋਂ ਗਲਪੀ-ਸਿਰਜਨਾ ਦੇ ਕਲਾਤਮਿਕ ਮੁੱਲਾਂ ਨੂੰ ਹਾਸ਼ੀਆਗਤ ਕਰਨ ਵਿਚ ਲੁਪਤ ਨਹੀਂ ਹੈ, ਸਗੋਂ ਗਲਪੀ-ਸਿਰਜਨਾ ਦੇ ਸਮਾਜਕ ਤੇ ਸਾਹਿਤਕ ਪੱਖਾਂ ਦੇ ਪਰਸਪਰ ਸੰਬੰਧਾਂ ਉੱਤੇ ਆਸ਼ਰਿਤ ਹੈ। ਇਸ ਦਾ ਕਾਰਨ ਵਿਗਿਆਨਕ ਸਮਾਜ-ਕੇਂਦਰਿਤ ਆਲੋਚਨਾ-ਪੱਧਤੀ ਦੀ ਉਹ ਪ੍ਰਮੁੱਖ ਧਾਰਨਾ ਹੈ, ਜਿਹੜੀ ਗਲਪੀ-ਸਿਰਜਨਾ ਨੂੰ ਵਸਤੂ-ਜਗਤ ਦਾ ਕਲਾਤਮਿਕ-ਬਿੰਬਾਂ ਵਿਚ ਪੁਨਰ-ਸਿਰਜਤ ਹੋਇਆ ਅਜਿਹਾ ਰੂਪ ਮੰਨਦੀ ਹੈ, ਜਿਹੜਾ ਆਪਣੇ ਵਿਚ ਵਿਚਾਰਕ-ਤੱਤਾਂ ਨੂੰ ਸਮੋਈ ਰੱਖਦਾ, ਕਲਾਤਮਿਕ ਤੇ ਵਿਚਾਰਕ ਤੱਤਾਂ ਦੀ ਤਾਰਕਿਕ ਸੰਗਤੀ ਦੁਆਰਾ ਸੁਹਜਮੂਲਕ ਤੇ ਸੋਧਮੂਲਕ ਕਾਰਜ ਨੂੰ ਇਕੋ ਸਮੇਂ ਤੇ ਸਥਾਨ 'ਤੇ ਸੰਚਾਲਿਤ ਕਰਦਾ ਹੈ। ਇਸ ਧਾਰਨਾ ਅਨੁਸਾਰ ਗਲਪੀ-ਸਿਰਜਨਾ ਵਿਚ ਸਾਹਿਤਕ ਤੇ ਸਮਾਜਕ ਤੱਤ ਇਕ ਦੂਜੇ ਦੇ ਵਿਰੋਧ ਦੀ ਬਜਾਇ ਪੂਰਕ

ਤੇ ਅਖੰਡਤ ਰੂਪ ਵਿਚ ਵਿਚਰਦੇ ਹਨ ਤੇ ਪਾਠਕ/ਸਰੋਤੇ ਦੀ ਵਸਤੂਗਤ-ਜਗਤ ਪ੍ਰਤੀ ਸਮਝ ਨੂੰ ਤਖੇਰਾ ਕਰਨ ਦਾ ਕਾਰਜ ਕਰਦੇ ਹਨ। ਇਸ ਸੰਦਰਭ ਵਿਚ ਜੀ. ਵੀ. ਪਲੈਖ਼ਾਨੋਵ (G. V. Plekhanov) ਕਾਵਿ ਦੇ ਸਮਾਜਿਕ ਤੇ ਕਲਾਤਮਿਕ ਪਰਸਪਰ ਸੰਬੰਧਾਂ ਬਾਰੇ ਲਿਖਦਾ ਹੈ :

> *ਕਾਵਿ (ਗਲਪ ਵੀ) ਦੀ ਸੁੰਦਰਤਾ ਉਸ ਦੇ ਸੰਗੀਤ, ਉਸ ਦੀ ਲੈਅ ਦੁਆਰਾ ਹੀ ਨਿਸ਼ਚਿਤ ਹੁੰਦੀ ਹੈ। ਇਹ ਗੱਲ ਅਸਲੋਂ ਗ਼ਲਤ ਹੈ। ਸਗੋਂ, ਕਾਵਿ ਅਤੇ ਕਲਾ-ਕਿਰਤਾਂ ਤਾਂ ਸਦਾ ਕੁਝ ਨਾ ਕੁਝ ਕਹਿੰਦੀਆਂ ਹਨ ਕਿਉਂਕਿ ਉਹ ਕੁਝ ਨਾ ਕੁਝ ਪ੍ਰਗਟਾਉਂਦੀਆਂ ਹਨ। ਇਹ ਠੀਕ ਹੈ ਕਿ ਉਨ੍ਹਾਂ ਦਾ ਗੱਲ 'ਕਹਿਣ' ਦਾ ਢੰਗ ਆਪਣੀ ਕਿਸਮ ਦਾ ਹੈ। ਕਲਾਕਾਰ ਆਪਣੇ ਵਿਚਾਰ ਨੂੰ ਬਿੰਬਾਂ ਵਿਚ ਪ੍ਰਗਟਾਉਂਦਾ ਹੈ; ਆਪਣੇ ਵੇਲੇ ਦੀਆਂ ਰਾਜਨੀਤਿਕ ਪਰਸਥਿਤੀਆਂ ਦਾ ਲਿਖਾਰੀ ਆਪਣੇ ਵਿਚਾਰਾਂ ਨੂੰ ਤਾਰਕਿਕ ਸਿੱਟਿਆਂ ਦੀ ਸਹਾਇਤਾ ਨਾਲ ਪੇਸ਼ ਕਰਦਾ ਹੈ। ਜੇਕਰ ਲੇਖਕ ਬਿੰਬਾਂ ਦੀ ਥਾਂ ਤਾਰਕਿਕ ਸਿੱਟਿਆਂ ਦੀ ਵਰਤੋਂ ਕਰਨ ਲਗ ਪਏ, ਜਾਂ ਕਿਸੇ ਵਿਸ਼ੇਸ਼ ਵਿਸ਼ੇ ਨੂੰ ਪੇਸ਼ ਕਰਨ ਲਈ ਬਿੰਬਾਂ ਦੀ ਰਚਨਾ ਕਰਨ ਲਗ ਪਏ, ਤਾਂ ਉਹ ਕਲਾਕਾਰ ਨਹੀਂ, ਸਗੋਂ ਰਾਜਨੀਤਿਕ ਲਿਖਾਰੀ ਹੈ, ਭਾਵੇਂ ਉਹ ਨਿਬੰਧ ਅਤੇ ਲੇਖ ਨਾ ਵੀ ਲਿਖਦਾ ਹੋਵੇ, ਨਾਵਲ, ਕਹਾਣੀਆਂ ਜਾਂ ਨਾਟਕ ਲਿਖਦਾ ਹੋਵੇ। ਇਹ ਸਭ ਸੱਚ ਹੈ। ਪਰ ਇਸ ਦਾ ਇਹ ਮਤਲਬ ਨਹੀਂ ਕਿ ਕਲਾਤਮਿਕ ਰਚਨਾਵਾਂ ਵਿਚ ਵਿਚਾਰਾਂ ਦਾ ਕੋਈ ਮਹੱਤਵ ਨਹੀਂ ਹੁੰਦਾ।*[54]

ਪ੍ਰੰਤੂ ਸਮਾਜ-ਕੇਂਦਰਿਤ ਆਲੋਚਨਾ-ਦ੍ਰਿਸ਼ਟੀ (ਵਿਗਿਆਨਕ ਤੇ ਅਵਿਗਿਆਨਕ ਦੋਹਾਂ ਦੇ ਰੂਪ ਵਿਚ) ਦੇ ਸੰਦਰਭ ਵਿਚ ਇਹ ਅਨਿਵਾਰੀ ਨਹੀਂ ਕਿ ਇਹ ਸਦਾ ਅਗਰਗਾਮੀ-ਵਿਚਾਰਧਾਰਾ ਦੀ ਵਾਹਕ ਹੀ ਹੋਵੇ। ਸਗੋਂ ਕਈ ਸਥਿਤੀਆਂ ਵਿਚ ਸਥਾਪਿਤ ਵਿਵਸਥਾ ਸਮਾਜ-ਕੇਂਦਰਿਤ ਆਲੋਚਨਾ-ਦ੍ਰਿਸ਼ਟੀ ਦਾ ਪ੍ਰਯੋਗ ਆਪਣੇ ਹਿੱਤਾਂ ਦੇ ਪ੍ਰਚਾਰ ਤੇ ਪਾਸਾਰ ਲਈ ਵੀ ਕਰਦੀ ਹੈ, ਕਿਉਂਕਿ ਸਮਾਜ-ਕੇਂਦਰਿਤ ਆਲੋਚਨਾ-ਦ੍ਰਿਸ਼ਟੀ ਦੀ ਜਿੰਨੀ ਜ਼ਰੂਰਤ ਸਥਾਪਿਤ ਨੂੰ ਵਿਸਥਾਪਤ ਕਰਨ ਲਈ ਵਿਵਸਥਾ ਵਿਰੋਧੀਆਂ ਨੂੰ ਹੁੰਦੀ ਹੈ ਉਨੀ ਹੀ ਇਸ ਦੀ ਜ਼ਰੂਰਤ ਵਿਵਸਥਾ ਦੇ ਸੰਸਥਾਪਕਾਂ ਨੂੰ ਸਥਾਪਤੀ ਦੀ ਦ੍ਰਿੜਤਾ ਲਈ ਹੁੰਦੀ ਹੈ। ਇਸ ਅਧੀਨ ਉਹ ਪੂਰਨ ਜਾਂ ਅੰਸ਼ਕ ਰੂਪ ਵਿਚ ਉਨ੍ਹਾਂ ਆਲੋਚਨਾ-ਦ੍ਰਿਸ਼ਟੀਆਂ ਦਾ ਪ੍ਰਚਲਨ ਕਰਦੇ ਹਨ, ਜਿਨਾਂ ਦਾ ਸਰੂਪ ਸਮਾਜ-ਕੇਂਦਰਿਤ ਹੁੰਦਾ ਹੋਇਆ ਵੀ ਅੰਤਿਮ ਰੂਪ ਵਿਚ ਉਨ੍ਹਾਂ ਦੇ ਹਿੱਤਾਂ ਨੂੰ ਦ੍ਰਿੜ ਹੀ ਕਰਵਾਉਂਦਾ ਹੈ। ਉਦਾਹਰਣ ਹਿੱਤ ਆਦਰਸ਼ਵਾਦੀ/ਅਧਿਆਤਮਵਾਦੀ ਆਲੋਚਨਾ-ਦ੍ਰਿਸ਼ਟੀ (ਪੰਜਾਬੀ ਦੀ ਵਿਸ਼ੇਸ਼ਣੀ ਤੇ ਕੁਝ ਰੂਪ-ਕੇਂਦਰਿਤ) ਸਮਾਜਿਕ ਆਧਾਰ ਰੱਖਦੀ ਹੋਈ ਵੀ ਆਪਣੇ ਭਰਮ-ਸਿਰਜਕ ਸੁਭਾਅ ਕਾਰਨ ਮਨੁੱਖ-ਹਿਤੈਸ਼ੀ ਤੇ ਅਗਰਗਾਮੀ ਵਿਚਾਰਾਂ ਦੀ ਪਾਸਾਰਕ ਬਿਲਕੁਲ ਨਹੀਂ।

> *ਰਾਜਨੀਤਿਕ ਸੱਤਾ ਜੇ ਕਲਾ ਵਲ ਧਿਆਨ ਦੇਵੇ ਤਾਂ ਉਹ ਇਸ ਦੀ ਉਪਯੋਗੀ ਦ੍ਰਿਸ਼ਟੀ ਨੂੰ ਹੀ ਤਰਜੀਹ ਦੇਂਦੀ ਹੈ। ਇਹ ਗੱਲ ਸਮਝ ਆਉਂਦੀ ਹੈ: ਰਾਜਨੀਤਿਕ ਸੱਤਾ ਦਾ ਹਿੱਤ ਇਸੇ ਵਿਚ ਹੈ ਕਿ ਉਹ ਸਾਰੀਆਂ*

*ਵਿਚਾਰਧਾਰਵਾਂ ਨੂੰ ਆਪਣੇ ਪੱਖ ਪੂਰਨ ਲਈ ਵਰਤੇ। ਰਾਜਨੀਤਿਕ ਅਧਿਕਾਰੀ ਭਾਵੇਂ ਕਦੀ ਕਦੀ ਕ੍ਰਾਂਤੀਕਾਰੀ ਵੀ ਹੁੰਦਾ ਹੈ, ਪਰ ਬਹੁਤੀ ਵਾਰੀ ਅਨੁਦਾਰ ਹੁੰਦਾ ਹੈ, ਪਿਛੇ-ਖਿੱਚੂ ਤਕ ਵੀ। ਇਹ ਵਿਚਾਰ ਗ਼ਲਤ ਹੈ ਕਿ ਕਲਾ ਦੀ ਉਪਯੋਗੀ ਦ੍ਰਿਸ਼ਟੀ ਦੀ ਵਰਤੋਂ ਮੁਖ ਤੌਰ ਤੇ ਕ੍ਰਾਂਤੀਕਾਰੀ ਜਾਂ ਅਗਾਂਹ-ਵਧੂ ਲੋਕ ਹੀ ਕਰਦੇ ਹਨ।*[55]

ਇਸ ਕਾਰਨ ਵਿਗਿਆਨਕ ਸਮਾਜ-ਕੇਂਦਰਿਤ ਆਲੋਚਨਾ ਪੱਧਤੀ ਕੇਵਲ ਉਸ ਆਲੋਚਨਾ-ਦ੍ਰਿਸ਼ਟੀ ਨੂੰ ਹੀ ਸਵੀਕਾਰ ਕੀਤਾ ਜਾ ਸਕਦਾ, ਜਿਹੜੀ ਤਤਕਾਲੀਨ ਸਮਾਜਕ-ਵਿਵਸਥਾ ਦੀ ਪ੍ਰਤੀਗਾਮੀ ਵਿਚਾਰਧਾਰਾ ਨੂੰ ਉਲੰਘਦੀ ਹੋਵੇ ਅਤੇ ਮਨੁੱਖ-ਹਿਤੈਸ਼ੀ ਵਿਕਾਸਮੁੱਖੀ-ਪਰਿਵਰਤਨ ਦੇ ਸਿਧਾਂਤਾਂ ਨੂੰ ਵਿਹਾਰਕ ਰੂਪ ਦੇਣ ਲਈ ਯਤਨਸ਼ੀਲ ਹੋਵੇ। ਪੰਜਾਬੀ ਆਲੋਚਨਾ ਵਿਚ ਅਜਿਹੀ ਆਲੋਚਨਾ-ਦ੍ਰਿਸ਼ਟੀ ਦਾ ਆਰੰਭ ਪ੍ਰਗਤੀਵਾਦੀ ਆਲੋਚਨਾ-ਪੱਧਤੀ ਨਾਲ ਹੁੰਦਾ ਹੈ। ਇਹ ਆਲੋਚਨਾ-ਪੱਧਤੀ ਵਿਸ਼ਵ ਪੱਧਰ ’ਤੇ ਸੰਕੀਰਣ ਰਾਸ਼ਟਰਵਾਦ (ਫ਼ਾਸੀਵਾਦ ਤੇ ਨਾਜ਼ੀਵਾਦ) ਦੀਆਂ ਮਨੁੱਖ-ਵਿਰੋਧੀ ਨੀਤੀਆਂ ਦੇ ਪ੍ਰਤੀਕਰਮ ਵਜੋਂ ਹੋਂਦ ਵਿਚ ਆਏ ‘ਅੰਤਰ-ਰਾਸ਼ਟਰੀ ਪ੍ਰਗਤੀਸ਼ੀਲ ਲੇਖਕ ਸੰਘ’ (1935 ਈ.) ਦੇ ਸਿਧਾਂਤਾਂ ਨੂੰ ਪੰਜਾਬੀ ਸਾਹਿਤਕ ਅਨੁਸ਼ਾਸਨ ਵਿਚ ਅਪਣਾਉਣ ਨਾਲ ਅਸਤਿਤਵ ਵਿਚ ਆਈ ਹੈ। ਇਹ ਆਲੋਚਨਾ-ਪੱਧਤੀ “ਨਾ ਕੋਈ ਅਣਹੋਣੀ ਅਤੇ ਨਾ ਹੀ ਕੋਈ ਅਚਾਨਕ ਵਾਪਰੀ ਘਟਨਾ ਸੀ ਜਿਸ ਨੂੰ ਕਿਸੇ ਇਕ ਵਿਅਕਤੀ ਜਾਂ ਵਿਚਾਰ ਜਾਂ ਦ੍ਰਿਸ਼ਟੀਕੋਣ ਨੇ ਪ੍ਰਭਾਵਿਤ ਕੀਤਾ ਹੋਵੇ। ਸਗੋਂ ਇਹ ਸਮੇਂ ਸਮੇਂ ਉਠੀਆਂ ਵਿਚਾਰਧਾਰਵਾਂ, ਵਿਰੋਧਤਾਵਾਂ, ਲੋੜਾਂ ਅਤੇ ਝੁਕਾਵਾਂ ਦਾ ਪ੍ਰਤਿਫਲ ਸੀ ਜਿਸ ਵਿਚ ਮਾਰਕਸਵਾਦੀ, ਗ਼ੈਰਮਾਰਕਸਵਾਦੀ, ਜਨਵਾਦੀ, ਗਾਂਧੀਵਾਦੀ, ਫ਼ਰਾਇਡਵਾਦੀ, ਮਾਨਵਤਾਵਾਦੀ, ਯਥਾਰਥਵਾਦੀ ਆਦਿ ਸਾਰੀਆਂ ਚਿੰਤਨ-ਪ੍ਰਣਾਲੀਆਂ ਸ਼ਾਮਲ ਹਨ।”[56] ਪ੍ਰੰਤੂ ਫਿਰ ਵੀ ਮਾਰਕਸਵਾਦੀ ਤੇ ਗ਼ੈਰ-ਮਾਰਕਸਵਾਦੀ ਚਿੰਤਕ ਇਸ ਬਿੰਦੂ ’ਤੇ ਸਹਿਮਤ ਹਨ ਕਿ ਪ੍ਰਗਤੀਵਾਦੀ ਆਲੋਚਨਾ-ਪੱਧਤੀ ਦਾ ਪ੍ਰਮੁੱਖ ਆਧਾਰ ਮਾਰਕਸਵਾਦੀ-ਚਿੰਤਨਧਾਰਾ ਹੀ ਹੈ। ਭਾਵੇਂ ਪ੍ਰਗਤੀਵਾਦ ਦੇ ਆਰੰਭਿਕ ਦੌਰ ਵਿਚ ਪ੍ਰਗਤੀਵਾਦੀ ਆਲੋਚਨਾ-ਪੱਧਤੀ ਤੇ ਮਾਰਕਸਵਾਦੀ ਸਿਧਾਂਤਾਂ ਵਿਚ ਬੁਨਿਆਦੀ ਅੰਤਰ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ। ਇਨ੍ਹਾਂ ਅੰਤਰਾਂ ਅਧੀਨ ਪ੍ਰਗਤੀਵਾਦੀ ਆਲੋਚਨਾ-ਪੱਧਤੀ ਸਾਹਿਤਕ-ਕਿਰਤ ਦਾ ਪ੍ਰਯੋਜਨ ਮਾਨਵੀ-ਮੁੱਲਾਂ ਨੂੰ ਲੋਕਤਾਂਤਰੀ-ਉਦਾਰਵਾਦੀ ਕਰਦਾਂ-ਕੀਮਤਾਂ ਦੁਆਰਾ ਪਾਸਾਰਨਾ ਮੰਨਦੀ ਹੈ, ਜਦੋਂ ਕਿ ਇਸ ਦੇ ਮੁਕਾਬਲੇ ਮਾਰਕਸਵਾਦੀ-ਚਿੰਤਨਧਾਰਾ ਦੀ ਪ੍ਰਾਥਮਿਕ ਤੇ ਵਿਭਿੰਨ ਪਹਿਚਾਣ ਵਸਤੂਗਤ-ਜਗਤ ਦੀ ਵਿਆਖਿਆ ਦੇ ਨਾਲ-ਨਾਲ ਵਿਕਾਸਮੁੱਖੀ-ਪਰਿਵਰਤਨ ਦੀ ਪ੍ਰਕਿਰਿਆ ਨਾਲ ਸਮਾਜਵਾਦ ਦੇ ਭਵਿੱਖਮੁੱਖੀ ਸੰਕਲਪ ਨੂੰ ਵਿਹਾਰਿਕ ਰੂਪ ਵਿਚ ਲਾਗੂ ਕਰਨ ਲਈ ਚੇਤਨਾ ਪੈਦਾ ਕਰਨ ਵਿਚ ਨਿਹਿਤ ਹੈ। ਪ੍ਰੰਤੂ ਸਮੇਂ ਦੇ ਵਿਕਾਸ ਨਾਲ ਪ੍ਰਗਤੀਵਾਦੀ ਆਲੋਚਨਾ-ਪੱਧਤੀ ਤੇ ਮਾਰਕਸਵਾਦੀ-ਚਿੰਤਨਧਾਰਾ ਦਾ ਇਹ ਬੁਨਿਆਦੀ ਅੰਤਰ ਅਲੋਪ ਹੋ ਗਿਆ ਹੈ ਤੇ ਪ੍ਰਗਤੀਵਾਦੀ ਆਲੋਚਨਾ-ਪੱਧਤੀ ਮਾਰਕਸਵਾਦੀ-ਚਿੰਤਨਧਾਰਾ ਦੀ ਦਵੰਦਾਤਮਿਕ ਵਿਧੀ ਨੂੰ ਅਪਣਾਉਂਦੀ ਹੋਈ, ਵਿਚਾਰਧਾਰਕ ਤੌਰ ’ਤੇ ਸੰਗਠਿਤ ਰੂਪ ਧਾਰਨ ਕਰ ਗਈ

ਹੈ। ਇਸ ਕਾਰਨ ਵਰਤਮਾਨੀ ਸਮੇਂ ਵਿਚ ਪ੍ਰਗਤੀਵਾਦ ਤੇ ਮਾਰਕਸਵਾਦ ਆਮ-ਤੌਰ ’ਤੇ ਪਰਾਇਆਵਾਚੀ ਸ਼ਬਦ ਹੀ ਸਮਝੇ ਜਾਂਦੇ ਹਨ।

> *ਜਦੋਂ ਤੋਂ ਪ੍ਰਗਤੀਵਾਦੀ ਧਾਰਾ ਦੇ ਲੇਖਕ, ਮਾਰਕਸਵਾਦ ਦੇ ਵਿਸ਼ਵ-ਦਰਸ਼ਨ ਤੋਂ ਸੇਧ ਪ੍ਰਾਪਤ ਕਰਨ ਲੱਗੇ ਹਨ ਅਤੇ ਦਵੰਦਵਾਦ ਪਦਾਰਥਵਾਦ ਦੀ ਦ੍ਰਿਸ਼ਟੀ ਨੂੰ ਸਮਝਿਆ ਹੈ, ਉਸ ਸਮੇਂ ਤੋਂ ਉਹਨਾਂ ਨੇ ਸਾਹਿਤ ਰਾਹੀਂ ਸਮਾਜ ਦੇ ਪਦਾਰਥ ਨੂੰ ਹੀ ਨਹੀਂ ਚਿਤਰਿਆ ਬਲਕਿ ਸਮਾਜਕ, ਆਰਥਿਕ, ਰਾਜਨੀਤਕ ਖੇਤਰ ਦੇ ਪ੍ਰਸ਼ਨਾਂ ਨੂੰ ਲੈ ਕੇ ਮਾਨਵ ਵਿਚ ਚੇਤਨਾ ਦੇ ਚਿਰਾਗ ਜਗਾਏ ਹਨ। ਸਾਹਿਤ ਨੂੰ ਸਮਾਜਕ ਅਤੇ ਰਾਜਨੀਤਿਕ ਕ੍ਰਾਂਤੀ ਲਈ ਇਕ ਮਾਧਿਅਮ ਬਣਾ ਕੇ ਲੋਕਾਂ ਦੀ ਵਿਚਾਰਧਾਰਾ ਨੂੰ ਬਦਲਣ ਦੇ ਯਤਨ ਕੀਤੇ ਜਾਣ ਲੱਗੇ।*[57]

ਇਸ ਸੰਦਰਭ ਵਿਚ ਹੀ ਪੰਜਾਬੀ ਦੀ ਸਮਾਜ-ਕੇਂਦਰਿਤ ਗਲਪ ਆਲੋਚਨਾ (ਵਿਗਿਆਨਕ) ਆਰੰਭਿਕ ਪ੍ਰਗਤੀਵਾਦ ਦੇ ਲੋਕਰਾਜੀ-ਉਦਾਰਵਾਦੀ ਸੰਕਲਪਾਂ ਤੋਂ ਆਰੰਭ ਹੋਕੇ ਵਿਕਸਤ ਰੂਪ ਗ੍ਰਹਿਣ ਕਰਦੀ ਹੈ। ਇਸ ਅਧੀਨ ਇਹ ਆਲੋਚਨਾ-ਪੱਧਤੀ ਵਿਸ਼ਵ-ਪ੍ਰਗਤੀਵਾਦ ਦੀਆਂ ਮੂਲ ਧਾਰਨਾਵਾਂ ਦੇ ਸਮਾਨਾਂਤਰ, ਸਾਮੰਤਵਾਦ, ਸਾਮਰਾਜਵਾਦ, ਧਾਰਮਿਕ ਅੰਧ-ਵਿਸ਼ਵਾਸਾਂ, ਇਸਤਰੀ-ਦਮਨ ਆਦਿ ਅਮਾਨਵੀ ਕਦਰਾਂ-ਕੀਮਤਾਂ ਦਾ ਵਿਰੋਧ ਤੇ ਰਾਸ਼ਟਰੀ ਏਕਤਾ, ਸੁਤੰਤਰਤਾ, ਲੋਕਤੰਤਰ, ਸ਼ਾਂਤੀ, ਸਮਾਜਵਾਦ, ਸ਼ੋਸ਼ਿਤ ਵਰਗ ਦੇ ਪੱਖ ਆਦਿ ਮਨੁੱਖ-ਹਿਤੈਸ਼ੀ ਕਦਰਾਂ-ਕੀਮਤਾਂ ਦਾ ਸਮਰਥਨ ਕਰਦੀ ਹੈ। ਇਨ੍ਹਾਂ ਕਦਰਾਂ-ਕੀਮਤਾਂ ਲਈ ਇਹ ਆਲੋਚਨਾ-ਪੱਧਤੀ ਜਿਹੜਾ ਸਿਧਾਂਤਕ ਮਾਡਲ ਅਪਣਾਉਂਦੀ ਹੈ ਉਹ ਗਲਪ ਤੇ ਸਮਾਜ, ਗਲਪ ਤੇ ਰਾਜਨੀਤੀ, ਗਲਪ ਤੇ ਵਿਚਾਰਧਾਰਾ, ਗਲਪ ਤੇ ਪ੍ਰਚਾਰ, ਗਲਪ ਤੇ ਸ਼੍ਰੇਣੀਗਤ ਅਨੁਭਵ, ਗਲਪ ਤੇ ਗਲਪਕਾਰ ਦਾ ਦ੍ਰਿਸ਼ਟੀਕੋਣ ਆਦਿ ਵਿਰੋਧੀ ਜੁੱਟਾਂ ਦੀ ਸੰਯੁਕਤੀ ’ਤੇ ਵਿਚਾਰ ਕਰਦਾ ਹੈ। ਇਸ ਪ੍ਰਸੰਗ ਵਿਚ ਪੰਜਾਬੀ ਦਾ ਪ੍ਰਥਮ ਪ੍ਰਗਤੀਵਾਦੀ ਆਲੋਚਕ ਹੀਰਾ ਸਿੰਘ ਦਰਦ ਹੈ। ਉਹ ਕਹਾਣੀ-ਵਿਧਾ ਦੀ ਗੱਲ ਤੱਤਵਾਦੀ ਆਧਾਰ ’ਤੇ ਕਰਦਾ ਹੋਇਆ ਵੀ ਪਹਿਲੀ ਵਾਰ ਕਹਾਣੀ-ਵਿਧਾ ਦੀ ਹੋਂਦ ਵਿਧੀ ਦੀ ਗੱਲ ਵਿਸ਼ੇਸ਼ ਸਮਾਜਿਕ-ਆਰਥਿਕ ਪਰਿਵੇਸ਼ ਰਾਹੀਂ ਕਰਦਾ ਹੈ :

> *ਮੌਜੂਦਾ ਸਮੇਂ ਦੀ ਹੁਨਰੀ ਛੋਟੀ ਕਹਾਣੀ ਪੁਰਾਣੇ ਸਮੇਂ ਦੀਆਂ ਕਹਾਣੀਆਂ, ਕਥਾਵਾਂ, ਨਾਵਲਾਂ ਤੇ ਨਾਟਕਾਂ ਤੋਂ ਬਿਲਕੁਲ ਵੱਖਰੀ ਹੈ ਅਤੇ ਏਹ ਠੀਕ ਮੌਜੂਦਾ ਸਮੇਂ ਦੀ ਸਮਾਜਿਕ ਤੇ ਆਰਥਿਕ ਅਵਸਥਾ ਨੇ ਆਪਣੀ ਲੋੜ ਅਨੁਸਾਰ ਪੈਦਾ ਕੀਤੀ ਹੈ।*[58]

ਉਹ ਕਹਾਣੀਕਾਰ ਕੋਲ ਸਮਾਜਿਕ ਭਲੇ ਲਈ ਕੋਈ ਨਾ ਕੋਈ ਉਦੇਸ਼ ਹੋਣ ਦੀ ਮੰਗ ਕਰਦਾ ਹੈ, ਜਿਹੜਾ ਕਲਾਤਮਿਕ ਰੀਤੀਆਂ ਵਿਚ ‘ਲਪੇਟਿਆ ਤੇ ਗਲੇਫ਼ਿਆ’ ਹੋਵੇ। ਭਾਵੇਂ ਉਸਦਾ ਇਹ ਪ੍ਰਾਥਮਿਕ ਉੱਦਮ ਕਿਸੇ ਭਵਿੱਖਮੁਖੀ-ਸੰਕਲਪ ਦੀ ਗੱਲ ਨਹੀਂ ਕਰਦਾ। ਪ੍ਰੰਤੂ ਫਿਰ ਵੀ ਉਸਦਾ ਇਹ ਯਤਨ ਸਮਾਜ-ਕੇਂਦਰਿਤ ਪੰਜਾਬੀ ਆਲੋਚਨਾ ਨੂੰ ਆਦਰਸ਼ਵਾਦੀ/ਅਧਿਆਤਮਵਾਦੀ ਘੇਰੇ ਵਿਚੋਂ ਨਿਜ਼ਾਤ ਦਵਾਉਣ ਵਾਲਾ ਸਕਾਰਾਤਮਿਕ ਕਦਮ ਹੈ। ਇਸ ਨੂੰ ਅੱਗੋਂ ਪੰਜਾਬੀ ਗਲਪ-ਆਲੋਚਨਾ ਵਿਚ ਗੁਰਚਰਨ

ਸਿੰਘ ਆਪਣੀਆਂ ਤਿੰਨ ਪੁਸਤਕਾਂ ***ਪੰਜਾਬੀ ਗਲਪਕਾਰ*** (1954), ***ਪੰਜਾਬੀ ਗਲਪ ਦਾ ਵਿਕਾਸ*** (1961), ਤੇ ***ਪੰਜਾਬੀ ਗਲਪ ਦਾ ਇਤਿਹਾਸ*** (1961) ਨਾਲ ਹੋਰ ਵਿਕਸਤ ਕਰਨ ਦਾ ਯਤਨ ਕਰਦਾ ਹੈ। ਇਨ੍ਹਾਂ ਪੁਸਤਕਾਂ ਵਿਚ ਉਹ ਸਮੁੱਚੇ ਤੌਰ ’ਤੇ ਪੱਛਮੀ ਗਲਪ-ਸਿਧਾਂਤਾਂ ਤੇ ਪੰਜਾਬੀ ਗਲਪੀ-ਸਿਰਜਨਾਵਾਂ ਦੀਆਂ ਵਿਭਿੰਨ ਰੀਤੀਆਂ ਦੇ ਸੰਬੰਧਾਂ ਵਿਚੋਂ ਆਪਣੇ ਗਲਪੀ-ਸੰਕਲਪਾਂ ਦਾ ਨਿਰਮਾਣ ਕਰਦਾ ਹੈ ਅਤੇ ਮਾਕਸਵਾਦੀ ਦਰਸ਼ਨ ਤੋਂ ਪ੍ਰੇਰਿਤ ਨਾਵਲ ਨੂੰ ਯਥਾਰਥਕ ਤੇ ਸਮਾਜਿਕ ਅਗਵਾਹੀ ਕਰਨ ਵਾਲੀ ਸਿਰਜਨਾ ਮੰਨਦਾ ਹੈ। ਨਾਵਲ ਵਿਚ ਪ੍ਰਚਾਰ, ਵਿਆਖਿਆ, ਪ੍ਰੇਰਣਾ, ਸਿੱਖਿਆ ਦੇ ਸੰਬੰਧਾਂ ’ਤੇ ਜ਼ੋਰ ਦਿੰਦਾ ਗੁਰਚਰਨ ਸਿੰਘ ਨਾਵਲਕਾਰ ਦੇ ਦ੍ਰਿਸ਼ਟੀਕੋਣ ਨੂੰ ਨਾਵਲ ਵਿਚੋਂ ਹੀ ਤਲਾਸ਼ੇ ਜਾਣ ਦੀ ਵਕਾਲਤ ਕਰਦਾ ਹੈ :

> *ਅਜੇਹੀ ਕਹਾਣੀ ਜੋ ਨਿਰੋਲ ਕਹਾਣੀ ਹੋਵੇ, ਜਿਸ ਵਿਚ ਕਹਾਣੀ ਲਿਖਣ ਵਾਲਾ ਆਪਣੇ ਵੱਲੋਂ ਪਰਚਾਰ ਨਾ ਕਰੇ ਪਰ ਕਹਾਣੀ ਆਪਣੇ ਆਪ ਵਿਚ ਸੰਪੂਰਨ ਮਿਸਾਲ ਹੋਵੇ ਤਾਂ ਸਮਝੋ ਲਿਖਾਰੀ ਨੇ ਬੜਾ ਅਸਰ ਪਾਊ ਭਾਸ਼ਣ ਦੇ ਦਿੱਤਾ ਹੈ।*[59]

ਪ੍ਰੰਤੂ ਉਸਦੇ ਗਲਪੀ-ਸੰਕਲਪ ਦੀ “ਮੂਲ ਪ੍ਰੇਰਣਾ-ਬਿੰਦੂ ਨਾਨਕ ਸਿੰਘ ਦੁਆਰਾ ਰਚੇ ਨਾਵਲ ਬਣਦੇ ਹਨ। ਨਾਨਕ ਸਿੰਘ ਖ਼ੁਦ ਆਪਣੇ ਹਰ ਨਾਵਲ ਦੀ ਵਿਸਤ੍ਰਿਤ ਭੂਮਿਕਾ ਲਿਖਦਾ ਹੈ। ਜਿਸ ਵਿਚੋਂ ਉਸਦਾ “ਨਾਵਲੀ-ਸੰਕਲਪ” ਹੋਂਦ ਗ੍ਰਹਿਣ ਕਰਦਾ ਹੈ। ਗੁਰਚਰਨ ਸਿੰਘ ਉਸੇ ਨਾਵਲੀ-ਸੰਕਲਪ ਨੂੰ ਆਦਰਸ਼ਕ ਮਾਡਲ ਵਜੋਂ ਇੰਨਬਿੰਨ ਗ੍ਰਹਿਣ ਕਰ ਲੈਂਦਾ ਹੈ। ਉਸਦੀ ਦ੍ਰਿਸ਼ਟੀ ਭਾਵੇਂ ਪੂਰਨ ਭਾਤ ਸੰਬਾਦਿਕ ਨਹੀਂ ਬਣਦੀ ਪਰੰਤੂ ਇਸ ਵਿਚ ਸੰਬਾਦਿਕ ਪਦਾਰਥਵਾਦੀ ਦ੍ਰਿਸ਼ਟੀ ਦੇ ਅੰਸ਼ ਆਵੱਸ਼ ਹੀ ਮੌਜੂਦ ਹਨ।”[60] ਇਨ੍ਹਾਂ ਸੰਬਾਦਿਕ ਅੰਸ਼ਾਂ ਨੂੰ ਅੱਗੋਂ ਪੰਜਾਬੀ ਆਲੋਚਨਾ ਦਾ ਪ੍ਰਥਮ ਸਿਧਾਂਤਕਾਰ ਤੇ ਸੁਚੇਤ ਵਿਚਾਰਧਾਰਕ ਆਲੋਚਕ ਸੰਤ ਸਿੰਘ ਸੇਖੋਂ ਵਿਸਥਾਰ ਦਿੰਦਾ ਪੰਜਾਬੀ ਗਲਪੀ-ਸਿਰਜਨਾਵਾਂ ਨੂੰ ਉਨ੍ਹਾਂ ਦੇ ਇਤਿਹਾਸਕ-ਸੰਸਕ੍ਰਿਤਕ ਸੰਦਰਭ ਵਿਚ ਰੱਖਕੇ ਵੇਖਦਾ ਹੋਇਆ, ਉਨ੍ਹਾਂ ਦਾ ਅਧਿਐਨ ਪ੍ਰਗਤੀਵਾਦੀ-ਮਾਰਕਸਵਾਦੀ ਸਿਧਾਂਤਾਂ ਦੇ ਆਧਾਰ ’ਤੇ ਕਰਦਾ ਹੈ। ਉਹ ਗਲਪੀ-ਸਿਰਜਨਾਵਾਂ ਨੂੰ ਝੂਠੀ ਜਾਂ ਮਿੱਥਕ ਮੰਨਣ ਦੀ ਥਾਂ ਇਨ੍ਹਾਂ ਵਿਚਲੇ ਸੰਭਾਵੀ-ਗੁਣਾਂ ਕਾਰਨ ਵਸਤੂ-ਜਗਤ ’ਤੇ ਆਧਾਰਿਤ ਜਰਨਯੋਗ ਸਿੱਧ ਕਰਦਾ ਹੈ, ਜਿਹੜੀਆਂ ਕਿਸੇ ਸਮਾਜ ਦੀ ਵਿਕਾਸ ਗਤੀ ਅਨੁਸਾਰ ਵਿਕਸਤ ਹੁੰਦੀਆਂ ਹਨ। ਇਸ ਸੰਦਰਭ ਵਿਚ ਉਹ ਗਲਪੀ-ਰੂਪਾਂ ਦੇ ਇਤਿਹਾਸਕ ਵਿਕਾਸ ਬਾਰੇ ਚਰਚਾ ਕਰਦਾ ਹੋਇਆ ਆਧੁਨਿਕ ਗਲਪੀ-ਰੂਪਾਂ ਬਾਰੇ ਲਿਖਦਾ ਹੈ :

> *ਅਸਲ ਵਿਚ ਨਾਵਲ ਦੀ ਕਥਾ ਜਾਂ ਛੋਟੀ ਕਹਾਣੀ ਵੀ ਨਿਰੋਲ ਮਨੋ-ਘੜਤ ਨਹੀਂ ਹੁੰਦੀ। ਇਹ ਵਾਸਤਵ ਵਿਚ ਬੀਤੀਆਂ ਘਟਨਾਵਾਂ ਉੱਤੇ ਆਧਾਰਿਤ ਹੁੰਦੀਆਂ ਹਨ ਜਿਨ੍ਹਾਂ ਨੂੰ ਲੇਖਕ ਆਪਣੇ ਵਿਵਿਧ ਅਨੁਭਵਾਂ ਅਨੁਸਾਰ ਰੋਮਾਂਟਿਕ ਤੇ ਨਾਟਕੀ ਭਾਂਤ ਰੌਚਕ ਬਣਾ ਦਿੰਦਾ ਹੈ।*[61]

ਇਹ ਨਾਟਕੀਅਤਾ ਦਾ ਗੁਣ ਤੇ ਯੂਨਾਨੀ ਨਾਟਕ ਦੀਆਂ ‘ਤਿੰਨ-ਏਕਤਾਵਾਂ’ ਦਾ ਸੰਕਲਪ ਉਸ ਦੀ ਕਹਾਣੀ-ਆਲੋਚਨਾ ਦਾ ਆਧਾਰ ਵੀ ਬਣਦਾ ਹੈ। ਇਸ ਆਧਾਰ ’ਤੇ

ਉਹ ਕਹਾਣੀ ਨੂੰ ਸਾਧਾਰਨ ਮਨੁੱਖ ਦੀ ਸਾਧਾਰਨਤਾ ਨਾਲ ਸੰਬੰਧਿਤ ਨਾਟਕੀ ਤੇ ਸੰਖਿਪਤ ਗੁਣਾਂ ਵਾਲਾ ਗਲਪੀ-ਰੂਪ ਮੰਨਦਾ ਹੋਇਆ, ਕਹਾਣੀ ਨੂੰ ਨਾਵਲ ਨਾਲੋਂ ਉਸ ਦੇ ਅੰਦਰੂਨੀ ਵਿਹਾਰ ਦੇ ਆਧਾਰ 'ਤੇ ਨਿਖੇੜਦਾ ਹੈ :

> *ਸਮਾਜਕ ਚੇਤਨਤਾ ਵਿਚ ਜਿਸ ਮਨੁੱਖ ਨੇ ਸਦਾ ਸਾਧਾਰਣ ਹੀ ਰਹਿਣਾ ਸੀ, ਉਸ ਦੀ ਚਿੱਤਰਕਾਰੀ ਲਈ ਕਿਸੇ ਸਾਹਿਤ ਵੰਨਗੀ ਦੀ ਤ੍ਰਿਸ਼ਨਾ ਬਣੀ ਰਹੀ। ਇਸ ਤ੍ਰਿਸ਼ਨਾ ਨੂੰ ਪੂਰੀ ਕਰਨ ਲਈ ਛੋਟੀ ਕਹਾਣੀ ਦਾ ਜਨਮ ਤੇ ਵਿਕਾਸ ਹੋਇਆ। ਦੂਜੇ ਸ਼ਬਦਾਂ ਵਿਚ ਅਸੀਂ ਇਹ ਕਹਿ ਸਕਦੇ ਹਾਂ ਜਿਥੇ ਨਾਵਲ ਸਾਧਾਰਣ ਮਨੁੱਖ ਨੂੰ ਵੀ ਆਪਣਾ ਨਾਇਕ ਬਣਾ ਕੇ ਅਸਾਧਾਰਣ ਮਹੱਤਤਾ ਦੇ ਦੇਂਦਾ ਹੈ, ਉਥੇ ਛੋਟੀ ਕਹਾਣੀ ਇਕ ਅਜੇਹਾ ਸਾਹਿਤ ਰੂਪ ਹੈ ਜੋ ਉਸ ਦੀ ਸਾਧਾਰਣਤਾ ਨੂੰ ਬਰਕਰਾਰ ਰੱਖਦਾ ਹੈ।*[62]

ਪ੍ਰੰਤੂ ਅਜਿਹਾ ਕਰਨ ਲੱਗੇ ਸੰਤ ਸਿੰਘ ਸੇਖੋਂ ਪੂਰਨ ਮਾਰਕਸਵਾਦੀ ਸਿਧਾਂਤਾਂ ਨਾਲ ਇਕਸੁਰ ਨਹੀਂ ਹੁੰਦਾ। ਸਗੋਂ ਆਪਣੇ ਮਕਾਨਕੀ-ਸਿਧਾਂਤਕ ਪਹੁੰਚ ਤੇ ਉਲਾਰਤਾ ਅਧੀਨ ਕਈ ਵਾਰ ਉਹ ਗਲਪੀ-ਸਿਰਜਨਾ ਦੇ ਕਲਾਤਮਿਕ ਗੁਣਾਂ ਨੂੰ ਨਜ਼ਰ-ਅੰਦਾਜ਼ ਕਰਕੇ ਸ਼ੁੱਧ ਰਾਜਨੀਤਿਕ ਪੱਧਰ 'ਤੇ ਵਿਚਰਦਾ ਹੋਇਆ ਗਲਪੀ-ਪਾਠ ਦੀ ਪ੍ਰਕਿਰਤੀ ਨਾਲੋਂ ਪ੍ਰਯੋਜਨ ਨੂੰ ਅਧਿਕ ਮਹੱਤਵਪੂਰਨ ਕਿਆਸ ਕਰਦਾ ਹੈ ਅਤੇ ਪ੍ਰਯੋਜਨ ਦੇ ਆਧਾਰ 'ਤੇ ਗਲਪੀ-ਪਾਠ ਦੀ ਪ੍ਰਕਿਰਤੀ ਨੂੰ ਨਿਧਾਰਿਤ ਕਰਨ ਦਾ ਯਤਨ ਕਰਦਾ ਗਲਪੀ-ਪਾਠ ਨੂੰ ਰੂਪ ਤੇ ਵਸਤੂ ਦੇ ਮਕਾਨਕੀ ਮਾਡਲ ਵਿਚ ਵਿਭਾਜਤ ਕਰਕੇ ਵਖਦਾ ਹੈ। ਉਸ ਦੀ ਇਸ ਮਕਾਨਕੀ ਪਹੁੰਚ ਦਾ ਪ੍ਰਮਾਣ ਮਨੁੱਖ ਨੂੰ ਸਾਧਾਰਨ ਤੇ ਅਸਾਧਾਰਨ ਦੀਆਂ ਕੋਟੀਆਂ ਵਿਚ ਵੰਡ ਕੇ ਵੇਖਣ ਵਿਚ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ ਕਿਉਂਕਿ "ਮਨੁੱਖਾਂ ਨੂੰ ਮਹਾਨ ਅਤੇ ਸਾਧਾਰਣ ਵਿਚ ਵੰਡ ਕੇ ਵੇਖਣਾ ਮੱਧਕਾਲੀ ਸੋਚ ਦਾ ਪ੍ਰਗਟਾਵਾ ਹੈ। ਮਨੁੱਖਤਾ ਵਿਚ ਸਿਰਫ਼ ਨਿਰਪੇਖ ਛੋਟਾਪਣ ਦੇਣਾ ਆਧੁਨਿਕਵਾਦੀ ਸੋਚ ਹੈ। ਜਨਮ-ਜਾਤ ਤੋਂ ਨਾ ਕੋਈ ਮਨੁੱਖ ਛੋਟਾ ਹੈ ਨਾ ਮਹਾਨ। ਉਹ ਸੰਭਾਵਨਾਵਾਂ ਭਰਪੂਰ ਹੈ। ਅਤੇ ਉਚਿਤ ਪ੍ਰਸਥਿਤੀਆਂ ਮਿਲਣ ਉਤੇ ਉਹ ਸੰਭਾਵਨਾਵਾਂ ਹੰਢਾਉਂਦਾ ਵੀ ਹੈ। ਇਸੇ ਦਾ ਦੂਜਾ ਪੱਖ ਇਹ ਹੈ ਕਿ ਸਾਧਾਰਨ ਦਿਸਦਾ ਮਨੁੱਖ ਵੀ ਮਹਾਨ ਕਾਰਨਾਮੇ ਕਰਨ ਦੇ ਸਮਰੱਥ ਹੈ ਅਤੇ ਮਹਾਨ ਵਿਅਕਤੀ ਵੀ ਘਟੀਆਪਣ ਅਤੇ ਨੀਚਤਾ ਦਿਖਾ ਸਕਦਾ ਹੈ।"[63]

ਸੇਖੋਂ-ਆਲੋਚਨਾ ਦੀ ਉਪਰੋਕਤ ਭਾਂਤ ਦੀ ਉਲਾਰਤਾ ਤੇ ਸਿਧਾਂਤਕ ਕਮਜ਼ੋਰੀਆਂ ਨੂੰ ਉਜਾਗਰ ਕਰਕੇ, ਉਸ ਦੇ ਸੁਚੇਤ ਵਿਰੋਧ ਤੇ ਸੰਵਾਦ ਰਾਹੀਂ ਪ੍ਰਗਤੀਵਾਦੀ-ਮਾਰਕਸਵਾਦੀ ਆਲੋਚਨਾ ਨੂੰ ਲੋਕਰਾਜੀ-ਉਦਾਰਵਾਦੀ ਅੰਸ਼ਾਂ ਤੋਂ ਮਾਰਸਕਵਾਦੀ ਸਿਧਾਂਤਾਂ ਤੱਕ ਲੈ ਜਾਣ ਵਿਚ ਕਿਸ਼ਨ ਸਿੰਘ ਦਾ ਯੋਗਦਾਨ ਮਹੱਤਵਪੂਰਨ ਹੈ। ਭਾਵੇਂ ਆਧੁਨਿਕ ਸਾਹਿਤ ਪ੍ਰਤੀ ਉਸਦੀ ਧਾਰਨਾ ਵਧੇਰੇ ਖੰਡਨਮਈ ਹੈ, ਪ੍ਰੰਤੂ ਉਹ ਆਪਣੀ ਪੁਸਤਕ ***ਗੁਰਦਿਆਲ ਸਿੰਘ ਦੀ ਨਾਵਲ ਚੇਤਨਾ*** ਵਿਚ ਗੁਰਦਿਆਲ ਦੇ ਨਾਵਲਾਂ ਦਾ ਵਿਸ਼ਲੇਸ਼ਣ ਕਰਦਾ ਇਨ੍ਹਾਂ ਨਾਵਲਾਂ ਨੂੰ ਸਕਾਰਾਤਮਿਕ ਸਿੱਧ ਕਰਦਾ ਹੈ। ਇਸ ਅਧਿਐਨ ਵਿਚ ਉਹ ਮਾਰਕਸਵਾਦੀ ਆਲੋਚਨਾਤਮਿਕ ਸ਼ਬਦਾਵਲੀ ਦੀ ਵਰਤੋਂ ਕਰਦਾ ਹੋਇਆ, ਭਵਿੱਖਮੁੱਖੀ-ਸੰਕਲਪ ਦੀ ਸਥਾਪਤੀ ਲਈ ਚੇਤਨਾ ਦੇ ਪਾਸਾਰ ਉੱਤੇ ਜ਼ੋਰ ਦਿੰਦਾ ਹੈ। ਇਸ ਪ੍ਰਸੰਗ ਵਿਚ ਪੁਸਤਕ ਦੀ ਭੂਮਿਕਾ ਵਿਚ ਡਾ. ਟੀ. ਆਰ. ਵਿਨੋਦ ਪ੍ਰੋ. ਕਿਸ਼ਨ ਸਿੰਘ

ਦੀ ਆਲੋਚਨਾ ਬਾਰੇ ਲਿਖਦਾ ਹੈ :

> *ਕਿਸ਼ਨ ਸਿੰਘ ਅਨੁਸਾਰ 'ਮਾਇਆ' ਦਾ ਅਰਥ 'ਨਿੱਜੀ ਜਾਇਦਾਦ' ਹੈ ਜੋ ਸਮਾਜ ਦੀਆਂ ਕੁਲ ਬੁਰਾਈਆਂ ਦੀ ਜੜ੍ਹ ਹੈ ਅਤੇ ਮਨੁੱਖ ਨੂੰ ਮਨੁੱਖ ਨਾਲੋਂ ਅਤੇ ਉਸ ਦੀ ਮਨੁੱਖਤਾ ਨਾਲੋਂ ਵਿਯੋਗਦੀ ਹੈ। 'ਨਿੱਜੀ ਜਾਇਦਾਦ ਤੇ ਅਧਾਰਿਤ ਨਿਜਾਮ' ਦੇ ਅੰਤ ਦੀਆਂ ਸੰਭਾਵਨਾਵਾਂ ਪੈਦਾ ਹੋ ਚੁੱਕੀਆਂ ਹਨ (ਕਈ ਮੁਲਕਾਂ ਵਿਚ ਇਹਦਾ ਖਾਤਮਾ ਵੀ ਹੋ ਚੁਕਿਆ ਹੈ)। ਪਰ ਇਹ ਸੰਭਾਵਨਾਵਾਂ ਲੋਕਾਂ ਦੇ ਚੇਤੰਨ ਯਤਨ ਰਾਹੀਂ ਹੀ ਸਾਕਾਰ ਹੋਣੀਆਂ ਹਨ। ਇਸ ਲਈ 'ਕਲਚਰ ਦੇ ਹਰੇਕ ਮੁਹਾਜ਼ ਉੱਤੇ' ਇਸ ਪੈਂਤੜੇ ਤੋਂ ਕੰਮ ਕਰਨ ਦੀ ਜ਼ਰੂਰਤ ਹੈ। ਪ੍ਰੋ. ਕਿਸ਼ਨ ਸਿੰਘ ਨੇ ਇਸ ਪੁਸਤਕ ਰਾਹੀਂ ਸਾਹਿਤ ਅਤੇ ਆਲੋਚਨਾ ਦੇ ਖੇਤਰ ਵਿਚ ਇਹੀ ਕਾਰਜ ਕੀਤਾ ਹੈ।*[64]

ਭਾਵੇਂ ਕਿ ਵਰਗ-ਚੇਤਨਾ ਨੂੰ ਨਜ਼ਰ-ਅੰਦਾਜ਼ ਕਰਦੀ ਹੋਈ ਉਸ ਦੀ ਆਲੋਚਨਾਤਮਿਕ-ਪਹੁੰਚ ਵੀ ਪੂਰੀ ਤਰ੍ਹਾਂ ਦੋਸ਼ ਮੁਕਤ ਨਹੀਂ ਹੈ, ਪ੍ਰੰਤੂ ਫਿਰ ਵੀ ਉਸ ਨੇ ਮਾਰਕਸਵਾਦੀ-ਆਲੋਚਨਾ ਨੂੰ ਮਕਾਨਕੀ ਸਿਧਾਂਤਕ ਮਾਡਲ ਵਿਚੋਂ ਕੱਢਣ ਵਿਚ ਵਿਸ਼ੇਸ਼ ਯੋਗਦਾਨ ਪਾਇਆ ਹੈ। ਇਸ ਨੂੰ ਅੱਗੋਂ ਵਿਸਥਾਰ ਦਿੰਦਾ ਹਰਚਰਨ ਸਿੰਘ ਸੋਬਤੀ ਜਿਥੇ ਆਪਣੀ ਪੁਸਤਕ ***ਪ੍ਰਸਿੱਧ ਪੰਜਾਬੀ ਨਾਵਲ*** (198●) ਵਿਚ ਚੋਣਵੇ ਪੰਜਾਬੀ ਨਾਵਲਾਂ ਦਾ ਅਧਿਐਨ ਇਤਿਹਾਸ, ਸੰਸਕ੍ਰਿਤਕ ਤੇ ਰਾਜਨੀਤਿਕ ਪਹਿਲੂ ਤੋਂ ਪਾਠ ਵਿਚਲੀ ਸ਼੍ਰੇਣੀਗਤ-ਚੇਤਨਾ ਦੀ ਪਹਿਚਾਣ ਕਰਕੇ ਕੀਤਾ ਹੈ। ਉਥੇ ਕੇਸਰ ਸਿੰਘ ਕੇਸਰ ਵੀ ਆਪਣੀ ਪੁਸਤਕ ***ਵਰਗ ਸੰਘਰਸ਼ ਤੇ ਗਲਪ ਸਾਹਿਤ*** ਵਿਚ ਗਲਪੀ-ਸਿਰਜਨਾਵਾਂ ਦੇ ਅਧਿਐਨ ਦਾ ਆਧਾਰ ਸ਼੍ਰੇਣੀਗਤ-ਚੇਤਨਾ ਨੂੰ ਹੀ ਬਣਾਉਂਦਾ ਹੈ ਤੇ "ਉਸ ਅਨੁਸਾਰ ਵਰਗ-ਸੰਘਰਸ਼ ਕੇਵਲ ਆਰਥਿਕ ਜਾਂ ਰਾਜਨੀਤਿਕ ਖੇਤਰਾਂ ਦੀ ਹੀ ਵਸਤ ਨਹੀਂ, ਇਹ ਮਨੁੱਖੀ ਸਭਿਆਚਾਰ ਦੇ ਹਰੇਕ ਮੁਹਾਜ਼ ਵਿਚ ਮੌਜੂਦ ਹੈ। ਇਸ ਤੋਂ ਵੀ ਅੱਗੇ ਉਹ ਇਸ ਸੰਘਰਸ਼ ਨੂੰ ਸ਼ੋਸ਼ਿਤ ਪਰ ਇਨਕਲਾਬੀ ਮਿਹਨਤਕਸ਼ ਵਰਗ ਦੀ ਦ੍ਰਿਸ਼ਟੀ ਤੋਂ ਪੇਸ਼ ਕਰਦਾ ਹੋਇਆ ਉਸ ਦੀ 'ਭਵਿੱਖ ਵਿਚ ਜਿੱਤ' ਵਿਚ ਵਿਸ਼ਵਾਸ ਬਿਠਾਉਂਦਾ ਹੈ। ਉਸ ਦੀ ਆਲੋਚਨਾ ਸ਼ੈਲੀ ਦਾ ਇਕ ਮੁੱਖ ਤੱਤ ਇਹ ਹੈ ਕਿ ਉਹ ਆਪਣੇ ਲੇਖਾਂ ਦੇ ਸ਼ੀਰਸ਼ਕ ਹੀ ਮਾਰਕਸਵਾਦੀ-ਆਲੋਚਨਾ ਦੇ ਅਨੁਸਾਰੀ ਚੁਣਦਾ ਹੈ।"[65] ਇਸ ਦੇ ਨਾਲ ਹੀ ਇਸ ਆਲੋਚਨਾ ਦੀ ਪ੍ਰਮੁੱਖ ਪ੍ਰਾਪਤੀ ਪੰਜਾਬੀ ਗਲਪ-ਸਾਹਿਤ ਨੂੰ ਸਮਾਜ, ਸਿਆਸਤ ਤੇ ਸਭਿਆਚਾਰ ਨਾਲ ਸੰਬੰਧਿਤ ਕਰਕੇ ਇਸ ਨੂੰ ਭਾਰਤੀ/ਪੰਜਾਬੀ ਜਮਾਤੀ-ਖਾਸੇ ਅਨੁਸਾਰ ਸਮਝਣ ਦੇ ਯਤਨ ਅਤੇ ਪਾਠਕ ਨੂੰ ਇਤਿਹਾਸਕ ਤੇ ਵਿਚਾਰਧਾਰਕ ਸੁਚੇਤਨਾ ਪ੍ਰਦਾਨ ਕਰਦੀ ਹੋਈ ਵਿਕਾਸਮਈ ਭਵਿੱਖਮੁੱਖੀ ਪਰਿਵਰਤਨ ਨੂੰ ਦ੍ਰਿੜ ਕਰਵਾਉਣ ਵਿਚ ਵੀ ਨਿਹਿਤ ਹੈ।

ਇਸ ਤੋਂ ਇਲਾਵਾ ਗੁਰਬਖ਼ਸ਼ ਸਿੰਘ ਫ਼ਰੈਂਕ ਦੀ ਪੁਸਤਕ ***ਵਿਰੋਧ ਵਿਕਾਸ ਅਤੇ ਸਾਹਿਤ*** ਮਾਰਕਸਵਾਦ ਦੇ ਦਾਰਸ਼ਨਿਕ ਸਿਧਾਂਤਾਂ ਦੀ ਸੰਖੇਪ ਚਰਚਾ ਕਰਦੀ ਹੈ ਤੇ ਉਨ੍ਹਾਂ ਸਿਧਾਂਤਾਂ ਦੀ ਰੌਸ਼ਨੀ ਵਿਚ ਸਾਹਿਤ/ਗਲਪ ਦੇ ਸਿਧਾਂਤਕ ਤੇ ਵਿਚਾਰਧਾਰਕ ਪੱਖਾਂ 'ਤੇ ਵਿਚਾਰ ਕਰਦੀ, ਸਾਹਿਤ/ਗਲਪ ਨੂੰ ਸਮਾਜਕ ਉਸਾਰ ਦੇ ਅੰਗ ਵਜੋਂ ਦ੍ਰਿੜ ਕਰਵਾਉਂਦੀ ਹੈ। ਇਸ ਦੇ ਆਧਾਰਾਂ ਨੂੰ ਸਵਰਨ ਚੰਦਨ ***ਬਰਤਾਨਵੀ ਪੰਜਾਬੀ ਗਲਪ*** ਤੇ ***ਦਵੰਦਵਾਦੀ***

***ਸਮੀਖਿਆ ਪ੍ਰਣਾਲੀ*** ਆਦਿ ਪੁਸਤਕ ਵਿਚ ਪਾਸਾਰਦਾ ਹੋਇਆ, ਪਾਠ ਵਿਚਲੇ ਸਮਾਜਕ ਪ੍ਰਯੋਜਨ ਤੇ ਸ਼ੋਸ਼ਿਤ ਵਰਗ ਨਾਲ ਪ੍ਰਤਿਬੱਧਤਾ ਦੇ ਸੰਕਲਪਾਂ ਰਾਹੀਂ ਆਪਣੀ ਆਲੋਚਨਾਤਮਿਕ-ਪਹੁੰਚ ਨੂੰ ਸਥਾਪਿਤ ਕਰਦਾ ਹੈ। ਇਸ ਦੇ ਨਾਲ ਹੀ ਪੰਜਾਬੀ ਮਾਰਕਸਵਾਦੀ ਗਲਪ-ਆਲੋਚਨਾ ਦੀ ਉਪਰੋਕਤ ਸਾਖ਼ ਤੋਂ ਇਲਾਵਾ ਇਸ ਆਲੋਚਨਾ ਦੀ ਇਕ ਨਵੀਨ ਸਾਖ਼ ਸੰਸਕ੍ਰਿਤਕ ਪਾਸਾਰ ਨੂੰ ਵਧੇਰੇ ਮਹੱਤਵ ਦਿੰਦੀ ਹੋਈ ਪੰਜਾਬੀ ਨਾਵਲ ਦੀ ਸਰਵਾਂਗੀ ਦਿਸ਼ਾ ਤੇ ਦਸ਼ਾ ਦਾ ਅਧਿਐਨ ਸੰਤੁਲਿਤ ਦ੍ਰਿਸ਼ਟੀ ਨਾਲ ਕਰਦੀ ਹੈ। ਇਸ ਸਾਖ਼ਾ ਦਾ ਸੰਸਥਾਪਕ ਡਾ. ਟੀ. ਆਰ. ਵਿਨੋਦ ਤੇ ਪ੍ਰਸਾਰਕ ਸੁਖਦੇਵ ਸਿੰਘ ਖਾਹਰਾ ਹੈ, ਜਿਨ੍ਹਾਂ ਨੇ ਗਲਪੀ-ਪਾਠ ਦੀਆਂ ਗਹਿਨ ਸੰਰਚਨਾ ਦਾ ਵਿਸ਼ਲੇਸ਼ਣ ਕਰਕੇ ਉਨ੍ਹਾਂ ਨੂੰ ਇਤਿਹਾਸ-ਸੰਸਕ੍ਰਿਤਕ ਪ੍ਰਸੰਗਾਂ ਨਾਲ ਸੰਬੰਧਿਤ ਕੀਤਾ ਹੈ। ਇਨ੍ਹਾਂ ਵਿਚੋਂ ਟੀ. ਆਰ. ਵਿਨੋਦ ਗਲਪੀ-ਸਿਰਜਨਾ ਨੂੰ ਅਜਿਹੀ ਸਮਾਜ-ਸਾਪੇਖਕ ਹੋਂਦ ਕਿਆਸ ਕਰਦਾ ਹੈ, ਜਿਹੜੀ ਸਮਾਜ ਦੀ ਸਭਿਅਤਾ ਤੇ ਸੰਸਕ੍ਰਿਤੀ ਦੇ ਵਿਭਿੰਨ ਪੱਖਾਂ ਨੂੰ ਸੁਹਜਾਤਮਿਕ-ਤੱਤਾਂ ਦੇ ਸਮਾਵੇਸ਼ ਦੁਆਰਾ ਅਭਿਵਿਅਕਤ ਕਰਦੀ ਹੈ ਅਤੇ ਵਰਤਮਾਨ ਦੀਆਂ ਭਵਿੱਖਮੁੱਖੀ ਸੰਭਾਵਨਾਵਾਂ ਨੂੰ ਪਾਠਕ ਸਾਹਮਣੇ ਪੇਸ਼ ਕਰਦੀ ਹੈ। ਇਸ ਦੇ ਅਧਿਐਨ ਲਈ ਡਾ. ਵਿਨੋਦ ਆਪਣੀ ਸੂਤ੍ਰਿਕ ਸ਼ੈਲੀ ਦੁਆਰਾ ਵਿਆਖਿਆ, ਵਿਸ਼ਲੇਸ਼ਣ ਤੇ ਮੁਲਾਂਕਣ ਨੂੰ ਇਕ ਇਕਾਈ ਵਜੋਂ ਸੰਗਠਿਤ ਕਰਦਾ ਹੋਇਆ ਸਿਧਾਂਤਕ ਤੇ ਵਿਹਾਰਿਕ ਪੱਧਰ ’ਤੇ ਸੰਤੁਲਿਤ, ਸਪੱਸ਼ਟ ਤੇ ਸੂਖ਼ਮ ਦ੍ਰਿਸ਼ਟੀ ਦਾ ਪ੍ਰਮਾਣ ਪੇਸ਼ ਕਰਦਾ ਹੈ। ਜਿਸ ਅਧੀਨ ਉਹ ਗਲਪੀ-ਪਾਠ ਵਿਚ ਪੇਸ਼ ਸਮਾਜਕ-ਯਥਾਰਥ ’ਤੇ ਆਧਾਰਿਤ ਕਲਾਤਮਕ-ਬਿੰਬ ਦਾ ਅੰਗ ਨਿਖੇੜਾ (ਵਿਸ਼ਲੇਸ਼ਣ) ਕਰਕੇ ਉਸਦੇ ਕਲਾਤਮਕ ਪੱਖ ਨੂੰ ਸਮਝਣ ਲਈ ਸਮਾਜਕ ਤੱਥ ਵੱਲ ਜਾਂਦਾ ਹੈ ਅਤੇ ਸਮਾਜਕ-ਯਥਾਰਥ ਪ੍ਰਤੀ ਆਪਣੇ ਗਿਆਨ ਦੇ ਆਧਾਰ ’ਤੇ ਗਲਪੀ-ਪਾਠ ਦੇ ਕਲਾਤਮਿਕ ਪੱਧਰ ਦਾ ਮੁਲਾਂਕਣ ਪੇਸ਼ ਕਰਦਾ ਹੈ। ਅਜਿਹਾ ਕਰਦੇ ਸਮੇਂ ਡਾ. ਵਿਨੋਦ ਗਲਪੀ-ਕਿਰਤ ਦੇ ਵਿਚਾਰਧਾਰਕ ਤੇ ਕਲਾਤਮਿਕ ਪੱਖ ਬਾਰੇ ਪੂਰਨ ਸੁਚੇਤ ਰਹਿੰਦਾ ਹੈ ਅਤੇ ਆਪਣੀ ਪਾਠਮੂਲਕ-ਵਿਧੀ ਦੁਆਰਾ ਸਦਾ ਪਾਠ ਤੋਂ ਪ੍ਰਸੰਗ ਵੱਲ ਸਫ਼ਰ ਕਰਦਾ ਹੋਇਆ ਵਿਭਿੰਨ ਪਾਸਾਰ ਗ੍ਰਹਿਣ ਕਰਦਾ ਹੈ। ਇਸ ਗਲਪ-ਆਲੋਚਨਾ ਦੇ ਨਾਲ ਹੀ ਸੁਖਦੇਵ ਸਿੰਘ ਖਾਹਰਾ ਆਪਣੀ ਇਕਮਾਤਰ ਮੌਲਿਕ ਪੁਸਤਕ ***ਪੰਜਾਬੀ ਨਾਵਲ ਵਿਚ ਸਾਂਸਕ੍ਰਿਤਕ ਚੇਤਨਾ*** ਵਿਚ ਨਾਵਲ ਵਿਧਾ ਨੂੰ ਸੰਸਕ੍ਰਿਤਕ ਚੇਤਨਾ ਦੇ ਪ੍ਰਗਟਾਅ ਦਾ ਸਮਰੱਥਾਵਾਨ ਰੂਪ ਸਿੱਧ ਕਰਦਾ ਹੈ ਅਤੇ ਇਸ ਦੇ ਅਧਿਐਨ-ਵਿਸ਼ਲੇਸ਼ਣ ਦਾ ਕਾਰਜ ਸਮਾਜਿਕ-ਇਤਿਹਾਸਕ ਪ੍ਰਸੰਗਾਂ ਸਹਿਤ ਕਰਦਾ ਗਲਪੀ-ਪਾਠ ਦੇ ਚਿੰਨ੍ਹ ਪ੍ਰਬੰਧ ਨੂੰ ਫਰੋਲਦਾ ਹੈ।

> *ਨਾਵਲ ਸਾਂਸਕ੍ਰਿਤਕ ਚੇਤਨਾ ਦੇ ਵਿਰੋਧਾਂ ਦੀਆਂ ਜਟਿਲਤਾਵਾਂ ਨੂੰ ਆਪਣੀ ਵਿਸ਼ਾਲ ਕੈਨਵਸ ਉੱਤੇ, ਦੂਜੀਆਂ ਸਾਹਿਤਕ ਵਿਧਾਵਾਂ ਨਾਲੋਂ ਵਧੇਰੇ ਭਰਪੂਰਤਾ ਨਾਲ ਚਿਤ੍ਰਣ ਦੇ ਸਮਰਥ ਹੈ। ਸਾਂਸਕ੍ਰਿਤਕ ਚੇਤਨਾ ਦੀ ਉਪਜ ਹੋਣ ਦੇ ਨਾਲ ਨਾਲ ਕਲਾਤਮਕ ਪੱਧਰ ਤੇ ਇਸ ਦਾ ਵਿਵੇਕ ਤੇ ਪ੍ਰਤਿਕਰਮ ਪ੍ਰਗਟਾਉਂਦਾ ਹੋਇਆ, ਇਹ ਆਪਣੇ-ਆਪ ਵਿਚ ਇਕ ਸ਼ਕਤੀਸ਼ਾਲੀ ਗਤੀਸ਼ੀਲ ਸਾਂਸਕ੍ਰਿਤਕ ਹੋਂਦ ਹੈ, ਜਿਸ ਦੀਆਂ ਸੰਰਚਨਾਤਮਕ ਇਕਾਈਆਂ, ਕਥਾ ਤੇ ਕਥਾਨਿਕ-ਰੂੜੀਆਂ ਦੇ ਆਧਾਰ ਸਾਂਸ੍ਕਿਤਕ ਚੇਤਨਾ ਦੀ ਪਰੰਪਰਾ ਵਿਚ ਮੌਜੂਦ ਹਨ।*[66]

ਇਸ ਪੁਸਤਕ ਵਿਚ ਉਹ ਆਪਣੇ ਸਿਧਾਂਤਕ ਮਾਡਲ ਦੁਆਰਾ ਸਮੁੱਚੇ ਅਧਿਐਨ ਕਾਰਜ ਨੂੰ ਇਕ ਲੜੀ ਵਿਚ ਪਰੋਉਂਦਾ ਹੈ ਅਤੇ ਗਲਪੀ-ਪਾਠ ਦੀਆਂ ਵਿਭਿੰਨ ਪਰਤਾਂ ਨੂੰ ਉਨ੍ਹਾਂ ਦੇ ਮੂਲ ਸਹਿਤ ਪਕੜਕੇ ਉਨ੍ਹਾਂ ਦੀ ਸਮਾਜਿਕ-ਇਤਿਹਾਸ ਪ੍ਰਸੰਗ ਵਿਚ ਵਿਆਖਿਆ ਕਰਦਾ ਹੈ। ਇਸ ਦੇ ਨਾਲ ਹੀ ਸੁਰਿੰਦਰ ਕੁਮਾਰ ਦਵੇਸ਼ਵਰ ਤੇ ਰਜਨੀਸ਼ ਬਹਾਦਰ ਨੇ ਗਲਪੀ-ਸਿਰਜਨਾ ਤੇ ਸਮਾਜ-ਸਭਿਆਚਾਰਕ ਦੇ ਪਰਸਪਰ ਸੰਬੰਧਾਂ ਨੂੰ ਪਹਿਚਾਣਦੇ ਹੋਏ ਪ੍ਰਗਤੀਵਾਦੀ-ਮਾਰਕਸਵਾਦੀ ਪੰਜਾਬੀ ਗਲਪ-ਆਲੋਚਨਾ ਨੂੰ ਨਵੇਂ ਆਯਾਮ ਦਿੱਤੇ ਹਨ। ਇਸ ਸੰਦਰਭ ਵਿਚ ਪ੍ਰੋ. ਦਵੇਸ਼ਵਰ (***ਪੰਜਾਬੀ ਗਲਪ ਚਿੰਤਨ***) ਜਿਥੇ ਪਾਠ ਦੀਆਂ ਪਰਤਾਂ ਤੇ ਪਾਸਾਰਾਂ ਨੂੰ ਖੋਲਦੇ ਹੋਏ ਉਨ੍ਹਾਂ ਦੀ ਪਛਾਣ ਬਾਹਰਮੁੱਖੀ-ਪ੍ਰਸੰਗ ਦੇ ਹਵਾਲੇ ਨਾਲ ਕਰਵਾਉਂਦੇ ਰਚਨਾ ਵਸਤੂ, ਵਿਧੀ ਤੇ ਦ੍ਰਿਸ਼ਟੀ ਨੂੰ ਇਕ ਇਕਾਈ ਦੇ ਰੂਪ ਵਿਚ ਵੇਖਦੇ ਹਨ। ਉਥੇ ਰਜਨੀਸ਼ ਬਹਾਦਰ (***ਗਲਪ ਅਧਿਐਨ***) ਪ੍ਰਤਿਬੱਧਤਾ ਦੇ ਸੰਕਲਪ ਨਾਲ ਸੰਬੰਧਿਤ ਪੱਛਮੀ ਸਿਧਾਂਤਾਂ ਦੀ ਰੌਸ਼ਨੀ ਵਿਚ ਪੰਜਾਬੀ ਗਲਪ ਦਾ ਅਧਿਐਨ ਕਰਦਾ, ਪੰਜਾਬੀ ਗਲਪ-ਆਲੋਚਨਾ ਵਿਚ ਨਵੀਨ ਸੰਭਾਵਨਾਵਾਂ ਦਾ ਸੰਚਾਰ ਕਰਦਾ ਹੈ। ਇਨ੍ਹਾਂ ਚਿੰਤਕਾਂ ਦੇ ਨਾਲ ਹੀ ਸੁਰਿੰਦਰ ਸਿੰਘ ਦੁਸਾਂਝ (***ਪੰਜਾਬੀ ਇਤਿਹਾਸਕ ਨਾਵਲ***), ਨਿਰੰਜਨ ਤਸਨੀਮ (***ਪੰਜਾਬੀ ਨਾਵਲ ਦਾ ਆਲੋਚਨਾਤਮਕ ਅਧਿਐਨ***), ਡਾ. ਸੁਰਜੀਤ ਸਿੰਘ (***ਪੰਜਾਬੀ ਨਾਵਲ: ਦ੍ਰਿਸ਼ ਅਤੇ ਦ੍ਰਿਸ਼ਟੀ***), ਡਾ. ਸੁਰਜੀਤ ਬਰਾੜ (***ਪੰਜਾਬੀ ਨਾਵਲ: ਵਸਤੂ ਯਥਾਰਥ ਅਤੇ ਜੁਗਤਾਂ***, ***ਪੰਜਾਬੀ ਨਾਵਲ ਸਮਾਜ ਸ਼ਾਸਤਰੀ ਪਰਿਪੇਖ,*** *ਆਦਿ*) ਅਤੇ ਸੁਰਜੀਤ ਗਿੱਲ (***ਮਾਰਕਸਵਾਦ ਤੇ ਪੰਜਾਬੀ ਨਾਵਲ***) ਆਦਿ ਵਰਗੇ ਪ੍ਰਗਤੀਵਾਦੀ-ਮਾਰਕਸਵਾਦੀ ਗਲਪ-ਆਲੋਚਕ ਨੇ ਆਪਣੇ ਯਤਨਾਂ ਤੇ ਕਾਰਜਾਂ ਦੁਆਰਾ ਪੰਜਾਬੀ ਗਲਪ-ਆਲੋਚਨਾ ਨੂੰ ਨਵੀਨ ਪਾਸਾਰ ਦਿੱਤੇ ਹਨ, ਜਿਨ੍ਹਾਂ ਅਧੀਨ ਮਾਰਕਸੀ ਵਿਚਾਰਧਾਰਕ ਤੇ ਸੁਹਜ ਮਾਡਲ ਦੀਆਂ ਕਨਸੋਈਆਂ ਸੁਣਾਈ ਦਿੰਦੀਆਂ ਹਨ।

ਇਸ ਤੋਂ ਇਲਾਵਾ ਸਮਾਜ-ਕੇਂਦਰਿਤ ਪੰਜਾਬੀ ਗਲਪ-ਆਲੋਚਨਾ ਵਿਚ ਪ੍ਰਗਤੀਵਾਦੀ-ਮਾਰਕਸਵਾਦੀ ਜਾਂ ਮਾਰਕਸਵਾਦੀ-ਆਲੋਚਨਾ ਦੇ ਸਮਾਨਾਂਤਰ ਇਕ ਆਲੋਚਨਾਤਮਿਕ-ਪਹੁੰਚ ਯਥਾਰਥਵਾਦੀ-ਪ੍ਰਗਤੀਵਾਦੀ ਜਾਂ ਯਥਾਰਥਵਾਦੀ-ਅਗਰਗਾਮੀ ਦੀ ਸ਼ੁਰੂਆਤ ਹੋਈ ਹੈ। ਇਹ ਆਲੋਚਨਾ ਆਪਣੀ ਆਲੋਚਨਾਤਮਿਕ-ਪਹੁੰਚ ਨੂੰ ਪਾਠ ਕੇਂਦਰਿਤ ਕਰਦੀ ਹੋਈ, ਇਸ ਦੀਆਂ ਕਲਾਤਮਿਕ ਜੁਗਤੀਆਂ ਵਿਚੋਂ ਯਥਾਰਥ ਨੂੰ ਪਹਿਚਾਣਕੇ ਇਸ ਦੀ ਮਨੁੱਖ-ਹਿਤੈਸ਼ੀ ਪ੍ਰਕਿਰਤੀ ਬਾਰੇ ਮੁੱਲਾਂਕਣ ਪੇਸ਼ ਕਰਦੀ ਹੈ। ਇਹ ਆਲੋਚਨਾ ਦਿੱਖ ਦੀ ਪੱਧਰ ਤੇ ਪ੍ਰਗਤੀਵਾਦੀ ਨਹੀਂ ਸਗੋਂ ਸੁਭਾਅ ਪੱਖੋਂ ਪ੍ਰਗਤੀਵਾਦੀ ਸਰੋਕਾਰਾਂ ਦੀ ਧਾਰਨੀ ਹੈ। ਇਸ ਸੁਭਾਅ ਅਧੀਨ ਉਪਰੋਕਤ ਆਲੋਚਨਾ ਕਿਸੇ ਪ੍ਰਕਾਰ ਦੇ ਵਿਕਾਸਮੁੱਖੀ-ਪਰਿਵਰਤਨ ਵਿਚ ਵਿਸ਼ਵਾਸ ਤਾਂ ਨਹੀਂ ਰੱਖਦੀ, ਪਰ ਗਲਪੀ-ਸਿਰਜਨਾ ਵਿਚ ਰੂਪਾਂਤ੍ਰਿਤ ਵਸਤੂ-ਯਥਾਰਥ ਦੇ ਪ੍ਰਾਰੂਪਾਂ ਦੀ ਕਲਾਤਮਿਕ ਪੇਸ਼ਕਾਰੀ ਵਿਚੋਂ ਪ੍ਰਗਤੀਸ਼ੀਲ ਅੰਸ਼ਾਂ ਦੀ ਤਲਾਸ਼ ਜ਼ਰੂਰ ਕਰਦੀ ਹੈ ਤੇ ਪਾਠ ਤੋਂ ਪ੍ਰਸੰਗ ਵੱਲ ਤੁਰਦੀ ਪਾਠਮੂਲਕ ਅਧਿਐਨ ਨੂੰ ਤਰਜੀਹ ਦਿੰਦੀ ਹੈ। ਇਸ ਨਾਲ ਇਹ ਯਥਾਰਥਵਾਦੀ-ਪ੍ਰਗਤੀਵਾਦੀ ਆਲੋਚਨਾ ਨਾ ਹੀ ਮਾਰਕਸਵਾਦੀ-ਆਲੋਚਨਾ ਦੇ ਕੈਨਵਸ ਦੇ ਅਨੁਕੂਲ ਬੈਠਦੀ ਹੈ ਤੇ ਨਾ ਹੀ ਆਪਣੇ ਮਿਸ਼ਰਤ-ਭਾਵੀ ਸੁਭਾਅ ਤੇ ਸਰੂਪ ਕਾਰਨ ਮਾਰਕਸੀ-ਆਲੋਚਨਾ ਦੀ ਵਿਰੋਧੀ ਪ੍ਰਤੀਤ ਹੁੰਦੀ ਹੈ। ਪੰਜਾਬੀ ਸ਼ਬਦ-ਸਭਿਆਚਾਰ ਵਿਚ ਅਜਿਹੀ

ਗਲਪ-ਆਲੋਚਨਾ ਦਾ ਆਰੰਭ ਜੋਗਿੰਦਰ ਸਿੰਘ ਰਾਹੀ (***ਸਮਾਂ ਤੇ ਸੰਵਾਦ, ਮਸਲੇ ਗਲਪ ਦੇ, ਪੰਜਾਬੀ ਨਾਵਲ ਤੇ ਜੋਤ ਜੁਗਤ ਦੀ ਬਾਰਤਾ***) ਦੀ ਆਲੋਚਨਾਤਮਿਕ-ਪਹੁੰਚ ਨਾਲ ਹੁੰਦਾ ਹੈ। ਉਹ ਆਧੁਨਿਕ ਗਲਪੀ-ਸਿਰਜਨਾਵਾਂ ਨੂੰ ਯਥਾਰਥਵਾਦੀ ਨਜ਼ਰੀਏ ਤੋਂ ਵੇਖਦਾ ਹੋਇਆ ਉਨ੍ਹਾਂ ਨੂੰ 'ਵਿਡੰਬਨਾ' ਦੇ ਜ਼ਾਬੀਏ ਤੋਂ ਚਿਤਰਣ ਤੇ ਮਨੁੱਖੀ ਜੀਵਨ ਦੀ ਤ੍ਰਾਸਦਿਕ ਹਾਲਤ ਨੂੰ ਅਭਿਵਿਅਕਤ ਕਰਨ ਵਾਲੇ ਰੂਪ ਮੰਨਦਾ ਹੈ। ਇਨ੍ਹਾਂ ਦਾ ਪ੍ਰਯੋਜਨ ਉਸ ਅਨੁਸਾਰ ਸਮਾਜਿਕ ਸਥਿਤੀਆਂ ਨੂੰ ਕਲਾਤਮਿਕ ਤੇ ਕਿੰਤੂ ਦੇ ਰੂਪ ਵਿਚ ਪ੍ਰਸਤੁਤ ਕਰਕੇ ਮਨੁੱਖੀ ਚੇਤਨਾ ਨੂੰ ਸਕਾਰਾਤਮਿਕ ਸਰੋਕਾਰਾਂ ਦੇ ਲੜ ਲਾਉਣਾ ਹੁੰਦਾ ਹੈ। ਉਸਦੀ ਗਲਪ-ਆਲੋਚਨਾ ਵਿਚ 'ਵਿਡੰਬਨਾ' ਦਾ ਪ੍ਰਯੋਗ ਸ਼ਾਬਦਿਕ ਪੱਧਰ 'ਤੇ ਹੋਣ ਦੀ ਬਜਾਇ ਸੰਕਲਪਾਤਮਿਕ ਪੱਧਰ 'ਤੇ ਹੋਇਆ ਹੈ, ਜਿਹੜਾ ਆਧੁਨਿਕ ਗਲਪੀ-ਸਿਰਜਨਾਵਾਂ ਦੀ ਵਿਧਾਗਤ ਵਿਸ਼ੇਸ਼ਤਾ ਹੀ ਲਖਾਇਕ ਨਹੀਂ ਸਗੋਂ ਇਨ੍ਹਾਂ ਨੂੰ ਸਮਾਜਿਕ-ਸੰਦਰਭ ਨਾਲ ਜੋੜਨ ਦਾ ਪ੍ਰਤੀਕ ਵੀ ਹੈ। ਇਸ ਨੂੰ ਸਮਝਣ ਲਈ ਡਾ. ਰਾਹੀ ਇਕੋ ਤੋਂ ਵਧੇਰੇ ਆਲੋਚਨਾਤਮਿਕ-ਪਹੁੰਚਾਂ ਦੇ ਸਮਨਵੈ ਨੂੰ ਮਹੱਤਤਾ ਦਿੰਦਾ ਹੈ ਅਤੇ ਸਮਾਜ-ਸ਼ਾਸਤਰੀ ਤੇ ਸਾਹਿਤ-ਸ਼ਾਸਤਰੀ ਅਧਿਐਨ ਵਿਧੀਆਂ ਦੇ ਸਮਾਵੇਸ਼ ਦੀ ਮਹੱਤਤਾ ਨੂੰ ਦਰਸਾਉਂਦਾ ਲਿਖਦਾ ਹੈ :

> *ਸਮਝਣ ਦੀ ਦ੍ਰਿਸ਼ਟੀ ਤੋਂ ਪੈਗੰਬਰੀ ਪ੍ਰਵਚਨ ਸਹਾਈ ਨਹੀਂ ਹੋ ਸਕਦੇ। ਲੋੜ ਦਰਪੇਸ਼ ਮਸਲਿਆਂ ਬਾਰੇ ਜਿੰਨੇ ਵੀ ਮਹੱਤਵਪੂਰਨ ਦ੍ਰਿਸ਼ਟੀ-ਬਿੰਦੂ ਹੋ ਸਕਦੇ ਹਨ, ਉਨ੍ਹਾਂ ਦੇ ਤਨਾਉ-ਟਕਰਾਉ ਨੂੰ ਜਾਨਣ ਤੇ ਇਸ ਵਿਚੋਂ ਪੈਦਾ ਹੋਣ ਵਾਲੇ ਪਰਿਵਰਤਨ ਨੂੰ ਸਮਝਣ ਦੀ ਹੈ। ਇਹ ਬਿੰਦੂ ਕਿਸੇ ਇਕ ਵਿਅਕਤੀ ਦੇ ਵਿਅਕਤਿਤਵ ਵਿਚ ਵੀ ਹੋ ਸਕਦੇ ਹਨ ਤੇ ਵੱਖ ਵੱਖ ਵਿਅਕਤੀਆਂ ਦੇ ਆਪਸੀ ਵਿਰੋਧਾਂ ਵਿਚ ਵੀ। ਜਟਿਲ ਹਾਲਤਾਂ ਨੂੰ ਸਮਝਣ ਲਈ ਅਸੀਂ ਆਪਣੀ ਸੋਚ ਨੂੰ ਕਿਸੇ ਇਕ ਆਲੋਚਨਾਤਮਕ ਪਹੁੰਚ ਤਕ ਮਹਿਦੂਦ ਨਹੀਂ ਕਰ ਸਕਦੇ। ਅਮਰੀਕੀ ਨਵਾਲੋਚਨਾ ਦੇ ਵਿਰੋਧਾਭਾਸ, ਵਿਡੰਬਨਾ, ਬੁਣਤੀ, ਬੁਣਤਰ ਸੰਕੇਤ ਭਾਸ਼ਾ ਤੇ ਤਨਾਉ ਵਰਗੇ ਸਿਧਾਂਤਾਂ ਤੋਂ ਲੈ ਕੇ ਸਾਨੂੰ ਬਹੁਤ ਕੁਝ ਰੂਸੀ ਰੂਪਵਾਦ, ਸੰਰਚਨਾਵਾਦ, ਚਿਹਨ-ਵਿਗਿਆਨ ਅਤੇ ਉੱਤਰ-ਆਧੁਨਿਕਤਾਵਾਦ ਦੇ ਬੁਨਿਆਦੀ ਮੁੱਦਿਆਂ ਤੋਂ ਸਿੱਖਣਾ ਪਵੇਗਾ।*[67]

ਇਸ ਉਪਰੋਕਤ ਕਥਨ ਤੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਡਾ. ਰਾਹੀ ਦੀ ਆਲੋਚਨਾ ਸੁਚੇਤ ਪੱਧਰ 'ਤੇ ਮਾਰਕਸਵਾਦੀ-ਆਲੋਚਨਾ ਦੇ ਨਿਯਮ ਨਹੀਂ ਅਪਣਾਉਂਦੀ, ਪਰ ਉਸ ਦਾ ਪ੍ਰਭਾਵ ਗ੍ਰਹਿਣ ਕਰਨ ਲਈ ਤਿਆਰ ਹੈ। ਇਸ ਸੰਦਰਭ ਵਿਚ ਇਸ ਗਲਪੀ-ਆਲੋਚਨਾ ਦੀ ਸਭ ਤੋਂ ਵੱਡੀ ਪ੍ਰਾਪਤੀ ਅੰਤਰ-ਸੰਬਾਦ ਦੀ ਪ੍ਰਕਿਰਿਆ ਦੁਆਰਾ ਆਰੰਭਿਕ ਪੰਜਾਬੀ ਮਾਰਕਸਵਾਦੀ-ਆਲੋਚਨਾ ਦੀਆਂ ਵਿਰੋਧਤਾਈਆਂ ਤੇ ਅਪ੍ਰਾਪਤੀਆਂ ਅਤੇ ਸਮਕਾਲੀ ਰੂਪਵਾਦੀ-ਸੰਰਚਨਾਵਾਦੀ ਆਲੋਚਨਾ ਦੀਆਂ ਸੀਮਾਵਾਂ ਤੇ ਸੰਭਾਵਨਾਵਾਂ ਤੋਂ ਸੁਚੇਤ ਨਾਵਲੀ-ਸਿਰਜਨਾ ਦੇ ਪ੍ਰਕਾਰਜ ਅਤੇ ਰੂਪ ਦੇ ਸੰਮਿਸ਼ਰਤ ਅਧਿਐਨ ਨੂੰ ਮਹੱਤਤਾ ਦੇਣ ਵਿਚ ਨਿਹਿਤ ਹੈ। ਇਸ ਸੰਮਿਸ਼ਰਤ ਸਰੂਪ ਅਧੀਨ ਰਾਹੀ ਗਲਪੀ-ਆਲੋਚਨਾ ਯਥਾਰਥ-ਬੋਧ ਦੀ ਵਿਗਿਆਨਿਕ ਵਿਧੀ ਨੂੰ ਆਧਾਰ ਰੂਪ ਵਿਚ ਗ੍ਰਹਿਣ ਕਰਦੀ ਹੋਈ ਪੰਜਾਬੀ ਨਾਵਲੀ-ਟੈਕਸਟ ਦੀ

ਮੌਲਿਕਤਾ ਤੇ ਮਹੱਤਤਾ ਨੂੰ ਅੰਤਰ-ਅਨੁਸ਼ਾਸ਼ਨੀ ਪਹੁੰਚ ਵਿਧੀਆਂ ਦੁਆਰਾ ਸਮਝਣ-ਸਮਝਾਉਂਣ ਦਾ ਯਤਨ ਕਰਦੀ ਹੈ ਅਤੇ ਸਮਾਜ-ਸ਼ਾਸਤਰੀ, ਵਿਧਾ-ਸ਼ਾਸਤਰੀ, ਮਾਨਵ-ਸ਼ਾਸਤਰੀ ਤੇ ਵਿਚਾਰਧਾਰਕ ਆਦਿ ਮਾਡਲਾਂ ਨੂੰ ਆਤਮ-ਸਾਤ ਕਰਕੇ ਨਿਰਯੰਤਰ ਵਿਕਾਸ ਪ੍ਰਕਿਰਿਆਂ ਅਧੀਨ ਗਿਆਨ-ਸ਼ਾਸਤਰੀ ਰੁਖ਼ ਅਖ਼ਤਿਆਰ ਕਰਦੀ ਹੈ। ਇਸ ਗਿਆਨ-ਸ਼ਾਸਤਰੀ ਰੁਖ਼ ਦੇ ਅੰਤਰਗਤ ਇਹ ਨਾਵਲੀ-ਆਲੋਚਨਾ ਉਧਾਰਿਤ ਸਿਧਾਂਤ ਚਿੰਤਨ ਨੂੰ ਅਗਰਭੂਮੀ ਵਿਚ ਕਾਰਜਸ਼ੀਲ ਕਰਨ ਦੇ ਵਿਪਰੀਤ ਮੌਲਿਕ ਸਮਨਿਵੈ ਆਧਾਰਿਤ ਸਿਧਾਂਤ-ਚਿੰਤਨ ਨੂੰ ਪਿਠਭੂਮੀ ਵਿਚ ਗਤੀਸ਼ੀਲਤਾ ਪ੍ਰਦਾਨ ਕਰਨ ਉੱਤੇ ਬਲ ਦਿੰਦੀ ਹੈ। ਇਸ ਕਾਰਨ ਹੀ ਸਮੁੱਚੀ ਰਾਹੀ-ਆਲੋਚਨਾ ਵਿਚ ਉਪਲੱਭਧ ਵਿਕੋਲਿਤਰੇ ਸਿਧਾਂਤ-ਚਿੰਤਨ (ਖ਼ਾਸ ਕਰ *'ਨਾਵਲ ਰੂਪ : ਖ਼ੁਦਮੁਖ਼ਤਾਰੀ ਦੀ ਸਮੱਸਿਆ'* ਮਜ਼ਮੂਨ ਅਧੀਨ) ਦੇ ਅੰਤਰਗਤ ਸਿਧਾਂਤ ਤੇ ਵਿਹਾਰ ਦੇ ਅੰਤਰ ਤਨਾਉ ਤੇ ਟਕਰਾਉ ਨੂੰ ਸੁਲਝਾਉਣ ਤੇ ਸਮਝਾਉ ਦੀ ਮੂਲ ਚਿੰਤਾਂ ਪ੍ਰਤੱਖ ਜਾਂ ਪ੍ਰੋਖ ਰੂਪ ਵਿਚ ਕਾਰਜਸ਼ੀਲ ਰਹਿੰਦੀ ਪੰਜਾਬੀ ਗਲਪ-ਆਲੋਚਨਾ ਦੀਆਂ ਨਵੀਨ ਸੰਭਾਵਨਾਵਾਂ ਨੂੰ ਉਜਾਗਰ ਕਰਦਾ ਹੈ। ਇਨ੍ਹਾਂ ਸੰਭਾਵਨਾਵਾਂ ਨੂੰ ਉਜਾਗਰ ਕਰਨ ਵਿਚ ਅੱਗੋਂ ਹਰਿਭਜਨ ਸਿੰਘ ਭਾਟੀਆ, ਗੁਰਲਾਲ ਸਿੰਘ, ਜੋਗਿੰਦਰ ਸਿੰਘ ਨਹਿਰੂ, ਬਲਦੇਵ ਸਿੰਘ ਧਾਲੀਵਾਲ ਆਦਿ ਗਲਪ-ਆਲੋਚਕਾਂ ਨੇ ਮਹੱਤਵਪੂਰਨ ਕਾਰਜ ਕੀਤਾ ਹੈ। ਇਸ ਸੰਦਰਭ ਵਿਚ ਹਰਿਭਜਨ ਸਿੰਘ ਭਾਟੀਆ (***ਪੰਜਾਬੀ ਗਲਪ : ਸੰਵਾਦ ਤੇ ਸਮੀਖਿਆ***) ਜਿਥੇ ਸੰਬੰਧਿਤ ਗਲਪੀ-ਸਿਰਜਨਾ ਨੂੰ ਸਮਾਜ-ਸਭਿਆਚਾਰ ਤੇ ਗਲਪੀ-ਇਤਿਹਾਸ ਵਿਚ ਰੱਖਕੇ ਵੇਖਦਾ ਹੈ, ਉਥੇ ਗੁਰਲਾਲ ਸਿੰਘ ਗਲਪੀ-ਸਿਰਜਨਾਵਾਂ ਦੀਆਂ ਬਿਰਤਾਂਤਕ ਜੁਗਤਾਂ ਤੇ ਵਿਭਿੰਨ ਇਕਾਈਆਂ ਨੂੰ ਵਿਚਾਰਧਾਰਕ ਹੋਂਦ ਵਜੋਂ ਕਾਰਜਸ਼ੀਲ ਵੇਖਦਾ ਹੈ। ਜੋਗਿੰਦਰ ਸਿੰਘ ਨਹਿਰੂ (***ਪ੍ਰਗਤੀਵਾਦ ਅਤੇ ਪੰਜਾਬੀ ਨਾਵਲ, ਸੰਤ ਸਿੰਘ ਸੇਖੋਂ ਦੀ ਨਾਵਲ ਕਲਾ, ਬਿਰਤਾਂਤਕ ਗਲਪ : ਆਧੁਨਿਕ ਦ੍ਰਿਸ਼ਟੀ*** ਆਦਿ) ਗਲਪੀ-ਸਿਰਜਨਾਵਾਂ ਦੀ ਕਲਾਤਮਿਕਤਾ ਨੂੰ ਵਿਭਿੰਨ ਆਲੋਚਨਾਤਮਿਕ-ਪਹੁੰਚਾਂ ਦੀ ਸਹਾਇਤਾ ਤੇ ਉਸ ਵਿਚਲੀ ਵਸਤੂ, ਦ੍ਰਿਸ਼ਟੀ ਤੇ ਵਿਧੀ ਦੇ ਸੁਮੇਲ ਰਾਹੀਂ ਪਹਿਚਾਣਦਾ ਹੈ ਤੇ ਬਲਦੇਵ ਸਿੰਘ ਧਾਲੀਵਾਲ (***ਪੰਜਾਬੀ ਕਹਾਣੀ ਦਾ ਦ੍ਰਿਸ਼ਟੀਮੂਲਕ ਅਧਿਐਨ, ਨਾਵਲ ਦ੍ਰਿਸ਼ਟੀ*** ਆਦਿ) ਗਲਪੀ-ਸਿਰਜਨਾ ਵਿਚ ਰਚਨਾ-ਦ੍ਰਿਸ਼ਟੀ ਦੀ ਮਹੱਤਤਾ ਨੂੰ ਕਬੂਲਦਾ ਹੋਇਆ ਉਸ ਦੇ ਅਧਿਐਨ ਵਿਚ ਲੇਖਕ ਦੇ ਜੀਵਨੀਪਰਕ ਤੱਤਾਂ ਦੀ ਸਹਾਇਤਾ ਲੈਂਦਾ ਹੈ। ਇਸ ਪ੍ਰਕਾਰ ਉਪਰੋਕਤ ਯਥਾਰਥਵਾਦੀ-ਪ੍ਰਗਤੀਵਾਦੀ ਸਮੁੱਚੀ ਆਲੋਚਨਾ ਪਾਠ ਦੀਆਂ ਲੁਪਤ ਜੁਗਤਾਂ ਨੂੰ ਤਲਾਸ਼ਦੀ ਹੋਈ ਪਾਠ ਤੋਂ ਪ੍ਰਸੰਗ ਵੱਲ ਤੁਰਦੀ ਪਾਠ ਵਿਚੋਂ ਮਨੁੱਖ-ਹਿਤੈਸ਼ੀ ਮੁੱਲਾਂ ਨੂੰ ਪਹਿਚਾਣਦੀ ਹੈ। ਨਿਰਸੰਦੇਹ ਉਪਰੋਕਤ ਯਥਾਰਥਵਾਦੀ-ਪ੍ਰਗਤੀਵਾਦੀ ਆਲੋਚਨਾ ਵਸਤੂ-ਯਥਾਰਥ ਦੀ ਸਮਝ ਪ੍ਰਾਪਤੀ ਨਾਲ ਵਸਤੂ-ਯਥਾਰਥ ਵਿਚ ਪਰਿਵਰਤਨ ਲਿਆਉਣ ਦਾ ਸੰਕੇਤ ਕਰਦੀ ਹੋਈ ਵਿਚਾਰਧਾਰਕ ਸਰੋਕਾਰਾਂ ਵਜੋਂ ਪ੍ਰਤੀਗਾਮੀ ਵਿਚਾਰਾਂ ਦੀ ਵਾਹਕ ਨਹੀਂ। ਪ੍ਰੰਤੂ ਫਿਰ ਵੀ ਇਹ ਆਲੋਚਨਾ-ਪੱਧਤੀ ਪ੍ਰਤੱਖ ਰੂਪ ਵਿਚ ਅਗਰਗਾਮੀ (ਮਾਰਕਸਵਾਦੀ) ਵਿਚਾਰਧਾਰਾ ਨੂੰ ਅਪਣਾਉਣ ਤੋਂ ਗੁਰੇਜ਼ ਕਰਦੀ ਵਿਕਾਸਮੁੱਖੀ-ਪਰਿਵਰਤਨ ਦੇ ਭਵਿੱਖਮੁੱਖੀ ਸੰਕਲਪ ਨੂੰ ਸਵੀਕਾਰਨ ਤੋਂ ਇਨਕਾਰੀ ਹੈ। ਇਸ ਕਾਰਨ ਇਸ ਆਲੋਚਨਾ-ਪੱਧਤੀ ਨੂੰ ਸਮਾਜ-ਕੇਂਦਰਿਤ ਪੰਜਾਬੀ ਗਲਪ-ਆਲੋਚਨਾ ਦੇ ਇਤਿਹਾਸ ਵਿਚ ਸ਼ੁੱਧ

ਅਗਰਗਾਮੀ-ਵਿਚਾਰਧਾਰਾ ਵਾਲੀ ਆਲੋਚਨਾ-ਪੱਧਤੀ ਅਧੀਨ ਨਹੀਂ ਰੱਖਿਆ ਜਾ ਸਕਦਾ ਕਿਉਂਕਿ ਸ਼ੁੱਧ ਅਗਰਗਾਮੀ-ਵਿਚਾਰਧਾਰਾ ਵਾਲੀ ਆਲੋਚਨਾ-ਪੱਧਤੀ ਦੀ ਬੁਨਿਆਦੀ ਵਸਤੂਗਤ-ਯਥਾਰਥ ਦੀ ਸਮਝ ਤੇ ਉਸ ਦੇ ਭਵਿੱਖਮੁੱਖੀ-ਵਿਕਲਪ ਨੂੰ ਪੇਸ਼ ਕਰਨ ਵਿਚ ਨਿਹਿਤ ਹੈ।

ਇਸ ਪ੍ਰਕਾਰ ਅਸੀਂ ਵੇਖਦੇ ਹਾਂ ਕਿ ਕੋਈ ਆਲੋਚਨਾਤਮਿਕ ਕਾਰਜ ਸਾਹਿਤ-ਸਿਰਜਨਾ ਦੀ ਵਿਆਖਿਆ, ਵਿਸ਼ਲੇਸ਼ਣ ਤੇ ਮੁੱਲਾਂਕਣ ਦੁਆਰਾ ਉਸਦੇ ਸ਼੍ਰੇਣੀਗਤ ਵਿਚਾਰਧਾਰਾਈ ਖ਼ਾਸੇ ਨੂੰ ਅਗ੍ਰਭੂਮਿਤ ਕਰਦਾ ਹੋਇਆ ਖ਼ੁਦ ਵੀ ਕਿਸੇ ਨਾ ਕਿਸੇ ਵਿਚਾਰਧਾਰਾਈ ਸਰੋਕਾਰ ਦਾ ਧਾਰਨੀ ਹੁੰਦਾ ਹੈ ਅਤੇ ਆਲੋਚਕ ਸਮਾਜ ਅੰਦਰ ਗਤੀਸ਼ੀਲ ਬੌਧਿਕ ਸੰਘਰਸ਼ ਵਿਚ ਪ੍ਰਤੀਗਾਮੀ ਜਾਂ ਅਗਰਗਾਮੀ ਵਿਚਾਰਧਾਰਕ-ਸਰੋਕਾਰਾਂ ਅਧੀਨ ਕ੍ਰਮਵਾਰ ਸਥਾਪਤੀ ਜਾਂ ਵਿਸਥਾਪਤੀ ਦੇ ਹਿੱਤਾਂ ਲਈ ਕਾਰਜਸ਼ੀਲ ਮਹੱਤਵਪੂਰਤ ਭੂਮਿਕਾ ਨਿਭਾਉਂਦਾ ਹੈ। ਇਸ ਭੂਮਿਕਾ ਨੂੰ ਪੰਜਾਬੀ-ਆਲੋਚਨਾ ਵਿਚ ਵਿਕਸਤ ਹੋਈਆਂ ਵਿਭਿੰਨ ਆਲੋਚਨਾ-ਪੱਧਤੀਆਂ ਦੇ ਸਿਧਾਂਤਕ ਤੇ ਵਿਚਾਰਧਾਰਕ ਆਧਾਰ ਵਿਚੋਂ ਵੀ ਵੇਖਦਿਆਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਅਚੇਤ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਵਾਲੀਆਂ ਆਲੋਚਨਾ-ਪੱਧਤੀਆਂ/ਆਲੋਚਕਾਂ ਵਿਸ਼ੇਸ਼ਣੀ ਪੰਜਾਬੀ ਗਲਪ-ਆਲੋਚਨਾ ਅਧੀਨ ਕਾਰਜਸ਼ੀਲ ਰਹਿੰਦੇ ਹਨ, ਜਿਸ ਅਧੀਨ 'ਕਲਾ ਕਲਾ ਲਈ' ਤੇ 'ਕਲਾ ਸਮਾਜ ਲਈ' ਦੇ ਪਰਸਪਰ ਵਿਰੋਧੀ ਵਿਚਾਰਧਾਰਕ ਸਰੋਕਾਰ ਦੀ ਪ੍ਰਤੱਖ/ਪ੍ਰੋਖ ਸਥਾਪਤੀ ਪੱਖੀ ਸ਼ਮੂਲੀਅਤ ਮੌਜੂਦ ਹੈ। ਇਸ ਪ੍ਰਕਾਰ ਹੀ ਸੁਚੇਤ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਵਾਲੀਆਂ ਆਲੋਚਨਾ-ਪੱਧਤੀਆਂ/ਆਲੋਚਕਾਂ ਵਿਚੋਂ ਆਦਰਸ਼ਵਾਦੀ/ ਅਧਿਆਤਮਵਾਦੀ ਜਾਂ 'ਕਲਾ ਕਲਾ ਲਈ' ਦੇ ਪ੍ਰਤੀਮਾਨਾਂ ਵਾਲੀਆਂ ਰੂਪ-ਕੇਂਦਰਿਤ ਆਲੋਚਨਾ-ਪੱਧਤੀਆਂ ਸਥਾਪਿਤ ਮੁੱਖ ਰੁਖ਼ ਅਖ਼ਤਿਆਰ ਕਰਦੀਆਂ ਸਥਾਪਿਤ ਦੇ ਹੈਜ਼ਮਨੀਕਲ ਸਾਧਨ ਵਜੋਂ ਸਾਹਮਣੇ ਆਉਂਦੀਆਂ ਹਨ ਅਤੇ ਵਿਗਿਆਨਿਕ ਪਦਾਰਥਵਾਦੀ ਜਾਂ 'ਕਲਾ ਸਮਾਜ ਲਈ' ਦੇ ਪ੍ਰਤੀਮਾਨਾਂ ਵਾਲੀਆਂ ਆਲੋਚਨਾ-ਪੱਧਤੀਆਂ ਸਮਾਜ-ਕੇਂਦਰਿਤ ਪ੍ਰਵਿਰਤੀ ਦੀਆਂ ਧਾਰਨੀ ਸਥਾਪਿਤ ਦੇ ਵਿਸਥਾਪਨ ਲਈ ਕਾਰਜਸ਼ੀਲ ਰਹਿੰਦੀਆਂ ਮਨੁੱਖ-ਹਿਤੈਸ਼ੀ ਸੱਤਾ ਦੀ ਸਥਾਪਨਾ ਲਈ ਜੁਝਦੀਆਂ ਹੈਜ਼ਮਨੀ ਵਿਰੋਧੀ ਚੇਤਨਾ ਦਾ ਪਸਾਰ ਕਰਦੀਆਂ ਹਨ।



**ਹਵਾਲੇ ਤੇ ਟਿੱਪਣੀਆਂ** :


1. Northop Frye, *Anatomy of Criticism*, p. 4-5
2. ਕਿਸ਼ਨ ਸਿੰਘ, ***ਸਾਹਿਤ ਦੀ ਸਮਝ***, ਪੰਨਾ-155
3. ਟੀ. ਆਰ. ਵਿਨੋਦ, ***ਪੰਜਾਬੀ ਆਲੋਚਨਾ ਸ਼ਾਸਤਰ,*** ਪੰਨਾ-65
4. ਟੈਰੀ ਈਗਲਟਨ, ***ਮਾਰਕਸਵਾਦੀ ਆਲੋਚਨਾ ਪ੍ਰਣਾਲੀ,*** ਪੰਨਾ-14-15
5. David Howarth, *Discourse,* p. 89
6. Larrain Jorgar, *Concept of Ideology,* p. 82
7. ਰਵਿੰਦਰ ਸਿੰਘ ਰਵੀ, ***ਰਵੀ ਚੇਤਨਾ***, ਪੰਨਾ-32

8. Quit. by David Hawkes, *Ideology*, Page-116
9. Ibid, p. 121
10. Peter Barry, *Beginning Theory: An Introduction to Literary and Cultural Theory*, p. 164
11. ਗੋਪੀ ਚੰਦ ਨਾਰੰਗ, ***'ਮਾਰਕਸਵਾਦ, ਸੰਰਚਨਾਵਾਦ ਤੇ ਉੱਤਰਸੰਰਚਨਾਵਾਦ'***, ***ਉੱਤਰ ਸਰੰਚਨਾਵਾਦ ਤੇ ਪੰਜਾਬੀ ਚਿੰਤਨ***, ਸੰਪਾ. ਗੁਰਚਰਨ ਸਿੰਘ ਅਰਸ਼ੀ, ਪੰਨਾ-34
12. ਰਵਿੰਦਰ ਸਿੰਘ ਰਵੀ, ***ਅਮਰੀਕਾ ਦੀ ਨਵੀਨ ਆਲੋਚਨਾ-ਪ੍ਰਣਾਲੀ***, ਪੰਨਾ-11
13. ਜਸਬੀਰ ਸਿੰਘ ਆਹਲੂਵਾਲੀਆ, ***ਆਧੁਨਿਕ ਪੰਜਾਬੀ ਆਲੋਚਨਾ ਦਾਰਸ਼ਨਿਕ ਸਿਧਾਂਤਕ ਸੰਦਰਭ***, ਪੰਨਾ-15
14. M.A.R. Habib, *A History of Literary Criticism: From Plato to the Present,* p. 24
15. ਓ. ਯਾਕੂਤ, ***ਅਫ਼ਲਾਤੂ ਤੋਂ ਲੈਨਿਨ ਤੱਕ ਫ਼ਲਸਫ਼ੇ ਦਾ ਇਤਿਹਾਸ,*** ਪੰਨਾ-37-38
16. ਉਹੀ, ***ਰਵੀ-ਚੇਤਨਾ***, ਪੰਨਾ-110
17. ਉਹੀ, ***ਆਧੁਨਿਕ ਪੰਜਾਬੀ ਆਲੋਚਨਾ ਦਾਰਸ਼ਨਿਕ ਸਿਧਾਂਤਕ ਸੰਦਰਭ***, ਪੰਨਾ-16-17
18. ਸੁਰਜੀਤ ਸਿੰਘ ਭੱਟੀ, ***ਵਾਦ-ਚਿੰਤਨ***, ਪੰਨਾ-44
19. ਮਾਰਕਸ ਏਂਗਲਜ਼, ***ਸਾਹਿਤ ਤੇ ਕਲਾ***, ਪੰਨਾ-47
20. ਉਹੀ, ਪੰਨਾ-37
21. ਉਹੀ, ***ਮਾਰਕਸਵਾਦੀ ਆਲੋਚਨਾ ਪ੍ਰਣਾਲੀ***, ਪੰਨਾ-20
22. Ibid, *A History of Literary Criticism: From Plato to the Present,* p. 349-350
23. Ibid,p. 471
24. Goerg Lukacs, *Contemporary Realism*, p. 35
25. ਟੀ. ਆਰ. ਵਿਨੋਦ, ***ਸਾਹਿਤ-ਆਲੋਚਨਾ (ਸਿਧਾਂਤ ਤੇ ਸਿਧਾਂਤਕਾਰ)***, ਪੰਨਾ-106
26. ਐੱਸ. ਕੇ. ਦਵੇਸ਼ਵਰ (ਸੰਪਾ.), ***ਆਧੁਨਿਕ ਸਾਹਿਤ ਆਲੋਚਨਾ ਸਿਧਾਂਤ ਤੇ ਵਿਸ਼ਲੇਸ਼ਣ***, ਪੰਨਾ-79
27. Tony Bennett, *Formalism And Marxism*, p. 16
28. ਕੁਲਦੀਪ ਸਿੰਘ ਧੀਰ, ***'ਰੂਸੀ ਰੂਪਵਾਦ'***, ***ਖੋਜ ਪਤ੍ਰਿਕਾ : ਸਾਹਿਤ ਵਾਦ ਅੰਕ ਭਾਗ ਦੂਜਾ***, ਪੰਨਾ-113
29. Ibid, *Formalism And Marxism*, p. 23
30. ਗੋਪੀਚੰਦ ਨਾਰੰਗ, ***ਸੰਰਚਨਾਵਾਦ, ਉੱਤਰ-ਸੰਰਚਨਾਵਾਦ ਅਤੇ ਪੂਰਬੀ ਕਾਵਿ-ਸ਼ਾਸਤਰ***, ਪੰਨਾ-49
31. ਉਹੀ, ***ਵਾਦ-ਚਿੰਤਨ***, ਪੰਨਾ-109
32. ਗੁਰਬਖ਼ਸ ਸਿੰਘ ਫ਼ਰੈਂਕ, ***ਵਿਰੋਧ ਵਿਕਾਸ ਤੇ ਸਾਹਿਤ***, ਪੰਨਾ-41
33. ਸੁਰਜੀਤ ਸਿੰਘ ਭੱਟੀ ***'ਆਧੁਨਿਕ ਪੰਜਾਬੀ ਆਲੋਚਨਾ : ਵਿਚਾਰਧਾਰਾਈ ਪਰਿਪੇਖ'***, ***ਪੰਜਾਬੀ ਸਾਹਿਤ ਦਾ ਵਿਚਾਰਧਾਰਕ ਪਰਿਪੇਖ*** , ਗੁਰਚਰਨ ਸਿੰਘ ਅਰਸ਼ੀ (ਸੰਪਾ.), ਪੰਨਾ-277
34 ਕਰਨਜੀਤ ਸਿੰਘ, ***'ਪੰਜਾਬੀ ਵਿਚ ਸਾਹਿਤ ਆਲੋਚਨਾ'***, ***ਵੀਹਵੀਂ ਸਦੀ ਦੀ ਪੰਜਾਬੀ***

***ਆਲੋਚਨਾ***, ਸੰਪਾ. ਹਰਿਭਜਨ ਸਿੰਘ ਭਾਟੀਆ, ਪੰਨਾ-25
35. ਉਹੀ, ***ਆਧੁਨਿਕ ਸਾਹਿਤ ਆਲੋਚਨਾ ਸਿਧਾਂਤ ਤੇ ਵਿਸ਼ਲੇਸ਼ਣ***, ਪੰਨਾ-9
36. ਭਾਈ ਵੀਰ ਸਿੰਘ, ***ਸੁੰਦਰੀ***, ਪੰਨਾ-127
37. ਮੋਹਨ ਸਿੰਘ ਵੈਦ, ***ਇੱਕ ਸਿੱਖ ਘਰਾਣਾ***, ਪੰਨਾ-5
38. ਚਰਨ ਸਿੰਘ ਸ਼ਹੀਦ, ***ਹੱਸਦੇ ਹੰਝੂ***, ਪੰਨਾ-14
39. ਉਹੀ, ***ਰਵੀ ਚੇਤਨਾ***, ਪੰਨਾ-192
40. ਨਾਨਕ ਸਿੰਘ, ***ਫੌਲਾਦੀ ਫੁੱਲ***, ਪੰਨਾ-9
41. ਤੇਜਾ ਸਿੰਘ, ***ਸਾਹਿਤ ਦਰਸ਼ਨ***, ਪੰਨਾ-174
42. ਹਰਿਭਜਨ ਸਿੰਘ ਭਾਟੀਆ, ***'ਪੰਜਾਬੀ ਨਾਵਲ-ਅਧਿਐਨ : ਸੰਵਾਦ ਤੇ ਮੁਲਾਂਕਣ', ਨਾਵਲ ਸ਼ਾਸਤਰ ਤੇ ਪੰਜਾਬੀ ਨਾਵਲ***, ਸੰਪਾ. ਐਸ. ਕੇ. ਦਵੇਸਵਰ, ਪੰਨਾ-247
43. ਸੁਰਜੀਤ ਸਿੰਘ ਭੱਟੀ, ***ਮਾਰਕਸਵਾਦੀ ਪੰਜਾਬੀ ਆਲੋਚਨਾ***, ਪੰਨਾ-43
44. ਸਰਬਜੀਤ ਸਿੰਘ, ***ਪੰਜਾਬੀ ਆਲੋਚਨਾ ਦਾ ਵਿਚਾਰਧਾਰਕ ਪਰਿਪੇਖ***, ਪੰਨਾ-121
45. ਹਰਿਭਜਨ ਸਿੰਘ, ***ਸਾਹਿਤ ਅਧਿਐਨ***, ਪੰਨਾ-51
46. ਬਲਦੇਵ ਸਿੰਘ ਧਾਲੀਵਾਲ, ***ਪੰਜਾਬੀ ਕਹਾਣੀ-ਸਮੀਖਿਆ ਤੱਥ ਅਤੇ ਸੰਵਾਦ***, ਪੰਨਾ-123
47. ਸਵਰਨ ਚੰਦਨ, ***ਦਵੰਦਵਾਦੀ ਸਮੀਖਿਆ ਪ੍ਰਣਾਲੀ (ਸਿਧਾਂਤ ਤੇ ਵਿਹਾਰ)***, ਪੰਨਾ-104
48. ਉਹੀ, ***ਪੰਜਾਬੀ ਆਲੋਚਨਾ ਦਾ ਵਿਚਾਰਧਾਰਕ ਪਰਿਪੇਖ***, ਪੰਨਾ-26
49. ਉਹੀ, ***ਪੰਜਾਬੀ ਨਾਵਲ-ਅਧਿਐਨ : ਸੰਵਾਦ ਤੇ ਮੁਲਾਂਕਣ***, ਪੰਨਾ-256
50. ਜਗਬੀਰ ਸਿੰਘ, ***ਸਮੀਖਿਆ-ਵਿਹਾਰ***, ਪੰਨਾ-80
51. ਉਹੀ, ***ਪੰਜਾਬੀ ਨਾਵਲ-ਅਧਿਐਨ : ਸੰਵਾਦ ਤੇ ਮੁਲਾਂਕਣ***, ਪੰਨਾ-256
52. ਉਹੀ, ***ਪੰਜਾਬੀ ਆਲੋਚਨਾ ਸ਼ਾਸਤਰ***, ਪੰਨਾ-71
53. ਉਹੀ, ***ਪੰਜਾਬੀ ਆਲੋਚਨਾ ਦਾ ਵਿਚਾਰਧਾਰਕ ਪਰਿਪੇਖ***, ਪੰਨਾ-138-139
54. ਜੀ. ਵੀ. ਪਲੈਖ਼ਾਨੋਵ, ***ਕਲਾ ਤੇ ਸਮਾਜਕ ਜੀਵਨ***, ਪੰਨਾ-35-36
55. ਉਹੀ, ਪੰਨਾ-27
56. ਸੁਰਿੰਦਰ ਸਿੰਘ ਦਵੇਸ਼ਵਰ, ***ਪ੍ਰਗਤੀਵਾਦ ਇਤਿਹਾਸਕ-ਸਿਧਾਂਤਕ ਪਰਿਪੇਖ***, ਪੰਨਾ-24
57. ਅਮਰ ਕੋਮਲ, ***'ਪ੍ਰਗਤੀਵਾਦ ਦੇ ਮੂਲ ਲਕਸ਼-ਪੁਨਰ ਮੁਲਾਂਕਣ', ਪ੍ਰਗਤੀਵਾਦ ਦੇ ਪੰਜਾਬੀ ਸਾਹਿਤ***, ਸੰਪਾ. ਰਵਿੰਦਰ ਸਿੰਘ ਰਵੀ, ਪੰਨਾ-191
58. ਹੀਰਾ ਸਿੰਘ ਦਰਦ (ਸੰਪਾ.), ***ਪੰਜਾਬੀ ਸਧਰਾਂ***, ਮੁੱਖ ਬੰਧ, ਪੰਨਾ ਰਹਿਤ
59. ਗੁਰਚਰਨ ਸਿੰਘ, ***ਪੰਜਾਬੀ ਗਲਪ ਦਾ ਇਤਿਹਾਸ***, ਪੰਨਾ-25
60. ਉਹੀ, ***ਪੰਜਾਬੀ ਨਾਵਲ-ਅਧਿਐਨ : ਸੰਵਾਦ ਤੇ ਮੁਲਾਂਕਣ***, ਪੰਨਾ-249
61. ਸੰਤ ਸਿੰਘ ਸੇਖੋਂ, ***ਕਹਾਣੀ ਸ਼ਾਸਤਰ***, ਪੰਨਾ-42
62. ਉਹੀ, ਪੰਨਾ-75
63. ਗੁਰਬਖ਼ਸ਼ ਸਿੰਘ ਫ਼ਰੈਂਕ, ***ਨਿੱਕੀ ਕਹਾਣੀ ਤੇ ਪੰਜਾਬੀ ਨਿੱਕੀ ਕਹਾਣੀ***, ਪੰਨਾ-65-66
64. ਕਿਸ਼ਨ ਸਿੰਘ, ***ਗੁਰਦਿਆਲ ਸਿੰਘ ਦੀ ਗਲਪ-ਚੇਤਨਾ***, ਭੂਮਿਕਾ ਪੰਨਾ ਰਹਿਤ
65. ਉਹੀ, ***ਪੰਜਾਬੀ ਆਲੋਚਨਾ ਸ਼ਾਸਤਰ***, ਪੰਨਾ-53
66. ਸੁਖਦੇਵ ਸਿੰਘ ਖਾਹਰਾ, ***ਪੰਜਾਬੀ ਨਾਵਲ ਵਿੱਚ ਸਾਂਸਕ੍ਰਿਤਕ ਚੇਤਨਾ***, ਪੰਨਾ-203
67. ਜੋਗਿੰਦਰ ਸਿੰਘ ਰਾਹੀ, ***ਸਮਾਂ ਤੇ ਸੰਵਾਦ***, ਪੰਨਾ-205-206

*In a society bound up with the market the artist is a problematic individual and this means a critical individual, opposed to society.*

**Lucien Goldmann**

# ਟੀ. ਆਰ. ਵਿਨੋਦ ਦੀ ਗਲਪ-ਆਲੋਚਨਾ : ਪ੍ਰਬੁੱਧਤਾ ਤੇ ਪ੍ਰਤਿਬੱਧਤਾ

ਮਨੁੱਖੀ ਇਤਿਹਾਸ ਦੀ ਵੀਹਵੀਂ ਸਦੀ ਵਿਚ ਵਿਗਿਆਨ ਤੇ ਤਕਨਾਲੋਜੀ ਦੇ ਖੇਤਰ ਵਿਚ ਹੋਏ ਅਥਾਹ ਵਿਕਾਸ ਨੇ ਪ੍ਰਕਿਰਤੀ, ਮਨੁੱਖ ਤੇ ਸਮਾਜ ਦੇ ਆਪਸੀ ਸੰਬੰਧਾਂ ਨੂੰ ਪੁਨਰ-ਪਰਿਭਾਸ਼ਤ ਕਰਦਿਆਂ ਮਨੁੱਖੀ-ਸਮਾਜ ਦੇ ਆਰਥਿਕ-ਆਧਾਰ ਨੂੰ ਹੀ ਪਰਿਵਰਤਤ ਨਹੀਂ ਕੀਤਾ, ਸਗੋਂ ਮਨੁੱਖੀ-ਸਮਾਜ ਦੀ ਪਰ-ਉਸਾਰੀ ਸੰਰਚਨਾ ਨੂੰ ਵੀ ਪ੍ਰਭਾਵਿਤ ਕੀਤਾ ਹੈ। ਇਸ ਦੇ ਪ੍ਰਮਾਣ ਸਰੂਪ ਜਿਥੇ ਭੂ-ਦ੍ਰਿਸ਼ ਦੇ ਸੁਭਾਅ ਤੇ ਸਰੂਪ ਵਿਚ ਤਬਦੀਲੀ ਵਾਪਰੀ ਹੈ ਉਥੇ ਨਾਲ ਹੀ ਰਾਜਨੀਤਿਕ, ਧਾਰਮਿਕ, ਨੈਤਿਕਤਾ, ਸਾਹਿਤ ਤੇ ਸਾਹਿਤ-ਚਿੰਤਨ ਆਦਿ ਵਰਗੇ ਅਨੁਸ਼ਾਸਨਾਂ ਵਿਚ ਵੀ ਨਵੀਆਂ ਦਿਸ਼ਾਵਾਂ ਦਾ ਪ੍ਰਵੇਸ਼ ਹੋਇਆ ਹੈ। ਇਨ੍ਹਾਂ ਨਵੀਨ ਦਿਸ਼ਾਵਾਂ ਦਾ ਵਿਸ਼ਵ ਪੱਧਰ 'ਤੇ ਇਕ ਪੱਖ ਸਾਹਿਤ ਨੂੰ ਸਮਝਣ-ਸਮਝਾਉਣ ਹਿੱਤ ਨਿੱਤ ਨਵੀਆਂ ਆਲੋਚਨਾ-ਪੱਧਤੀਆਂ ਦੇ ਰੂਪ ਵਿਚ ਦ੍ਰਿਸ਼ਟੀਗੋਚਰ ਹੋਇਆ ਹੈ, ਜਿਹੜੀਆਂ ਆਪੋ-ਆਪਣੀਆਂ ਸੰਭਾਵਨਾਵਾਂ ਤੇ ਸੀਮਾਵਾਂ ਦੇ ਅੰਤਰਗਤ ਜਾਂ ਤਾਂ ਵਿਭਿੰਨ ਇਤਿਹਾਸਕ ਪ੍ਰਸੰਗਾਂ ਨੂੰ ਪੁਨਰ-ਪਰਿਭਾਸ਼ਤ/ਦਰੁਸਤ ਕਰਨ ਲਈ ਕਿਰਿਆਸ਼ੀਲ ਹਨ ਜਾਂ ਕਾਰਜਸ਼ੀਲ ਚਿੰਤਨ ਪੱਧਤੀਆਂ ਦੇ ਅਪੂਰਨ ਸਰੂਪ ਨੂੰ ਉਜਾਗਰ ਕਰਨ ਲਈ ਹੋਂਦ ਗ੍ਰਹਿਣ ਕਰ ਰਹੀਆਂ ਹਨ। ਇਨ੍ਹਾਂ ਵਿਸ਼ਵ-ਪੱਧਰੀ ਨਵੀਨ ਪੱਧਤੀਆਂ ਦਾ ਪੰਜਾਬੀ ਸਾਹਿਤ-ਚਿੰਤਨ 'ਤੇ ਪ੍ਰਭਾਵ ਆਦਿਕਾਲੀ ਤਾਂ ਨਹੀਂ, ਪਰ ਬਸਤੀਵਾਦ-ਸਰੋਕਾਰਾਂ ਦਾ ਅੰਗ ਰਹਿਣ ਕਾਰਨ ਕਦੀਮੀ ਜ਼ਰੂਰ ਹੈ, ਜਿਹੜਾ ਵਧੇਰੇ ਕਰਕੇ ਵਿਸ਼ਵ-ਪੱਧਤੀ ਸਾਹਿਤ-ਚਿੰਤਨ ਦੇ ਅਨੁਵਾਦ ਜਾਂ ਅਨੁਵਾਦ-ਵਰਗੇ ਪੰਜਾਬੀ-ਚਿੰਤਨ ਦੇ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦਾ ਆਇਆ ਹੈ। ਪ੍ਰੰਤੂ ਧਿਆਨਯੋਗ ਨੁਕਤਾ ਇਹ ਹੈ ਕਿ ਮਨੁੱਖੀ ਇਤਿਹਾਸ ਦੀ ਵੀਹਵੀਂ ਤੇ ਖ਼ਾਸ ਕਰ ਇੱਕਵੀਂ ਸਦੀ ਦੇ ਸਨਮੁੱਖ ਹੋਣ ਦਾ ਅਰਥ ਨਵ-ਬਸਤੀਵਾਦੀ ਜਾਂ ਬਹੁ-ਰਾਸ਼ਟਰੀ ਪੂੰਜੀਵਾਦੀ ਵਰਤਾਰੇ ਦੇ ਸਨਮੁੱਖ ਹੋਣਾ ਹੈ, ਜਿਸ ਅਧੀਨ ਹੋਰਨਾਂ ਵਸਤੂਆਂ ਤੇ ਵਰਤਾਰਿਆਂ ਦੇ ਸਮਾਨਾਂਤਰ ਸਾਹਿਤ-ਚਿੰਤਨ ਵੀ ਆਪਣੀ ਉਪਯੋਗੀ ਪ੍ਰਵਿਰਤੀ ਨੂੰ ਤਿਆਗ ਕੇ ਉਪਭੋਗੀ ਪ੍ਰਵਿਰਤੀ ਦਾ ਧਾਰਨੀ ਹੋ ਗਿਆ ਹੈ। ਇਹ ਉਪਭੋਗੀ ਚਿੰਤਨ ਸਾਹਿਤ-ਸਿਰਜਨਾ ਦੀ ਵਿਚਾਰਧਾਰਾ ਤੇ ਵਿਧੀ ਦੇ ਵਿਸ਼ਲੇਸ਼ਣ ਦਾ ਦਮ ਭਰਦਾ ਹੋਇਆ ਖ਼ੁਦ ਆਪਣੇ ਵਿਚਾਰਧਾਰਕ-ਸਰੋਕਾਰਾਂ ਅਧੀਨ ਸਥਾਪਿਤ ਸ਼ਕਤੀਆਂ ਤੇ ਸੱਤਾ ਦੇ ਹਿੱਤਾਂ ਲਈ ਕਾਰਜਸ਼ੀਲ ਹੈ ਅਤੇ ਬਹੁ-ਰਾਸ਼ਟਰੀ ਪੂੰਜੀਵਾਦੀ ਨਿਜ਼ਾਮ ਦੀਆਂ ਪੈਸਾ, ਪ੍ਰਸਿਧੀ ਤੇ ਪਦਵੀ ਵਰਗੀਆਂ ਨਿਆਮਤਾ ਦੀ ਪ੍ਰਾਪਤੀ ਲਈ ਅਗ੍ਰਸਰ ਹੈ। ਪਰ ਇਸ ਦਾ ਭਾਵ ਇਹ ਬਿਲਕੁਲ ਨਹੀਂ ਕਿ ਸਮੁੱਚਾ ਸਾਹਿਤ-ਚਿੰਤਨ ਸਥਾਪਿਤ ਦੀ ਸਥਾਪਤੀ ਲਈ ਕਾਰਜ ਕਰਦਾ ਹੋਇਆ ਮਨੁੱਖ-ਦਵੈਸ਼ੀ ਪ੍ਰਵਿਰਤੀ ਦਾ ਧਾਰਨੀ ਹੈ। ਸਗੋਂ ਇਸ ਸਾਹਿਤ-ਚਿੰਤਨ ਦਾ ਇਕ ਰੂਪ ਅਜਿਹਾ ਵੀ ਹੈ

ਜਿਹੜਾ ਮਾਰਕਸਵਾਦ ਦੇ ਨਾਮ ਅਧੀਨ ਕਾਰਜਸ਼ੀਲ ਕੇਵਲ ਵਿਦਮਾਨ ਵਸਤੂ-ਯਥਾਰਥ ਦੀ ਲੁਪਤ ਨੀਤ ਤੇ ਨੀਤੀਆਂ ਨੂੰ ਹੀ ਉਜਾਗਰ ਨਹੀਂ ਕਰਦਾ ਹੈ ਸਗੋਂ ਇਸ ਦੀ ਵਿਸਥਾਪਤੀ ਲਈ ਮਨੁੱਖ-ਹਿਤੈਸ਼ੀ ਭਵਿੱਖਮੁੱਖੀ-ਵਿਕਲਪ ਵੀ ਪੇਸ਼ ਕਰਦਾ ਹੈ।

ਪੰਜਾਬੀ ਸਾਹਿਤ-ਚਿੰਤਨ ਵਿਚ ਇਸ ਪ੍ਰਕਾਰ ਦੇ ਚਿੰਤਨ ਦਾ ਪ੍ਰਵੇਸ਼ ਨਿਰਵਿਵਾਦ ਸੰਤ ਸਿੰਘ ਸੇਖੋਂ ਤੇ ਕਿਸ਼ਨ ਸਿੰਘ ਦੇ ਬੌਧਿਕ ਯਤਨਾਂ ਦੁਆਰਾ ਹੁੰਦਾ ਹੈ, ਜਿਹੜਾ ਨਿਰਸੰਦੇਹ ਕਈ ਪ੍ਰਕਾਰ ਦੇ ਅੰਤਰ-ਦਵੰਦਾਂ ਤੇ ਅੰਤਰ-ਵਿਰੋਧਾਂ ਨਾਲ ਗ੍ਰਸਤ ਹੈ। ਇਨ੍ਹਾਂ ਅੰਤਰ-ਵਿਰੋਧਾਂ ਅਧੀਨ ਇਹ ਸਾਹਿਤ-ਚਿੰਤਨ ਮਕਾਨਕੀ ਸਿਧਾਂਤਕ ਸੂਝ ਨੂੰ ਸਾਹਿਤ-ਸਿਰਜਨਾ 'ਤੇ ਆਰੋਪਿਤ (applicative) ਕਰਕੇ ਇਸਨੂੰ ਨਿਰੋਲ ਰਾਜਨੀਤਿਕ ਅੰਗ ਵਜੋਂ ਦ੍ਰਿੜ ਕਰਵਾਉਂਦਾ ਤੇ ਸਥਿਲ ਵਿਚਾਰਧਾਰਾਈ ਸਾਧਨ ਵਜੋਂ ਸਵੀਕਾਰ ਕਰਦਾ ਹੈ ਜਾਂ ਖੰਡਨਮਈ ਪ੍ਰਵਿਰਤੀ ਅਧੀਨ ਅਸੰਕਲਪਾਤਮਿਕ ਸ਼ਬਦਾਵਲੀ ਦੁਆਰਾ ਪ੍ਰਸੰਗ ਨੂੰ ਅਧਿਕ ਮਹੱਤਵ ਦਿੰਦਾ ਸਿਧਾਂਤਕ ਉਲਾਰ ਦਾ ਸ਼ਿਕਾਰ ਹੁੰਦਾ ਹੈ। ਇਸ ਦੇ ਸਿੱਟੇ ਵਜੋਂ ਇਹ ਮੁੱਢਲਾ ਪੰਜਾਬੀ ਮਾਰਕਸਵਾਦੀ ਸਾਹਿਤ-ਚਿੰਤਨ ਇਕੋਂ ਬਾਹਰਮੁਖੀ ਸਿਧਾਂਤ (ਮਾਰਕਸਵਾਦ) ਨੂੰ ਅਪਨਾਉਂਦਾ ਹੋਇਆ ਵੀ ਵਿਭਿੰਨ ਵਿਅਕਤਿਤਵਾ ਜਾਂ ਅੰਤਰਮੁਖੀ ਦ੍ਰਿਸ਼ਟੀਕੋਣਾਂ ਕਾਰਨ ਵਿਭਿੰਨ ਕੋਣਾਂ 'ਤੇ ਜਾ ਖਲੋਂਦਾ ਹੈ। ਇਨ੍ਹਾਂ ਵਿਭਿੰਨ ਕੋਣਾਂ ਦੇ ਕਾਰਨਾਂ ਦੀ ਸਮੀਖਿਆ ਕਰਦਾ ਸੁਰਜੀਤ ਸਿੰਘ ਭੱਟੀ ਲਿਖਦਾ ਹੈ :

> *ਭਾਵੇਂ ਦੋਵੇਂ (ਸੇਖੋਂ ਤੇ ਕਿਸ਼ਨ ਸਿੰਘ) ਆਲੋਚਕ ਇਕ ਬਾਹਰਮੁਖੀ ਅਤੇ ਵਿਗਿਆਨਕ ਵਿਸ਼ਵ-ਦ੍ਰਿਸ਼ਟੀਕੋਣ, ਭਾਵ ਮਾਰਕਸਵਾਦ ਨੂੰ ਆਪਣੀ ਆਲੋਚਨਾ-ਦ੍ਰਿਸ਼ਟੀ ਨੂੰ ਆਧਾਰ ਬਣਾ ਕੇ ਕੀਤੀ ਆਲੋਚਨਾ, ਦੋ ਵਿਰੋਧੀ ਧਾਰਨਾਵਾਂ ਨੂੰ ਕਿਵੇਂ ਸਥਾਪਿਤ ਕਰਦੇ ਹਨ? ਕੀ ਇਹ ਅੰਤਰ ਦੋ ਵੱਖ ਵੱਖ ਵਿਅਕਤੀਆਂ ਵੱਲੋਂ, ਇਕ ਹੀ ਵਿਗਿਆਨਕ ਅਤੇ ਬਾਹਰਮੁਖੀ ਦ੍ਰਿਸ਼ਟੀਕੋਣ ਅਤੇ ਵਿਧੀ ਨੂੰ ਸਾਹਿਤ ਉਪਰ ਅੰਤਰਮੁਖੀ ਢੰਗ ਨਾਲ ਲਾਗੂ ਕਰਨ ਕਾਰਣ ਪ੍ਰਗਟ ਕੀਤੇ ਹਨ। ਇਸ ਸੰਬੰਧ ਵਿਚ ਨੌਜਵਾਨ ਪੀੜ੍ਹੀ ਦੇ ਕੁੱਝ ਆਲੋਚਕਾਂ ਨੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। 'ਸੰਤ ਸਿੰਘ ਸੇਖੋਂ ਤੇ ਪ੍ਰੋ. ਕਿਸ਼ਨ ਸਿੰਘ ਦੇ ਆਲੋਚਨਾ ਸਿੱਧਾਂਤਾਂ ਦੇ ਸਾਰੇ ਵਿਰੋਧ ਤੇ ਅੰਤਰ ਇਸ ਪ੍ਰਸ਼ਨ ਵਿਚੋਂ ਜਨਮ ਲੈਂਦੇ ਹਨ ਕਿ ਸਾਹਿਤ ਜਾਂ ਕਵਿਤਾ ਦੀ "ਅਸਲੀ-ਵਸਤੂ" ਜਾਂ ਉਸ ਦਾ ਮੂਲ-ਸਾਰ ਵਿੱਥੇ ਅਤੇ ਕਿਹੜਾ ਹੈ।*[1]

ਇਨ੍ਹਾਂ ਵਿਭਿੰਨ ਕੋਣਾਂ ਦਾ ਅੱਗੋਂ ਪਰਿਣਾਮ ਇਹ ਹੁੰਦਾ ਹੈ ਕਿ ਮੁਢੱਲੇ ਪੰਜਾਬੀ ਮਾਰਕਸਵਾਦੀ ਸਾਹਿਤ-ਚਿੰਤਨ ਅਧੀਨ ਦੋ ਵਿਭਿੰਨ ਆਲੋਚਨਾਤਮਿਕ-ਮਾਡਲ ਵਿਕਸਤ ਹੁੰਦੇ ਹਨ, ਜਿਨ੍ਹਾਂ ਵਿਚੋਂ ਇਕ (ਸੇਖੋਂ ਮਾਡਲ) ਸਾਹਿਤ ਦੀ ਆਲੋਚਨਾ ਸਿਧਾਂਤ ਤੋਂ ਆਰੰਭਕੇ ਉਸ ਵਿਚੋਂ ਨਿਸ਼ਚਿਤ ਵਿਚਾਰਧਾਰਾ ਤੇ ਰਚਨਾਕਾਰ ਦੀ ਸ਼੍ਰੇਣੀਗਤ-ਚੇਤਨਾ ਨੂੰ ਤਲਾਸ਼ਦਾ ਹੈ ਅਤੇ ਦੂਜਾ (ਕਿਸ਼ਨ ਸਿੰਘ ਮਾਡਲ) ਪਹਿਲੇ ਦੇ ਵਿਰੋਧ ਵਿਚ ਆਲੋਚਨਾ ਦਾ ਆਰੰਭ ਰਚਨਾ ਤੋਂ ਕਰਦਾ ਹੋਇਆ ਸਾਹਿਤਕ ਰਚਨਾ ਵਿਚੋਂ ਵਿਚਾਰਧਾਰਕ ਜਜ਼ਬੇ ਤੇ ਕਲਾਤਮਿਕ-ਬਿੰਬ ਨੂੰ ਮਹੱਤਵ ਦਿੰਦਾ ਹੈ। ਇਸ ਪ੍ਰਕਾਰ ਇਹ ਮਾਡਲ ਅੰਤਰ ਵਿਚ ਹੀ ਨਹੀਂ ਸਗੋਂ ਵਿਰੋਧ ਵਿਚ ਵੀ ਵਿਚਰਦੇ ਹਨ ਅਤੇ ਆਪਣੀ ਮੁੱਢਲੀ ਅਵਸਥਾ (ਕੁਝ ਹੱਦ ਤੱਕ ਬਾਅਦ ਵਿਚ ਵੀ) ਦੀਆਂ ਕਮਜ਼ੋਰੀਆਂ ਵਿਚੋਂ ਪ੍ਰਮੁੱਖ ਇਕੋ ਸਿਧਾਂਤਕ ਤੇ

ਵਿਚਾਰਧਾਰਕ ਸਰੋਕਾਰਾਂ ਦੀ ਅਗਵਾਹੀ ਹੋਣ ਦੇ ਬਾਵਜੂਦ ਵੀ ਇਕੋ ਗਲਪਕਾਰ ਤੇ ਗਲਪੀ-ਸਿਰਜਨਾ ਸੰਬੰਧੀ ਵਿਭਿੰਨ ਧਾਰਨਾਵਾਂ ਦੀ ਸਥਾਪਤੀ, ਵਿਹਾਰਕ ਪੱਧਰ 'ਤੇ ਰੂਪ ਤੇ ਵਸਤੂ ਦੀ ਦਵੈਤ ਨੂੰ ਸਵੀਕਾਰ ਕੇ ਚਲਣਾ, ਵਿਰੋਧੀ ਆਲੋਚਨਾ ਪ੍ਰਣਾਲੀਆਂ ਨਾਲ ਸੰਬਾਦ ਦੀ ਥਾਂ ਉਲਾਰਮੁੱਖੀ ਵਿਰੋਧ, ਸਿਧਾਂਤਕ ਪਕੜ ਦੀ ਘਾਟ ਕਰਨ ਸਿਧਾਂਤ ਪ੍ਰਤੀ ਉਪਭਾਵੁਕ ਪੱਧਰ ਤੱਕ ਮੋਹ ਤੇ ਗਲਪੀ-ਸਿਰਜਨਾ ਦੀ ਥਾਂ ਗਲਪਕਾਰ ਦੇ ਜੀਵਨੀਮੂਲਕ ਵੇਰਵਿਆਂ ਜਾਂ ਪਾਠ-ਬਾਹਰੀ ਪ੍ਰਸੰਗਾਂ ਨੂੰ ਅਧਿਕ ਮਹੱਤਵ ਦੇਣਾ ਆਦਿ ਕਾਰਨ ਵਿਸੰਗਤੀਆਂ ਦਾ ਸ਼ਿਕਾਰ ਹਨ। ਪ੍ਰੰਤੂ ਸਕਾਰਾਤਮਿਕ ਨੁਕਤਾ ਇਹ ਹੈ ਕਿ ਇਹ ਸਮੱਸਿਆਵਾਂ ਪ੍ਰਗਤੀਵਾਦੀ-ਮਾਰਕਸਵਾਦੀ ਗਲਪ-ਆਲੋਚਨਾ ਦੀ ਪਹਿਲੀ ਪੀੜ੍ਹੀ ਦੀਆਂ ਸੀਮਾਵਾਂ ਨੂੰ ਉਜਾਗਰ ਕਰਦੀਆਂ ਸਵੈ-ਆਲੋਚਨਾ ਦਾ ਰਾਹ ਦੱਸਦੀਆਂ ਹਨ, ਜਿਨ੍ਹਾਂ ਨੂੰ ਸਮਾਪਤ ਕਰਨ ਤੇ ਇਕ ਸੰਤੁਲਿਨ ਗਲਪ-ਸ਼ਾਸਤਰ ਦੇ ਨਿਰਮਾਣ ਵਿਚ ਪੰਜਾਬੀ ਦੀ ਪ੍ਰਗਤੀਵਾਦੀ-ਮਾਰਕਸਵਾਦੀ ਗਲਪ-ਆਲੋਚਕਾਂ ਦੀ ਦੂਜੀ ਪੀੜ੍ਹੀ ਕਾਰਜਸ਼ੀਲ ਨਜ਼ਰੀ ਪੈਂਦੀ ਹੈ। ਇਸ ਦੂਜੀ ਪੀੜ੍ਹੀ ਨੇ ਨਵੀਨ ਸਮੱਗਰੀ ਤੇ ਨਵੀਨ ਅਧਿਐਨ ਦ੍ਰਿਸ਼ਟੀ ਨੂੰ ਅਪਣਾਉਣ ਉੱਤੇ ਜ਼ੋਰ ਦਿੰਦਿਆ, ਰੂਪ ਤੇ ਵਸਤੂ ਦੇ ਦਵੰਦਾਤਮਿਕ ਸੰਬੰਧਾਂ ਵਿਚੋਂ ਸਿਧਾਂਤ ਤੇ ਵਿਹਾਰ ਵਿਚ ਇਕਰੂਪਤਾ ਲਿਆਉਣ ਦਾ ਯਤਨ ਕੀਤਾ ਹੈ। ਇਸ ਪੀੜ੍ਹੀ ਵਿਚੋਂ ਟੀ. ਆਰ. ਵਿਨੋਦ ਦਾ ਆਪਣਾ ਵੱਖਰਾ ਤੇ ਵਿਸ਼ੇਸ਼ ਮੁਕਾਮ ਹੈ, ਜਿਸ ਨੇ ਪਹਿਲੀ ਪੀੜ੍ਹੀ ਦੀ ਮਾਰਕਸਵਾਦੀ-ਆਲੋਚਨਾ ਦੇ ਮਿਸ਼ਰਤ-ਵਿਧਾਈ ਆਲੋਚਨਾ ਦੀ ਥਾਂ ਪੰਜਾਬੀ-ਗਲਪ ਨੂੰ ਵਿਸ਼ੇਸ਼ ਤੌਰ ਤੇ ਅਧਿਐਨ ਸਮੱਗਰੀ ਵਜੋਂ ਗ੍ਰਹਿਣ ਕਰਦਿਆਂ ਪੰਜਾਬੀ ਵਿਚ 'ਵਿਧਾਗਤ-ਆਲੋਚਨਾ' ਦੀ ਸ਼ੁਰੂਆਤ ਕੀਤੀ ਹੈ ਅਤੇ ਮੁੱਢਲੀ ਮਾਰਕਸਵਾਦੀ-ਆਲੋਚਨਾ ਤੇ ਇਸ ਦੀਆਂ ਵਿਰੋਧੀ ਆਲੋਚਨਾ-ਪੱਧਤੀਆਂ ਨਾਲ ਗੰਭੀਰ ਸੰਵਾਦ ਰਚਾਉਂਦਿਆਂ, ਪੰਜਾਬੀ ਗਲਪ-ਸ਼ਾਸਤਰ ਦੇ ਨਿਰਮਾਣ ਵਿਚ ਵਿਸ਼ੇਸ਼ ਯੋਗਦਾਨ ਪਾਇਆ ਹੈ।

ਇਸ ਯੋਗਦਾਨ ਦੇ ਅੰਤਰਗਤ ਵਿਨੋਦ ਗਲਪ-ਚਿੰਤਨ ਉਪਰੋਕਤ ਪੰਜਾਬੀ ਮਾਰਕਸਵਾਦੀ-ਆਲੋਚਨਾ ਦੀ ਪਹਿਲੀ ਪੀੜ੍ਹੀ ਦੇ ਦੋ-ਵਿਰੋਧੀ ਗਲਪੀ-ਅਧਿਐਨ ਮਾਡਲਾਂ ਵਿਚੋਂ ਕਿਸੇ ਇਕ ਨੂੰ ਪ੍ਰਵਾਨ ਜਾਂ ਅਪ੍ਰਵਾਨ ਕਰਨ ਦੀ ਬਜਾਇ ਇਨ੍ਹਾਂ ਮਾਡਲਾਂ ਵਿਚਲੇ ਅੰਤਰ-ਵਿਰੋਧਾਂ ਨੂੰ ਵਿਰੋਧਾਤਮਿਕ-ਏਕਤਾ ਜਾਂ ਦਵੰਦਾਤਮਿਕ-ਸੰਬੰਧਾਂ ਵਿਚ ਗ੍ਰਹਿਣ ਕਰਦਾ ਹੋਇਆ ਸੰਤੁਲਿਤ ਰੂਪ ਅਖ਼ਤਿਆਰ ਕਰਦਾ ਹੈ। ਇਸ ਸੰਤੁਲਿਨ ਅਧੀਨ ਵਿਨੋਦ ਗਲਪ-ਚਿੰਤਨ ਸਾਹਿਤ-ਸਿਰਜਨਾ ਨੂੰ ਸਮਾਜ-ਸਾਪੇਖਕ ਹੋਂਦ ਮੰਨਦਾ ਹੈ, ਜਿਹੜੀ ਸਮਾਜ ਦੀ ਸਭਿਅਤਾ ਤੇ ਸੰਸਕ੍ਰਿਤੀ ਦੇ ਵਿਭਿੰਨ ਪੱਖਾਂ ਨੂੰ ਸੁਹਜਾਤਮਿਕ-ਤੱਤਾਂ ਦੇ ਸਮਾਵੇਸ਼ ਦੁਆਰਾ ਅਭਿਵਿਅਕਤ ਕਰਦੀ ਹੈ ਅਤੇ ਵਰਤਮਾਨ ਦੀਆਂ ਭਵਿੱਖਮੁੱਖੀ ਸੰਭਾਵਨਾਵਾਂ ਨੂੰ ਪਾਠਕ ਸਾਹਮਣੇ ਪੇਸ਼ ਕਰਦੀ ਹੈ। ਇਸ ਦੇ ਅਧਿਐਨ ਲਈ ਵਿਨੋਦ ਸਾਹਿਤ-ਚਿੰਤਨ ਸੂਤ੍ਰਿਕ ਸ਼ੈਲੀ ਦੁਆਰਾ ਵਿਆਖਿਆ, ਵਿਸ਼ਲੇਸ਼ਣ ਤੇ ਮੁੱਲਾਂਕਣ ਨੂੰ ਇਕ ਇਕਾਈ ਵਜੋਂ ਸੰਗਠਿਤ ਕਰਦਾ ਹੋਇਆ ਸਿਧਾਂਤਕ ਤੇ ਵਿਹਾਰਿਕ ਪੱਧਰ 'ਤੇ ਸੰਤੁਲਿਤ, ਸਪੱਸ਼ਟ ਤੇ ਸੂਖ਼ਮ ਦ੍ਰਿਸ਼ਟੀ ਦਾ ਪ੍ਰਮਾਣ ਪੇਸ਼ ਕਰਦਾ ਹੈ। ਇਸ ਸੰਤੁਲਿਨ ਅਧੀਨ ਵਿਨੋਦ ਸਾਹਿਤ-ਚਿੰਤਨ ਯਥਾਰਥ-ਬੋਧ ਦੀ ਪ੍ਰਮਾਣਿਕ ਵਿਧੀ ਦਾ ਪ੍ਰਯੋਗ ਕਰਦਾ ਹੋਇਆ ਪਹਿਲਾਂ ਸਾਹਿਤ-ਪਾਠ ਵਿਚ ਪੇਸ਼ ਸਮਾਜਕ-ਯਥਾਰਥ 'ਤੇ ਆਧਾਰਿਤ

ਕਲਾਤਮਕ-ਬਿੰਬ ਦਾ ਅੰਗ ਨਿਖੇੜਾ (ਵਿਸ਼ਲੇਸ਼ਣ) ਕਰਕੇ ਉਸਦੇ ਕਲਾਤਮਕ ਪੱਖ ਨੂੰ ਸਮਝਣ ਲਈ ਸਮਾਜਕ ਤੱਥ ਵੱਲ ਜਾਂਦਾ ਹੈ ਅਤੇ ਮਗਰੋਂ ਸਮਾਜਕ-ਯਥਾਰਥ ਪ੍ਰਤੀ ਆਪਣੇ ਗਿਆਨ ਦੇ ਆਧਾਰ 'ਤੇ ਸਾਹਿਤ-ਪਾਠ ਦੇ ਕਲਾਤਮਿਕ ਪੱਧਰ ਦਾ ਮੁੱਲਾਂਕਣ ਪੇਸ਼ ਕਰਦਾ ਹੈ। ਅਜਿਹਾ ਕਰਦੇ ਸਮੇਂ ਵਿਨੋਦ ਸਾਹਿਤ-ਚਿੰਤਨ ਸਾਹਿਤ-ਪਾਠ ਦੇ ਵਿਚਾਰਧਾਰਕ ਤੇ ਕਲਾਤਮਿਕ ਪੱਖ ਬਾਰੇ ਪੂਰਨ ਰੂਪ ਵਿਚ ਸੁਚੇਤ ਰਹਿੰਦਾ ਹੈ ਅਤੇ ਆਪਣੀ ਪਾਠਮੂਲਕ-ਵਿਧੀ ਦੁਆਰਾ ਸਦਾ ਪਾਠ ਤੋਂ ਪ੍ਰਸੰਗ ਵੱਲ ਸਫ਼ਰ ਹੈ।

ਇਸ ਸਫ਼ਰ ਅਧੀਨ ਵਿਨੋਦ ਸਾਹਿਤ-ਚਿੰਤਨ ਪਹਿਲਾਂ ਸਾਹਿਤ-ਪਾਠ ਦਾ ਵਿਸ਼ਲੇਸ਼ਣ ਕਰਦਾ ਉਸਦੇ ਕਲਾਤਮਿਕ, ਸਮਾਜਕ, ਸੰਸਕ੍ਰਿਤਕ ਤੇ ਇਤਿਹਾਸਕ ਆਦਿ ਤੱਥਾਂ ਨੂੰ ਨਿਰਧਾਰਿਤ ਕਰਦਾ ਹੈ ਅਤੇ ਪਿਛੋਂ ਉਨ੍ਹਾਂ ਸਥਾਪਿਤ-ਤੱਥਾਂ ਦੀ ਬਾਹਰਮੁਖੀ-ਸਿਧਾਂਤਕ ਮਾਡਲ ਰਾਹੀਂ ਵਿਆਖਿਆ ਕਰਦਾ ਹੋਇਆ (ਪੂਰਵਵਰਤੀ ਸਿਧਾਂਤਕ ਉਲਾਰ ਤੇ ਸਿਧਾਂਤ ਆਰੋਪਣ ਤੋਂ ਨਿਰਲੇਪ) ਪਾਠ ਵਿਚ ਕਿਸੇ ਸਿਧਾਂਤਕ ਸੂਝ ਦੀ ਪੇਸ਼ਕਾਰੀ ਦੀ ਬਜਾਇ ਸੰਘਰਸ਼ਮਈ ਜੀਵਨ-ਸਥਿਤੀਆਂ ਦੀ ਕਲਾਤਮਿਕ ਪ੍ਰਸਤੁਤੀ ਨੂੰ ਮਹੱਤਵ ਦਿੰਦਾ ਹੈ। ਭਾਵੇਂ ਵਿਨੋਦ ਸਾਹਿਤ-ਚਿੰਤਨ ਦੀ ਅਧਿਐਨ ਸਮੱਗ੍ਰੀ ਸਾਹਿਤ-ਸਿਧਾਂਤ, ਸੰਸਕ੍ਰਿਤੀ-ਅਧਿਐਨ, ਮੈਟਾ-ਅਧਿਐਨ ਤੇ ਵਿਸ਼ੇਸ਼ਕਰ ਪੰਜਾਬੀ ਗਲਪ-ਅਧਿਐਨ ਦੇ ਖੇਤਰ ਤੱਕ ਪਸਰੀ ਹੋਈ ਹੈ। ਪਰ ਇਨ੍ਹਾਂ ਸਮੁੱਚੇ ਪਾਸਾਰਾਂ ਅਧੀਨ ਕੇਂਦਰੀ ਧੁਨੀ ਕਲਾਸੀਕਲ-ਮਾਰਕਸਵਾਦ ਦੀ ਹੀ ਗੂੰਜਦੀ ਹੈ, ਜਿਹੜੀ ਇਸ ਸਮੁੱਚੇ ਚਿੰਤਨ ਨੂੰ ਇਕਸੂਤਰ ਵਿਚ ਬੰਨਦੀ ਹੋਈ ਇਸ ਚਿੰਤਨ ਦੀਆਂ ਸੰਭਾਵਨਵਾਂ ਤੇ ਸੀਮਾਵਾਂ ਨੂੰ ਨਿਰਧਾਰਿਤ ਕਰਦੀ ਹੈ। ਇਸ ਧੁਨੀ ਪ੍ਰਤੀ ਵਿਨੋਦ ਸਾਹਿਤ-ਚਿੰਤਨ ਦੀ ਪ੍ਰਤਿਬੱਧਤਾ ਇਥੋ ਤੱਕ ਹੈ ਕਿ ਇਹ ਸਮਾਜਵਾਦੀ ਬਲਾਕ ਦੇ ਵਿਗਠਨ ਉਪਰੰਤ ਵੀ ਮਾਰਕਸਵਾਦੀ-ਚਿੰਤਨਧਾਰਾ ਵਿਚ ਪੂਰਨ ਵਿਸ਼ਵਾਸ ਪ੍ਰਗਟ ਕਰਦਾ ਹੈ ਅਤੇ ਸਮਕਾਲੀ ਸਥਿਤੀਆਂ ਤੋਂ ਹਤਾਸ਼/ਨਿਰਾਸ਼ ਹੋਣ ਦੀ ਬਜਾਇ ਸਮਾਜਵਾਦੀ-ਵਿਸ਼ਵੀਕਰਨ ਦੀ ਪ੍ਰਸੰਗਿਕਤਾ ਅਤੇ ਸਾਰਥਕਤਾ ਨੂੰ ਪੂਰਨ ਤਾਰਕਿਕਤਾ ਤੇ ਪ੍ਰਤਿਬੱਧਤਾ ਨਾਲ ਦ੍ਰਿੜ ਕਰਵਾਉਂਦਾ ਹੈ। ਦਿਲਚਸਪ ਨੁਕਤਾ ਇਹ ਹੈ ਕਿ ਵਿਨੋਦ ਸਾਹਿਤ-ਚਿੰਤਨ ਇਸ ਮਾਰਕਸਵਾਦੀ-ਸਿਧਾਂਤ ਨੂੰ ਕਿਸੇ ਮਕਾਨਕੀ ਰੂਪ ਵਿਚ ਗ੍ਰਹਿਣ ਕਰਨ ਦੀ ਬਜਾਇ ਇਸ ਨੂੰ ਆਪਣੇ ਚਿੰਤਨ ਦਾ ਵਿਸ਼ਾ ਬਣਾ ਕੇ ਆਤਮਸਾਤ ਰੂਪ ਵਿਚ ਹੀ ਸਵੀਕਾਰਦਾ ਹੈ। ਇਸ ਨਾਲ ਵਿਨੋਦ ਸਾਹਿਤ-ਚਿੰਤਨ ਪੰਜਾਬ ਦੀ ਵਿਵਸਥਾ ਅਤੇ ਪੰਜਾਬੀ-ਸਾਹਿਤ ਦੀਆਂ ਆਰਥਿਕ ਤੇ ਸੰਸਕ੍ਰਿਤਕ ਪਰਤਾਂ ਨੂੰ ਇਕੋ ਸਮੇਂ ਪਕੜਨ ਦੀ ਸਮਰੱਥਾ ਰੱਖਦਾ ਹੋਇਆ ਸ਼੍ਰੇਣੀਗਤ-ਸਮਾਜ ਦੀ ਦਮਨਕਾਰੀ ਮਨੁੱਖ-ਦਵੈਸ਼ੀ ਪ੍ਰਵਿਰਤੀ ਨੂੰ ਉਜਾਗਰ ਕਰਦਾ ਹੈ ਅਤੇ ਇਸ ਦੇ ਵਿਕਲਪ ਵਜੋਂ ਸ਼੍ਰੇਣੀ-ਰਹਿਤ ਵਿਵਸਥਾ ਦੇ ਤਰਕ ਨੂੰ ਸਥਾਪਿਤ ਕਰਦਾ ਵਿਭਿੰਨ ਪਸਾਰ ਅਖ਼ਤਿਆਰ ਕਰਦਾ ਹੈ।

ਵਿਨੋਦ ਗਲਪ-ਚਿੰਤਨ ਦੇ ਵਿਭਿੰਨ ਪਾਸਾਰਾਂ ਅਧੀਨ ਸਰਵ-ਪ੍ਰਥਮ ਵਿਨੋਦ ਨਾਵਲੀ-ਆਲੋਚਨਾ ਦਾ ਅਧਿਐਨ-ਮਾਡਲ ਦ੍ਰਿਸ਼ਟੀਗੋਚਰ ਹੁੰਦਾ ਹੈ, ਜਿਹੜਾ ਮਾਰਕਸਵਾਦੀ ਅਧਿਐਨ-ਮਾਡਲ ਨੂੰ ਕਿਸੇ ਚਿੰਤਕ ਜਾਂ ਵਾਦ ਪਾਸੋਂ ਮਕਾਨਕੀ ਰੂਪ ਵਿਚ ਸਵੀਕਾਰ ਨਹੀਂ ਕਰਦਾ, ਸਗੋਂ ਇਸ ਮਾਡਲ ਦੇ ਪ੍ਰਭਾਵਾਂ ਦਾ ਆਪਣੇ ਚਿੰਤਨ-ਮੰਨਨ ਅਧੀਨ ਮੰਥਨ ਕਰਦਾ ਹੋਇਆ (ਭਾਰਤੀ/ਪੰਜਾਬੀ ਸਾਹਿਤਕ ਪਰੰਪਰਾ ਦੇ ਅਨੁਰੂਪ)

ਆਲੋਚਨਾਤਮਿਕ ਤੇ ਮੌਲਿਕ ਰੂਪ ਵਿਚ ਗ੍ਰਹਿਣ ਕਰਦਾ ਹੈ। ਇਸ ਅਧੀਨ ਵਿਨੋਦ ਨਾਵਲੀ-ਆਲੋਚਨਾ ਨਾਵਲੀ-ਸਿਰਜਨਾ ਨੂੰ ਉਸਾਰ ਉਪਰਲੇ 'ਉਸਾਰ' (ਜਿਹੜਾ ਵਿੱਥ ਥਾਪਕੇ ਆਧਾਰ ਤੇ ਉਸਾਰ ਦੇ ਸੰਬੰਧਾਂ ਨੂੰ ਪ੍ਰਗਟਾਉਂਦਾ ਹੈ) ਵਜੋਂ ਸਵੀਕਾਰ ਕਰਦੀ ਹੈ, ਜਿਹੜਾ ਸੰਸਕ੍ਰਿਤੀ-ਉਸਾਰ ਦਾ ਨਿਰਮਾਣ ਕਰਦਾ ਹੋਇਆ ਇਸ ਦੀਆਂ ਭਵਿੱਖਮੁੱਖੀ ਸੰਭਾਵਨਾਵਾਂ ਨੂੰ ਉਜਾਗਰ ਕਰਨ ਹਿੱਤ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਇਸ ਸੰਦਰਭ ਵਿਚ ਵਿਨੋਦ ਨਾਵਲੀ-ਆਲੋਚਨਾ ਰੈਲਫ਼ ਫ਼ਾਕਸ (Ralph Fox) ਦੀਆਂ ਨਾਵਲ ਸੰਬੰਧੀ ਧਾਰਨਾਵਾਂ ਦੇ ਪੂਰਨ-ਰੂਪ ਵਿਚ ਅੰਗ-ਸੰਗ ਤੁਰਦੀ ਹੋਈ ਇਸ ਨੂੰ ਆਧੁਨਿਕ ਪੂੰਜੀਵਾਦੀ ਯੁੱਗ ਦੇ ਜਟਿਲ ਤੇ ਵਿਸਤ੍ਰਿਤ ਅਨੁਭਵ ਨੂੰ ਪ੍ਰਸਤੁਤ ਕਰਨ ਵਾਲਾ ਰੂਪ ਸਵੀਕਾਰਦੀ ਹੈ। ਜਿਸ ਦੀ ਨਿਰਮਾਣ ਸਮੱਗ੍ਰੀ ਸਮਾਜਿਕ ਹਾਲਤਾਂ ਨਾਲ ਜੂਝਦੇ ਮਨੁੱਖ ਦੇ ਜੀਵਨ-ਅਨੁਭਵ ਵਿਚੋਂ ਪੈਦਾ ਹੁੰਦੀ ਹੋਈ ਨਾਵਲੀ-ਸਿਰਜਨਾ ਦੀ ਰਚਨਾ-ਵਸਤੂ ਤੇ ਰਚਨਾ-ਦ੍ਰਿਸ਼ਟੀ ਦੇ ਦੋਹਰੇ ਪੱਧਰ 'ਤੇ ਕਾਰਜਸ਼ੀਲ ਦ੍ਰਿਸ਼ਟੀਗੋਚਰ ਹੁੰਦੀ ਹੈ। ਇਸ ਲਈ ਵਿਨੋਦ ਨਾਵਲੀ-ਆਲੋਚਨਾ ਨਾਵਲੀ-ਸਿਰਜਨਾ ਵਿਚ ਵਿਦਮਾਨ ਰਚਨਾਕਾਰ ਦੇ ਦ੍ਰਿਸ਼ਟੀਕੋਣ ਨੂੰ ਉਸਦੀ ਸ਼੍ਰੇਣੀਗਤ ਸਥਿਤੀ ਦੇ ਪ੍ਰਸੰਗ ਵਿਚ ਪਹਿਚਾਨਣ ਨੂੰ (ਸਿਧਾਂਤਕ ਤੇ ਵਿਹਾਰਿਕ ਦੋਹਾਂ ਪੱਧਰਾਂ 'ਤੇ) ਵਧੇਰੇ ਮਹੱਤਵ ਦਿੰਦੀ ਹੈ ਅਤੇ ਇਸ ਨੂੰ ਨਾਵਲੀ ਸਥਿਤੀਆਂ ਦੀ ਚੋਣ ਦੇ ਨਾਲ-ਨਾਲ ਨਾਵਲੀ-ਸਿਰਜਨਾ ਵਿਚ ਵਿਦਮਾਨ ਸਥਿਤੀਆਂ ਵਿਚਲੇ ਅੰਤਰ-ਸੰਬੰਧਾਂ ਵਿਚੋਂ ਉਜਾਗਰ ਕਰਦੀ ਹੈ। ਪ੍ਰੰਤੂ ਅਜਿਹਾ ਕਰਦੇ ਸਮੇਂ ਇਹ ਆਲੋਚਨਾ ਆਪਣੀ ਸੰਤੁਲਿਤ ਸਿਧਾਂਤਕ ਸੂਝ ਅਧੀਨ ਮਾਰਕਸਵਾਦੀ ਦ੍ਰਿਸ਼ਟੀਕੋਣ ਨੂੰ ਸੁਹਜਾਤਮਿਕ ਤੱਤ ਨਾਲ ਲਬਰੇਜ਼ ਹੋਏ ਰੂਪ ਵਿਚ ਹੀ ਸਵੀਕ੍ਰਿਤੀ ਦਿੰਦੀ ਹੈ, ਕਿਉਂਕਿ ਵਿਨੋਦ ਨਾਵਲੀ-ਆਲੋਚਨਾ ਲਈ ਨਾਵਲੀ-ਸਿਰਜਨਾ ਅਧੀਨ ਪ੍ਰਚਾਰ ਤਾਂ ਸੰਭਵ ਹੈ ਪਰ ਪ੍ਰਚਾਰ ਅਧੀਨ ਸਾਹਿਤ ਨਹੀਂ। ਇਸ ਸਮੱਸਿਆ ਦੇ ਤਾਰਕਿਕ ਹੱਲ ਲਈ ਵਿਨੋਦ ਨਾਵਲੀ-ਆਲੋਚਨਾ 'ਧੁਨੀ' ਵਰਗੇ ਸੰਕੇਤਕ-ਪਦ ਦੀ ਸਿਰਜਨਾ ਕਰਦੀ ਹੈ। ਇਹ ਸੰਕੇਤਕ-ਪਦ ਸੁਹਜ ਤੇ ਸਮਾਜ ਦੇ ਦੋਹਰੇ ਪੱਧਰ ਨਾਲ ਸਮਾਨਾਂਤਰ ਰੂਪ ਵਿਚ ਸੰਬੰਧ ਰੱਖਦਾ ਹੈ ਤੇ ਗਲਪੀ-ਬਿੰਬ ਅਧੀਨ ਆਂਤਰਿਕ-ਤਰਕ ਵਜੋਂ ਕਾਰਜਸ਼ੀਲ ਰਹਿੰਦਾ ਹੋਇਆ, ਪਾਠ ਵਿਚਲੇ ਸੰਦੇਸ਼ ਨੂੰ ਪਾਠਕ/ਸਰੋਤੇ ਤੱਕ ਸੰਚਾਲਿਤ ਕਰਦਾ ਹੈ।

ਇਸ ਧੁਨੀ ਦੀ ਪਹਿਚਾਣ ਲਈ ਵਿਨੋਦ ਨਾਵਲੀ-ਆਲੋਚਨਾ ਆਪਣੇ 'ਧੁਨੀ' ਤੇ 'ਸਹਾਨੁਭੂਤੀ' ਦੇ ਨਿਵੇਕਲੇ ਸੰਕਲਪਾਂ ਦੁਆਰਾ ਨਾਵਲੀ-ਵਿਧਾ ਨੂੰ ਪ੍ਰਚਾਰ ਦੇ ਸੂਖ਼ਮ ਮਾਧਿਅਮ ਵਜੋਂ ਦ੍ਰਿੜ ਕਰਵਾਉਂਦੀ ਹੈ, ਜਿਹੜਾ ਵਸਤੂਗਤ-ਜਗਤ ਨਾਲ ਵਖਰੇਵੇਂ ਤੇ ਵਰਗੇਵੇਂ ਦੇ ਸੰਬੰਧਾਂ ਵਿਚ ਬੱਝਿਆ ਹੋਇਆ, ਜਿਥੇ ਆਪਣੀ ਸਮੂਰਤ ਤੇ ਸੁਹਜਾਤਮਿਕ ਵਿਧੀ ਦੁਆਰਾ ਵਸਤੂ-ਜਗਤ ਨੂੰ ਪ੍ਰਗਟਾਉਂਦਾ ਹੈ ਉਥੇ ਪਰਤਵੇਂ ਰੂਪ ਵਿਚ ਵਸਤੂ-ਜਗਤ ਨੂੰ ਪ੍ਰਭਾਵਿਤ ਵੀ ਕਰਦਾ ਹੈ ਅਤੇ ਇਸ ਦੁਆਰਾ ਨਾਵਲੀ-ਸਿਰਜਨਾ ਵਾਸਤਵਿਕਤਾ ਤੇ ਕਲਪਨਾ ਦੀ ਅੰਤਰ-ਕ੍ਰਿਆ ਰਾਹੀਂ, ਵਰਤਮਾਨੀ ਦਸ਼ਾ ਵਿਚੋਂ ਭਵਿੱਖਮੁੱਖੀ ਦਿਸ਼ਾ ਪ੍ਰਦਾਨ ਕਰਦੀ ਹੈ। ਇਹ 'ਧੁਨੀ' ਹੀ ਲੇਖਕ ਦੀ ਪ੍ਰਤਿਬੱਧਤਾ ਦਾ ਪ੍ਰਮਾਣ ਹੈ ਤੇ ਨਾਵਲਕਾਰ ਨੂੰ ਪਾਠਕ ਨਾਲ ਜੋੜਦੀ ਹੈ ਅਤੇ ਨਾਲ ਹੀ ਨਾਵਲੀ-ਸਿਰਜਨਾ ਨੂੰ ਵਸਤੂਗਤ-ਜਗਤ ਨਾਲ ਵੀ ਸੰਬੰਧਿਤ ਕਰਦੀ ਹੈ। ਨਾਵਲੀ-ਸਿਰਜਨਾ ਦੀ ਇਹ 'ਧੁਨੀ' ਦਾ ਆਧਾਰ ਨਾਵਲਕਾਰ ਦੇ ਵਸਤੂ-ਜਗਤ ਪ੍ਰਤੀ ਪ੍ਰਗਟਾਏ ਪ੍ਰਤੀਕਰਮ ਹੀ

ਬਣਦੇ ਹਨ ਤੇ ਇਸ 'ਧੁਨੀ' ਦਾ ਪ੍ਰਯੋਜਨ ਵੀ ਵਸਤੂ-ਜਗਤ ਦੇ ਵਿਕਾਸਮੁਖੀ-ਪਰਿਵਰਤਨ ਲਈ ਭੂਮੀ ਤਿਆਰ ਕਰਨਾ ਹੈ। ਇਸ ਨਾਲ ਵਿਨੋਦ ਨਾਵਲੀ-ਮਾਡਲ ਵਲਗਰ-ਮਾਰਕਸੀ ਆਲੋਚਨਾ (vulgar marxist criticism) ਰਾਹੀਂ ਨਾਵਲੀ-ਸਿਰਜਨਾ ਦੁਆਰਾ ਪ੍ਰਯੋਜਨ ਸਿੱਧੀ ਲਈ ਕਿਸੇ ਪ੍ਰਕਾਰ ਦੀ ਪ੍ਰਤੱਖ ਪ੍ਰਚਾਰਕ ਵਿਧੀ ਅਪਣਾਉਣ ਦੇ ਸੰਕਲਪ ਨਾਲ ਸੰਵਾਦ ਰਚਾਉਂਦਾ ਹੈ ਅਤੇ ਨਾਲ ਹੀ ਰੂਪ-ਕੇਂਦਰਿਤ ਆਲੋਚਨਾ-ਪੱਧਤੀਆਂ ਦੇ 'ਲੇਖਕ ਦੀ ਮੌਤ' ਵਰਗੇ ਭ੍ਰਮਕ ਸੰਕਲਪਾਂ ਦੀ ਵੀ ਵਿਰੋਧਤਾ ਕਰਦਾ ਹੈ। ਇਸ ਤਰ੍ਹਾਂ ਇਹ ਮਾਡਲ ਨਿਰੋਲ ਬੰਦ ਪਾਠਮੂਲਕ ਅਧਿਐਨ ਦੀ ਥਾਂ ਪਾਠ ਨੂੰ ਪ੍ਰਸੰਗ ਦੇ ਸੰਦਰਭ ਵਿਚ ਰੱਖਕੇ ਵੇਖਦਾ ਹੋਇਆ ਖੁੱਲ੍ਹੇ ਅਧਿਐਨ ਮਾਡਲ ਨੂੰ ਅਪਣਾਉਂਦਾ ਹੈ।

ਇਸ ਖੁਲ੍ਹੇ ਅਧਿਐਨ ਮਾਡਲ ਨੂੰ ਅਪਣਾਉਂਦੀ ਵਿਨੋਦ ਨਾਵਲੀ-ਮਾਡਲ ਪਾਠ ਤੋਂ ਪ੍ਰਸੰਗ ਵੱਲ ਤੁਰਦਾ ਹੋਇਆ ਨਾਵਲ-ਪ੍ਰਾਰੂਪ ਨੂੰ ਵਸਤੂ-ਪ੍ਰਾਰੂਪ ਦੇ ਸਮਾਨਾਂਤਰ ਰੱਖਕੇ ਵੇਖਦਾ ਹੈ ਤੇ ਅਜਿਹਾ ਕਰਦੇ ਸਮੇਂ ਇਹ ਮਾਡਲ ਪਾਠ ਦੇ ਸਤਹੀ ਅਰਥਾਂ ਨਾਲ ਪਾਠ ਦੇ ਗਹਿਨ ਅਰਥਾਂ ਤੱਕ ਯਾਤਰਾ ਕਰਦਾ ਹੈ। ਇਸ ਨਾਲ ਪਾਠ ਦੇ ਬਹੁਅਰਥੀ ਸੁਭਾਅ ਦਾ ਗਿਆਨ ਤਾਂ ਹੁੰਦਾ ਹੀ ਹੈ ਅਤੇ ਨਾਲ ਹੀ ਪਾਠ ਵਿਚਲੀਆਂ ਖ਼ਾਮੋਸ਼ੀਆਂ ਨੂੰ ਵੀ ਜ਼ੁਬਾਨ ਮਿਲਦੀ ਹੈ, ਕਿਉਂਕਿ "ਇਕਸੁਰਤਾ ਦੇ ਬਾਵਜੂਦ ਪਾਠ ਵਿਚ ਵਿਰੋਧ, ਖਾਲੀ-ਸਥਾਨ ਅਤੇ ਉਲੰਘਣਾ ਪ੍ਰਵੇਸ਼ ਕਰ ਜਾਂਦੇ ਹਨ, ਜਿਹੜੇ ਵਿਚਾਰਧਾਰਾ ਦੀ ਭਾਸ਼ਾ ਨਾਲ ਇਕਸੁਰਤਾ ਪੈਦਾ ਕਰਨ ਵਿਚ ਅਸਮਰੱਥਤਾ ਦੀ ਉਚਿੱਤਤਾ ਪ੍ਰਸਤੁਤ ਕਰਦੇ ਹਨ। ਵਿਭਿੰਨ ਬੁਨਿਆਦੀ ਪ੍ਰਵਚਨਾਂ ਤੋਂ ਗ੍ਰਹਿਣ ਕੀਤੇ ਤੱਤ ਜਦੋਂ ਸਾਹਿਤਕ ਰੂਪ ਵਿਚ ਪਰਸਪਰ ਇਕਸੁਰਤਾ ਪ੍ਰਾਪਤ ਕਰਦੇ ਹਨ ਤਾਂ ਪਾਠ ਵਿਚ ਜਿਵੇਂ ਵਿੱਥਾਂ ਉਤਪੰਨ ਹੋ ਜਾਂਦੀਆਂ ਹਨ ਅਤੇ ਪਾਠ ਉਸੇ ਤਰ੍ਹਾਂ ਵਿਭਾਜਿਤ ਹੋ ਜਾਂਦਾ ਹੈ ਜਿਵੇਂ ਲਾਕਾਂ ਦਾ 'ਮਨੋਵਿਗਿਆਆਨਕ ਕਰਤਾ/ਵਿਅਕਤੀ', ਅਰਥਾਤ ਪਾਠ ਦੀ ਖ਼ਾਮੋਸ਼ੀ ਜਾਂ ਜੋ ਪਾਠ ਨਹੀਂ ਕਹਿ ਸਕਦਾ, ਉਹ ਅਸਲ ਵਿਚ ਪਾਠ ਦਾ ਅਵਚੇਤਨ ਹੈ।"[2] ਜਿਸ ਨੂੰ ਵਿਨੋਦ ਨਾਵਲੀ-ਮਾਡਲ ਉਜਾਗਰ ਕਰਨ ਦਾ ਯਤਨ ਕਰਦਾ ਹੈ।

ਇਸ ਸੰਦਰਭ ਵਿਚ ਇਕ ਮਹੱਤਵਪੂਰਨ ਨੁਕਤਾ ਇਹ ਵੀ ਹੈ ਕਿ ਵਿਨੋਦ ਨਾਵਲੀ-ਮਾਡਲ ਪਾਠ ਨੂੰ ਆਪਣੇ ਸਾਮਾਨਯ-ਕ੍ਰਿਤ ਸਿਧਾਂਤਾਂ ਅਧੀਨ ਦੇਖਦਾ ਹੋਇਆ, ਪਾਠ ਵਿਚਲੇ ਵਿਸ਼ੇਸ਼ ਸਿਧਾਂਤ ਦੁਆਰਾ ਆਪਣੇ ਨਾਵਲੀ-ਮਾਡਲ ਨੂੰ ਵਿਕਸਤ ਕਰਦਾ ਹੈ, ਕਿਉਂਜੋ ਵਿਨੋਦ ਨਾਵਲੀ-ਮਾਡਲ ਇਸ ਗੱਲੋਂ ਸੁਚੇਤ ਹੈ ਕਿ ਕਿਸੇ ਸਿਧਾਂਤ ਜਾਂ "ਸੰਕਲਪ ਨੂੰ ਸਹੀ ਰੂਪ ਵਿਚ ਸਮਝਣ ਲਈ ਉਸਦੇ ਸਦੀਵੀ ਅਤੇ ਵਕਤੀ ਲੱਛਣਾਂ ਵਿਚ ਵਿਅਕਤੀਗਤ ਤੇ ਸਮੂਹਕ ਪੱਧਰ ਤੇ ਹੋਣ ਵਾਲੀਆਂ ਤਬਦੀਲੀਆਂ ਨੂੰ ਧਿਆਨ ਵਿਚ ਰੱਖਣਾ ਬਹੁਤ ਜ਼ਰੂਰੀ ਹੈ। ਇਸ ਤੋਂ ਬਿਨਾਂ ਸੰਕਲਪ ਦੀ ਸਾਡੀ ਸਮਝ ਹਾਲਾਤ ਦੇ ਮੇਚ ਨਹੀਂ ਉਤਰ ਸਕਦੀ।"[3] ਇਸ ਸੁਚੇਤਨ ਵਿਚੋਂ ਹੀ ਵਿਨੋਦ ਨਾਵਲੀ-ਮਾਡਲ ਆਗਮਨ (inductive) ਤੇ ਨਿਗਮਨ (deductive) ਵਿਧੀ ਦੀ ਸੰਯੁਕਤੀ ਵਿਚੋਂ ਪਾਠ ਤੇ ਸਿਧਾਂਤ ਦੇ ਦਵੰਦਾਤਮਿਕ ਸੰਬੰਧਾਂ ਨੂੰ ਸਥਾਪਿਤ ਕਰਦਾ ਹੈ ਅਤੇ ਸਾਮਾਨਯ ਸਿਧਾਂਤ ਰਾਹੀਂ ਵਿਸ਼ੇਸ਼ ਪਾਠ ਨੂੰ ਤੇ ਵਿਸ਼ੇਸ਼ ਪਾਠ ਰਾਹੀਂ ਸਾਮਾਨਯ ਸਿਧਾਂਤ ਨੂੰ ਵੇਖਦਾ ਆਪਣੇ ਗਲਪੀ-ਮਾਡਲ ਦੀ ਪ੍ਰਸੰਗਿਕਤਾ ਬਣਾਈ ਰੱਖਦਾ ਹੈ। ਜਿਵੇਂ ਕਿ ਡਾ. ਵਿਨੋਦ ਕਹਿੰਦਾ ਹੈ "ਕਿ ਮੈਨੂੰ ਜੇ

ਨਾਵਲ ਪੜ੍ਹਨ ਦਾ ਵੱਲ ਸਭ ਤੋਂ ਵੱਧ ਸਿਖਾਇਐ ਤਾਂ ਉਹ ਗੁਰਦਿਆਲ ਸਿੰਘ ਦੇ ਨਾਵਲਾਂ ਨੇ ਸਿਖਾਇਐ,"[4] ਜਦੋਂ ਕਿ ਉਸਦਾ ਵਧੇਰੇ ਵਿਹਾਰਿਕ ਕਾਰਜ ਮਾਰਕਸਵਾਦੀ ਆਲੋਚਨਾ-ਮਾਡਲ ਅਧੀਨ ਗੁਰਦਿਆਲ ਸਿੰਘ ਦੀ ਗਲਪ-ਸਿਰਜਨਾ ਨਾਲ ਸੰਬੰਧਿਤ ਹੈ। ਇਸ ਕਾਰਨ ਵਿਨੋਦ ਨਾਵਲੀ-ਮਾਡਲ ਨਾਵਲਾਂ ਨੂੰ ਸਿਧਾਂਤ ਅਧੀਨ ਸਮਝਾਉਂਦਾ ਤੇ ਪਾਠ ਰਾਹੀਂ ਸਿਧਾਂਤ ਨੂੰ ਸਮਝਦਾ, ਜਿਥੇ ਆਪਣੀ ਸਮਕਾਲੀ ਸਮੇਂ ਅਨੁਸਾਰ ਆਪਣੀ ਪ੍ਰਸੰਗਿਕਤਾ ਨੂੰ ਬਣਾਈ ਰੱਖਦਾ ਹੈ ਉਥੇ ਸਿਧਾਂਤ ਤੇ ਵਿਹਾਰ ਦੇ ਤਨਾਉ ਤੇ ਟਕਰਾਉ ਨੂੰ ਵੀ ਹੱਲ ਕਰਦਾ ਹੈ।

ਇਸ ਤੋਂ ਇਲਾਵਾ ਵਿਨੋਦ ਨਾਵਲੀ-ਮਾਡਲ ਪਾਠ ਦਾ ਅਧਿਐਨ-ਵਿਸ਼ਲੇਸ਼ਣ ਕਰਦਾ ਹੋਇਆ ਸੂਖ਼ਮ ਤੇ ਆਲੋਚਨਾਤਮਿਕ ਪਹੁੰਚ ਵੀ ਅਪਣਾਉਂਦਾ ਹੈ। ਇਸ ਸੂਖ਼ਮ ਪਹੁੰਚ ਅਧੀਨ ਵਿਨੋਦ ਨਾਵਲੀ-ਮਾਡਲ ਮਹੀਨ ਨਿਖੇੜਿਆਂ ਦੁਆਰਾ ਆਪਸ ਵਿਚ ਰਲਗੱਡ ਸੰਕਲਪਾਂ ਨੂੰ ਵੱਖਰਾਉਂਦਾ, ਆਪਣੀ ਪੈਨੀ-ਦ੍ਰਿਸ਼ਟੀ ਦਾ ਪ੍ਰਮਾਣ ਪੇਸ਼ ਕਰਦਾ ਹੈ, ਜਿਵੇਂ ਇਹ ਨਿਖੇੜੇ ਤਬਦੀਲੀ ਤੇ ਵਿਕਾਸ, ਵਾਸਤਵਿਕਤਾ ਤੇ ਯਥਾਰਥ, ਸੰਸਕ੍ਰਿਤੀ ਤੇ ਸਭਿਅਤਾ, ਪ੍ਰਚਾਰ ਤੇ ਸਾਹਿਤ, ਪ੍ਰਗਤੀਵਾਦ ਤੇ ਮਾਰਕਸਵਾਦ, ਸਾਹਿਤ ਤੇ ਅਸਾਹਿਤ ਅਤੇ ਸਾਹਿਤ ਤੇ ਚਿੰਤਨ ਆਦਿ ਰਾਹੀਂ ਸਿਧਾਂਤ ਤੇ ਵਿਹਾਰਿਕ ਅਧਿਐਨ ਵਿਚ ਸਪੱਸ਼ਟਤਾ ਤੇ ਸੂਖ਼ਮਤਾ ਲਿਆਉਂਦਾ ਹੈ ਤੇ ਆਪਣੇ ਆਲੋਚਨਾਤਮਿਕ ਸੁਭਾਅ ਕਾਰਨ ਨਾਵਲੀ-ਸਿਰਜਨਾ ਦਾ ਸੰਤੁਲਿਨ ਅਧਿਐਨ ਕਰ ਸਕਣ ਦੇ ਸਮਰੱਥ ਹੈ। ਇਸ ਦੇ ਨਾਲ ਹੀ ਵਿਨੋਦ ਨਾਵਲੀ-ਮਾਡਲ ਦੀ ਅਧਿਐਨ ਵਿਧੀ ਦੇ ਸੁਭਾਅ ਤੇ ਸਰੂਪ ਨੂੰ ਪ੍ਰਗਟਾਉਂਦੇ ਹੋਇਆ ਕੇਸਰ ਸਿੰਘ ਕੇਸਰ ਲਿਖਦਾ ਹੈ :

> *ਸੇਖੋਂ-ਕਿਸ਼ਨ ਸਿੰਘ ਆਲੋਚਨਾ ਵੀ ਪਾਠ-ਬਾਹਰੇ ਜਗਤ ਨੂੰ ਅਣਗੋਲਿਆ ਨਹੀਂ ਕਰਦੀ, ਪਰ ਫ਼ਰਕ ਇਹ ਹੈ ਕਿ ਜਿਥੇ ਸੇਖੋਂ-ਕਿਸ਼ਨ ਸਿੰਘ ਅਕਸਰ ਇਸ ਜਗਤ ਦੇ ਆਰਥਿਕ-ਸਿਆਸੀ ਵਰਤਾਰਿਆਂ ਤੱਕ ਸੀਮਤ ਰਹਿੰਦੇ ਹਨ, ਉੱਥੇ ਪ੍ਰੋ. ਵਿਨੋਦ ਦੀ ਕੋਸ਼ਿਸ਼ ਸ਼੍ਰੇਣੀ-ਬੱਧ ਸਮਾਜ ਦੀਆਂ ਸਿਆਸੀ-ਆਰਥਿਕ ਸਥਿਤੀਆਂ ਤੋਂ ਵੀ ਪਹਿਲਾਂ ਨਾਵਲੀ ਪਾਠ ਨੂੰ ਸਭਿਆਚਾਰਕ ਵਰਤਾਰਿਆਂ ਦੇ ਸੰਦਰਭ ਵਿਚ ਰੱਖ ਦੇ ਪੜ੍ਹਨ ਦੀ ਹੁੰਦੀ ਹੈ। ਦਰਅਸਲ ਉਨ੍ਹਾਂ ਦੀ ਪੜ੍ਹਨ-ਵਿਧੀ ਵਿਕਾਸਸ਼ੀਲ ਵੀ ਹੈ ਤੇ ਚੱਕਰਦਾਰ ਵੀ। ਪਾਠ ਤੋਂ ਸੰਸਕ੍ਰਿਤੀ, ਸੰਸਕ੍ਰਿਤੀ ਤੋਂ ਆਰਥਿਕਤਾ ਤੇ ਆਰਥਿਕਤਾ ਤੋਂ ਸਿਆਸਤ ਵੱਲ ਯਾਤਰਾ ਕਰਦੇ ਹੋਏ ਉਹ ਮੁੜ-ਮੁੜ ਪਾਠ ਵੱਲ ਪਰਤਦੇ ਹਨ।*

ਇਸ ਚੱਕਰੀ ਤੇ ਵਿਕਾਸਮੁੱਖੀ 'ਪੜ੍ਹਨ-ਵਿਧੀ' ਅਧੀਨ ਵਿਨੋਦ ਨਾਵਲੀ-ਮਾਡਲ ਨਾਵਲੀ-ਸਿਰਜਨਾ ਵਿਚ ਪੇਸ਼ ਕਲਾਤਮਿਕ-ਬਿੰਬ ਦਾ ਅੰਗ ਨਿਖੇੜਾ ਕਰਕੇ ਉਸਦੇ ਕਲਾਤਮਿਕ ਪੱਖ ਨੂੰ ਸਮਝਣ ਲਈ ਸਮਾਜਕ/ਸੰਸਕ੍ਰਿਤਕ ਤੱਥ ਵੱਲ ਜਾਂਦਾ ਹੈ ਤੇ ਸਮਾਜਕ/ਸੰਸਕ੍ਰਿਤਕ ਪ੍ਰਤੀ ਆਪਣੇ ਵਿਸ਼ੇਸ਼ ਗਿਆਨ ਦੇ ਆਧਾਰ 'ਤੇ ਗਲਪੀ-ਸਿਰਜਨਾ ਦੇ ਕਲਾਤਮਿਕ ਪੱਧਰ ਦਾ ਮੁੱਲਾਂਕਣ ਪੇਸ਼ ਕਰਦਾ ਹੈ। ਪ੍ਰੰਤੂ ਅਜਿਹਾ ਕਰਦੇ ਸਮੇਂ ਵਿਨੋਦ ਨਾਵਲੀ-ਮਾਡਲ ਨਾਵਲੀ-ਸਿਰਜਨਾ ਦੇ ਸੁਹਜਾਤਮਿਕ ਤੱਤਾਂ ਨੂੰ ਨਜ਼ਰ-ਅੰਦਾਜ਼ ਨਹੀਂ ਕਰਦਾ, ਸਗੋਂ ਸੁਜਾਤਮਿਕ ਮੁੱਲ ਨੂੰ ਜੀ. ਵੀ. ਪਲੈਖ਼ਾਨੋਵ ਦੀ ਪੁਸਤਕ ***ਚਿੱਠੀਆਂ ਬਿਨ ਸਿਰਨਾਵਿਓਂ*** (*Unaddressed Letters*) ਵਿਚਲੀਆਂ ਮੂਲ ਧਾਰਨਾਵਾਂ ਅਨੁਸਾਰ ਹੀ

ਸਵੀਕਾਰਦਾ ਹੈ। ਇਸ ਪੁਸਤਕ ਅਧੀਨ ਪਲੈਖ਼ਾਨੋਵ ਡਾਰਵਿਨ ਦੇ ਕ੍ਰਮ-ਵਿਕਾਸੀ ਸਿਧਾਂਤ ਦੀਆਂ ਸੁਹਜ ਸੰਬੰਧੀ ਧਾਰਨਾ (ਕਿ ਕਿਸੇ ਮਨੁੱਖ ਜਾਤੀ ਦੇ ਸੌਂਦਰਯ-ਬੋਧ ਦਾ ਕਾਰਨ ਉਸ ਜਾਤੀ ਦੇ ਵਿਚਾਰਾਂ ਅਤੇ ਸੰਕਲਪਾਂ ਦੀ ਜਟਿਲਤਾ ਵਿਚ ਹੁੰਦਾ ਹੈ) ਨੂੰ ਰੱਦ ਕਰਦਾ ਕਿਸੇ ਜਾਤੀ ਦੇ ਸੁਹਜ-ਬੋਧ ਨੂੰ ਸੰਬੰਧਿਤ ਜਾਤੀ ਦੇ ਪਦਾਰਥਕ ਵਾਤਾਵਰਣ ਦੀ ਉਪਯੋਗਤਾ ਦੁਆਰਾ ਨਿਰਧਾਰਿਤ ਸਿੱਧ ਕਰਦਾ ਹੈ। ਇਸ ਸੂਤਰ ਨੂੰ ਵਿਨੋਦ ਨਾਵਲੀ-ਮਾਡਲ ਪੂਰਨ ਰੂਪ ਵਿਚ ਸਵੀਕਾਰ ਕਰਦਾ ਪਲੈਖ਼ਾਨੋਵ ਦੇ ਵਿਚਾਰਾਂ ਅਨੁਸਾਰ ਹੀ ਇਹ ਮੱਤ ਪ੍ਰਗਟਾਉਂਦਾ ਹੈ :

> *ਸਾਡੀਆਂ ਸੁਹਜਾਤਮਕ ਕੀਮਤਾਂ ਅਤੇ ਸੁਹਜ ਮਾਣਨ ਦੀਆਂ ਸ਼ਕਤੀਆਂ ਅੰਤਿਮ ਰੂਪ ਵਿਚ ਸਾਡੀ ਪਦਾਰਥਕ ਹੋਂਦ 'ਤੇ ਆਧਾਰਿਤ ਹਨ। ਸੁਹਜਾਤਮਕ ਚੇਤਨਾ ਸਮੁੱਚੀ ਸਮਾਜਕ ਚੇਤਨਾ ਦਾ ਇਕ ਉਪ-ਸੰਗਠਨ* (Sub-Struture) *ਹੈ ਜਿਸ ਦਾ ਵਿਕਾਸ ਸਮੁੱਚੀ ਸਮਾਜਕ ਚੇਤਨਾ ਦੇ ਹੋਰ ਉਪ-ਸੰਗਠਨਾਂ (ਧਰਮ, ਰਾਜਨੀਤੀ, ਦਰਸ਼ਨ ਆਦਿ) ਨਾਲ ਅਟੁੱਟ ਭਾਂਤ ਬੱਝਿਆ ਹੋਇਆ ਹੈ।*[6]

ਇਸ ਤਰ੍ਹਾਂ ਵਿਨੋਦ ਨਾਵਲੀ-ਮਾਡਲ ਦੀ ਇਹ 'ਪੜ੍ਹਨ ਵਿਧੀ' ਆਪਣੀ ਪੂਰਵ ਪੰਜਾਬੀ-ਆਲੋਚਨਾ ਵਿਚਲੇ ਉਲਾਰਾਂ ਤੋਂ ਨਿਰਖੇਪ ਹੁੰਦੀ ਹੋਈ ਸੰਤੁਲਿਤ ਪਹੁੰਚ ਅਪਣਾਉਂਦੀ ਹੈ। ਇਸ ਸੰਤੁਲਿਨ ਅਧੀਨ ਇਹ ਮਾਡਲ ਗਲਪੀ-ਪਾਠ ਨੂੰ ਸੰਬੰਧਿਤ ਸਮਾਜਕ/ਸੰਸਕ੍ਰਿਤਕ ਸੰਦਰਭਾਂ ਨਾਲ ਜੋੜਕੇ ਵੇਖਦਾ ਹੋਇਆ, ਗਲਪੀ-ਸਿਰਜਨਾ ਨੂੰ ਸੁਹਜ-ਸ਼ਾਸਤਰੀ ਤੇ ਸਮਾਜ-ਸ਼ਾਸਤਰੀ ਅੰਸ਼ਾਂ ਦੇ ਸੁਮੇਲ ਦੁਆਰਾ ਨਿਰਮਤ ਆਪਣੇ ਮਾਡਲ ਅਧੀਨ, ਅਧਿਐਨ ਦੀ ਵਸਤ ਬਣਾਉਂਦਾ ਹੈ। ਇਸ ਵਿਨੋਦ ਗਲਪੀ-ਮਾਡਲ ਦੀ ਇਹ ਸੰਤੁਲਿਤ ਤੇ ਸੁਤੰਤਰ 'ਪੜ੍ਹਨ ਵਿਧੀ' ਨੂੰ ਸਾਰ ਰੂਪ ਵਿਚ ਸਮਝ ਲਈ ਨਿਮਨ ਡਾਇਗ੍ਰਾਮ (Diagram) ਦੀ ਸਹਾਇਤਾ ਲਈ ਜਾ ਸਕਦੀ ਹੈ :




ਇਸ ਤੋਂ ਇਲਾਵਾ ਵਿਨੋਦ ਨਾਵਲੀ-ਮਾਡਲ ਦੀ ਇਹ ਪੜ੍ਹਨ-ਵਿਧੀ ਇਸਨੂੰ ਪੰਜਾਬੀ ਦੀ ਮਕਾਨਕੀ ਮਾਰਕਸਵਾਦੀ-ਆਲੋਚਨਾ ਨਾਲੋਂ ਨਿਖੇੜਦੀ ਇਸ ਮਾਡਲ ਦੇ ਵਿਕਸਤ ਸਰੂਪ ਦਾ ਪ੍ਰਮਾਣ ਪੇਸ਼ ਕਰਦੀ ਹੈ ਅਤੇ ਨਾਲ ਹੀ ਨਵ-ਮਾਰਕਸਵਾਦੀ ਸਿਧਾਂਤਕ ਪੱਧਤੀ ਦੇ ਪੰਜਾਬੀ ਆਲੋਚਨਾ ਵਿਚ ਪ੍ਰਵੇਸ਼ ਦਾ ਪ੍ਰਤੀਕ ਵੀ ਬਣਦੀ ਹੈ (ਭਾਵੇਂ ਵਿਨੋਦ ਨਾਵਲੀ-ਆਲੋਚਨਾ ਖ਼ੁਦ ਕਲਾਸੀਕਲ-ਮਾਰਕਸਵਾਦ ਨਾਲ ਜੁੜੀ ਹੋਈ ਨਵ-ਮਾਰਕਸਵਾਦ ਨੂੰ ਨਕਾਰਦੀ ਹੈ)। ਇਸ ਸੰਦਰਭ ਵਿਚ ਨਵ-ਮਾਰਕਸਵਾਦ ਦੀ

ਕਲਾਸਕੀ-ਮਾਰਕਸਵਾਦ ਨਾਲੋਂ ਬੁਨਿਆਦੀ ਵਿਭਿੰਨਤਾ ਸਮਾਜਕ-ਆਧਾਰ ਦੀ ਮਹੱਤਤਾ ਸਵੀਕਾਰਦੇ ਹੋਏ ਵੀ ਸੰਸਕ੍ਰਿਤਕ-ਉਸਾਰ ਨੂੰ ਪ੍ਰਾਥਮਿਕਤਾ ਦੇਣ ਵਿਚ ਨਿਹਿਤ ਹੈ, ਜਿਸ ਸੰਸਕ੍ਰਿਤਕ ਉਸਾਰੀ ਨੂੰ ਵਿਨੋਦ ਗਲਪੀ-ਮਾਡਲ ਅਚੇਤ ਜਾਂ ਸੁਚੇਤ ਰੂਪ ਵਿਚ ਸਾਹਿਤ ਜਾਂ ਨਾਵਲ ਦਾ ਪ੍ਰਥਮ ਧਰਮ ਪ੍ਰਵਾਨ ਕਰਦਾ ਹੈ।

ਇਸ ਸੰਦਰਭ ਵਿਚ ਵਿਨੋਦ ਨਾਵਲੀ-ਆਲੋਚਨਾ ਦਾ ਨਵੇਕਲਾ ਪਾਸਾਰ ਵਿਅਕਤੀ-ਵਿਸ਼ੇਸ਼ ਗਲਪਕਾਰਾਂ ਦੀਆਂ ਸਮੁੱਚੀਆਂ ਸਿਰਜਨਾਵਾਂ ਦੇ ਅਧਿਐਨ ਨਾਲ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ, ਜਿਹੜਾ ਨਾਨਕ ਸਿੰਘ, ਗੁਰਦਿਆਲ ਸਿੰਘ ਅਤੇ ਮਿੱਤਰ ਸੈਨ ਮੀਤ ਦੀਆਂ ਸਮੁੱਚੀਆ ਨਾਵਲੀ-ਸਿਰਜਨਾਵਾਂ ਨੂੰ ਪ੍ਰਮੁੱਖ ਰੂਪ ਵਿਚ ਅਧਿਐਨ ਵਸਤੂ ਬਣਾਉਂਦਾ ਹੋਇਆ, ਉਨ੍ਹਾਂ ਦੀ ਜੀਵਨ-ਦ੍ਰਿਸ਼ਟੀ ਤੇ ਰਚਨਾ-ਦ੍ਰਿਸ਼ਟੀ ਦੇ ਅੰਤਰ-ਸੰਬੰਧਾਂ ਦਾ ਵਿਸ਼ਲੇਸ਼ਣ ਕਰਦਾ ਹੈ ਅਤੇ ਉਨ੍ਹਾਂ ਦੇ ਨਾਵਲੀ-ਜਗਤ ਦੇ ਰਚਨਾਤਮਿਕ-ਵਿਵੇਕ ਨੂੰ ਸਮਝਣ-ਸਮਝਾਉਣ ਦਾ ਯਤਨ ਕਰਦੀ ਹੈ। ਇਸ ਅਧਿਐਨ ਲਈ ਇਹ ਆਲੋਚਨਾ 'ਪੜ੍ਹਤਮੁੱਖੀ' ਰੁਖ਼ ਅਪਣਾਉਂਦੀ ਹੋਈ, ਪਾਠ ਵਿਚਲੇ ਬਿਰਤਾਂਤ ਦੀ ਵਿਆਖਿਆ ਕਰਨ ਦੇ ਨਾਲ-ਨਾਲ ਉਸ ਦੇ ਬਾਹਰਮੁੱਖੀ ਪ੍ਰਸੰਗ ਦਾ ਵੀ ਵਿਸ਼ਲੇਸ਼ਣ ਪੇਸ਼ ਕਰਦੀ ਜਾਂਦੀ ਹੈ ਅਤੇ ਨਾਵਲੀ-ਸਿਰਜਨਾਵਾਂ ਦੇ ਵਿਚਾਰਕ ਤੇ ਕਲਾਤਮਿਕ ਪਹਿਲੂਆਂ ਨੂੰ ਅਗ੍ਰਭੂਮਿਤ ਵਿਚ ਲਿਆਉਂਦੀ ਹੈ। ਭਾਵੇਂ ਵਿਨੋਦ ਨਾਵਲੀ-ਆਲੋਚਨਾ ਪੂੰਜੀਵਾਦੀ-ਯੁੱਗ ਨੂੰ ਇਕਹਿਰੇ ਰੂਪ ਵਿਚ ਸਵੀਕਾਰ ਕਰਦੀ, ਨਾਵਲੀ-ਸਿਰਜਨਾ ਨੂੰ ਪ੍ਰਚਾਰ ਦੇ ਸੁਭਾਅ ਦੇ ਸਮਾਨਾਂਤਰ ਰੱਖਦੀ, ਨਾਵਲ ਨੂੰ ਸਾਹਿਤਕ ਨਿਯਮਾਂ ਅਧੀਨ ਹੀ ਵਿਚਾਰਦੀ ਹੋਈ ਨਾਵਲ ਦਾ ਪ੍ਰਯੋਜਨ ਕੇਵਲ ਸੰਸਕ੍ਰਿਤਕ ਸਿਰਜਨਾ ਵਿਚ ਹੀ ਨਿਹਿਤ ਕਰਦੀ ਹੈ ਅਤੇ ਵਿਹਾਰਿਕ ਪੱਧਰ 'ਤੇ ਪਾਤਰਾਂ/ਸਥਿਤੀਆਂ ਅਤੇ ਵਿਚਾਰਧਾਰਾ ਨੂੰ ਵਧੇਰੇ ਮਹੱਤਵ ਦਿੰਦੀ ਹੋਈ, ਆਪਣੀਆਂ ਸੀਮਾਵਾਂ ਵੀ ਪ੍ਰਗਟ ਕਰਦੀ ਹੈ। ਪ੍ਰੰਤੂ ਫਿਰ ਵੀ ਪੰਜਾਬੀ ਨਾਵਲ-ਆਲੋਚਨਾ ਅਧੀਨ ਮਾਰਕਸਵਾਦੀ ਨਾਵਲ-ਸ਼ਾਸਤਰ ਦੇ ਨਿਰਮਾਣ ਵਿਚ ਵਿਨੋਦ ਨਾਵਲੀ-ਆਲੋਚਨਾ ਦਾ ਯੋਗਦਾਨ ਵਿਸ਼ੇਸ਼ ਹੋਂਦ ਰੱਖਦਾ ਹੈ।

ਉਪਰੋਕਤ ਨਾਵਲ-ਆਲੋਚਨਾ ਦੇ ਪਾਸਾਰ ਦੇ ਨਾਲ ਹੀ ਵਿਨੋਦ ਗਲਪੀ-ਆਲੋਚਨਾ ਦਾ ਦੂਜਾ ਮਹੱਤਵਪੂਰਨ ਪਾਸਾਰ ਕਹਾਣੀ-ਆਲੋਚਨਾ ਦੇ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ। ਜਿਸ ਅਧੀਨ ਵਿਨੋਦ ਕਹਾਣੀ-ਆਲੋਚਨਾ ਕਹਾਣੀ-ਸਿਰਜਨਾ ਨੂੰ ਸਭ ਤੋਂ ਪ੍ਰਚੀਨ ਰੂਪ ਸਿੱਧ ਕਰਦੀ ਹੋਈ, ਇਸ ਅਧੀਨ ਅਮਲ ਨੂੰ ਕਹਾਣੀ-ਸਿਰਜਨਾ ਦੀ 'ਰਚਨਾ-ਸਮੱਗਰੀ', ਬਿਰਤਾਂਤ ਨੂੰ 'ਪ੍ਰਗਟਾਉ-ਵਿਧੀ' ਤੇ ਤਨਾਉ/ਟਕਰਾਉ ਨੂੰ 'ਹੋਂਦ-ਵਿਧੀ' ਵੱਜੋਂ ਸਥਾਪਿਤ ਕਰਦੀ ਹੈ ਅਤੇ ਕਹਾਣੀ-ਸਿਰਜਨਾ ਨੂੰ ਅਮਲ, ਬਿਰਤਾਂਤ ਤੇ ਤਨਾਉ/ਟਕਰਾਉ ਦਾ ਸੰਗਠਿਤ ਪ੍ਰਬੰਧ ਸਵੀਕਾਰ ਕਰਦੀ ਹੈ। ਇਨ੍ਹਾਂ ਤੱਤਾਂ ਦੀ ਹੋਂਦ ਕਾਰਨ ਹੀ ਕਹਾਣੀ-ਸਿਰਜਨਾ ਹਰ ਯੁੱਗ ਦੇ ਸਾਹਿਤਕ-ਖੇਤਰ ਅਧੀਨ ਆਪਣੀ ਵੱਖਰੀ ਤੇ ਵਿਸ਼ੇਸ਼ ਹੋਂਦ ਸਥਾਪਿਤ ਕਰਦੀ ਹੈ ਅਤੇ ਇਨ੍ਹਾਂ ਬੁਨਿਆਦੀ ਤੱਤਾਂ ਦੇ ਯੁੱਗ-ਦ੍ਰਿਸ਼ਟੀ (ਜੋ ਪ੍ਰਤੱਖ ਜਾਂ ਪ੍ਰੋਖ ਰੂਪ ਵਿਚ ਰਚਨਾ-ਦ੍ਰਿਸ਼ਟੀ ਨੂੰ ਪ੍ਰਭਾਵਿਤ ਕਰਦੀ, ਰਚਨਾ-ਵਸਤੂ ਤੇ ਰਚਨਾ-ਵਿਧੀ ਨੂੰ ਵੀ ਨਿਰਧਾਰਿਤ ਕਰਦੀ ਹੈ) ਦੇ ਸਮਾਨਾਂਤਰ ਪਰਿਵਰਤਤ ਹੁੰਦੇ ਸੁਭਾਅ ਤੇ ਸਰੂਪ ਅਨੁਸਾਰ ਹੀ ਕਹਾਣੀ-ਸਿਰਜਨਾ ਕਿਸੇ ਯੁੱਗ-ਵਿਸ਼ੇਸ਼ ਅਧੀਨ ਸਾਰਥਕ ਭੂਮਿਕਾ ਨਿਭਾਉਂਦੀ ਹੈ। ਇਹ ਭੂਮਿਕਾ ਹਰ ਯੁੱਗ ਦੀ ਕਹਾਣੀ-ਸਿਰਜਨਾ ਦੇ ਵਿਸ਼ੇਸ਼

ਵਿਚਾਰਧਾਰਕ ਖ਼ਾਸੇ ਉੱਤੇ ਨਿਰਭਰ ਕਰਦੀ, ਵਿਨੋਦ ਕਹਾਣੀ-ਆਲੋਚਨਾ ਲਈ ਵਿਸ਼ੇਸ਼ ਅਰਥਾਂ ਦੀ ਧਾਰਨੀ ਬਣਦੀ ਹੈ, ਜਿਸ ਕਾਰਨ ਵਿਨੋਦ ਕਹਾਣੀ-ਆਲੋਚਨਾ ਹਰ ਯੁੱਗ ਦੇ ਕਹਾਣੀ-ਰੂਪਾਂ ਨੂੰ ਸੰਬੰਧਿਤ ਯੁੱਗ-ਦ੍ਰਿਸ਼ਟੀ ਅਧੀਨ ਪੈਦਾ ਹੋਈ ਰਚਨਾ-ਦ੍ਰਿਸ਼ਟੀ 'ਤੇ ਆਧਾਰਿਤ ਵਿਸ਼ੇਸ਼ ਵਿਚਾਰਧਾਰਕ ਤੇ ਸੁਹਜਾਤਮਿਕ ਰੂਪ ਮੰਨਦੀ ਹੈ। ਇਸ ਨਾਲ ਵਿਨੋਦ ਕਹਾਣੀ-ਆਲੋਚਨਾ ਜਿਥੇ ਕਹਾਣੀ-ਸਿਰਜਨਾ ਨੂੰ ਵਿਚਾਰਧਾਰਕ ਤੇ ਕਲਾਤਮਿਕ ਸੰਜੁਗਤੀ ਮੰਨਦੀ ਹੋਈ ਇਸ ਦੇ ਇਤਿਹਾਸਕ ਵਿਕਾਸ ਨੂੰ ਸਮਝਦੀ ਹੈ ਉਥੇ ਕਹਾਣੀ-ਸਿਰਜਨਾ ਨੂੰ ਸਮਾਜ-ਸਾਪੇਖਕ ਹੋਂਦ ਵਜੋਂ ਦ੍ਰਿੜ ਕਰਵਾਉਂਦੀ ਪੰਜਾਬੀ ਕਹਾਣੀ ਦੀ ਇਤਿਹਾਸਕਾਰੀ ਦੇ ਜਟਿਲ ਵਰਤਾਰੇ ਨੂੰ ਵੀ ਆਪਣੇ ਚਿੰਤਨ-ਚੇਤਨਾ ਵਿਚ ਥਾਂ ਦਿੰਦੀ ਹੈ। ਇਸ ਦੇ ਅੰਤਰਗਤ ਵਿਨੋਦ ਕਹਾਣੀ-ਆਲੋਚਨਾ ਪੰਜਾਬੀ ਕਹਾਣੀ ਦੇ ਇਤਿਹਾਸ ਨੂੰ ਪਾਠ ਤੇ ਪ੍ਰਸੰਗ ਦੇ ਸੰਬੰਧਾਂ ਦੁਆਰਾ ਸਮਝਣ ਉੱਤੇ ਬਲ ਦਿੰਦੀ, ਸਰਵ-ਪ੍ਰਥਮ ਪੰਜਾਬੀ ਕਹਾਣੀ ਦੀ ਇਤਿਹਾਸਕਾਰੀ ਦੀਆਂ ਸੀਮਾਵਾਂ ਦੀ ਨਿਸ਼ਾਨਦੇਹੀ ਕਰਦੀ ਹੈ ਅਤੇ ਪੰਜਾਬੀ ਵਿਦਵਾਨਾਂ ਵੱਲੋਂ ਕੀਤੇ ਇਤਿਹਾਸਕਾਰੀ ਦੇ ਯਤਨਾਂ ਵਿਚਲੇ ਵਾਦ-ਵਿਵਾਦ ਨੂੰ ਆਪਣੀ ਦ੍ਰਿਸ਼ਟੀ ਦਾ ਕੇਂਦਰ-ਬਿੰਦੂ ਬਣਾਉਂਦੀ ਹੈ। ਇਸ ਤੋਂ ਇਲਾਵਾ ਵਿਨੋਦ ਕਹਾਣੀ-ਆਲੋਚਨਾ ਵਿਅਕਤੀ ਵਿਸ਼ੇਸ਼ ਕਹਾਣੀਕਾਰਾਂ ਦੀਆਂ ਸਮੁੱਚੀਆਂ ਰਚਨਾਵਾਂ ਨੂੰ ਵੀ ਆਪਣੇ ਅਧਿਐਨ-ਵਸਤੂ ਵਜੋਂ ਗ੍ਰਹਿਣ ਕਰਦੀ ਹੈ, ਜਿਸ ਅਧੀਨ ਵਿਨੋਦ ਕਹਾਣੀ-ਆਲੋਚਨਾ ਜਿਥੇ ਵਿਅਕਤੀ-ਵਿਸ਼ੇਸ਼ ਕਹਾਣੀਕਾਰਾਂ ਦੀ ਸਮੁੱਚੀ ਕਹਾਣੀ-ਸਿਰਜਨਾ ਨੂੰ ਪਾਠ ਤੇ ਪ੍ਰਸੰਗ ਦੇ ਸੰਬੰਧਾਂ ਰਾਹੀਂ ਪਹਿਚਾਣਦੀ ਹੈ ਤੇ ਉਨ੍ਹਾਂ ਦੇ ਜੀਵਨਮੂਲਕ-ਵੇਰਵਿਆਂ ਦੇ ਅਧਿਐਨ ਦੁਆਰਾ ਉਨ੍ਹਾਂ ਦੀ ਰਚਨਾ-ਦ੍ਰਿਸ਼ਟੀ ਦਾ ਨਿਰਧਾਰਨ ਕਰਦੀ ਹੈ, ਉਥੇ ਆਪਣੀ ਇਕਾਗਰ ਸਮਨਿਵੈਵਾਦੀ ਦ੍ਰਿਸ਼ਟੀ ਤੇ ਪੜ੍ਹਤਮੁੱਖੀ ਵਿਧੀ ਦੁਆਰਾ ਸੁਜਾਨ ਸਿੰਘ, ਕਰਤਾਰ ਸਿੰਘ ਦੁੱਗਲ ਤੇ ਕੁਲਵੰਤ ਸਿੰਘ ਵਿਰਕ ਵਰਗੇ ਕਹਾਣੀਕਾਰਾਂ ਦੇ ਸਮੁੱਚੇ ਸਿਰਜਨਾਤਮਿਕ-ਕਾਰਜਾਂ ਦੀਆਂ ਵਿਭਿੰਨ ਪਰਤਾਂ ਤੇ ਪਾਸਾਰਾਂ ਨੂੰ ਅਗ੍ਰਭੂਮਿਤ ਕਰਦੀ ਹੋਈ ਗਹਿਨ ਤੇ ਗੰਭੀਰ ਚਿੰਤਨ ਦਾ ਪ੍ਰਮਾਣ ਪੇਸ਼ ਕਰਦੀ ਹੈ। ਇਹ ਅਧਿਐਨ ਆਪਣੇ ਨਿਸ਼ਚਿਤ ਆਲੋਚਨਾਤਮਿਕ-ਦ੍ਰਿਸ਼ਟੀ 'ਤੇ ਆਧਾਰਿਤ ਸੰਬੰਧਿਤ ਕਹਾਣੀਕਾਰਾਂ ਦੀ ਕਹਾਣੀ-ਕਲਾ ਦੇ ਕਲਾਤਮਿਕ ਤੇ ਵਿਚਾਰਧਾਰਕ ਪਹਿਲੂ ਨੂੰ ਸੂਤ੍ਰਿਕ ਸ਼ੈਲੀ ਵਿਚ ਪੇਸ਼ ਕਰਦਾ ਹੋਇਆ ਉਨ੍ਹਾਂ ਦਾ ਪੰਜਾਬੀ ਕਹਾਣੀ ਵਿਚ ਸਥਾਨ ਨਿਸ਼ਚਿਤ ਕਰਦਾ ਹੈ।

ਇਸ ਦੇ ਨਾਲ ਹੀ ਵਿਨੋਦ ਸਾਹਿਤ-ਚਿੰਤਨ ਦਾ ਤੀਜਾ ਮਹੱਤਵਪੂਰਨ ਪਾਸਾਰ ਆਲੋਚਨਾ-ਪਾਠ, ਗਲਪੀ-ਪਾਠ ਤੇ ਵਸਤੂ-ਜਗਤ ਪ੍ਰਤੀ ਸੁਚੇਤ ਆਪਣੇ ਮਾਰਕਸਵਾਦੀ-ਦ੍ਰਿਸ਼ਟੀਕੋਣ ਦੁਆਰਾ ਆਲੋਚਨਾ ਦੀ ਪਰਿਭਾਸ਼ਾ, ਪੰਜਾਬੀ ਆਲੋਚਨਾ ਦੀ ਵਰਤਮਾਨ ਸਥਿਤੀ, ਮਾਰਕਸਵਾਦੀ ਆਲੋਚਨਾ ਦੀਆਂ ਸੀਮਾਵਾਂ ਤੇ ਸੰਭਾਵਨਾਵਾਂ, ਆਧੁਨਿਕਤਾਵਾਦੀ ਆਲੋਚਨਾ-ਪੱਧਤੀਆਂ ਦੀ ਵਿਚਾਰਧਾਰਕ ਭੂਮਿਕਾ ਅਤੇ ਪੰਜਾਬੀ ਆਲੋਚਨਾ ਦੇ ਇਤਿਹਾਸ ਵਿਚ ਵਿਸ਼ੇਸ਼ ਮਹੱਤਤਾ ਦੇ ਧਾਰਨੀ ਆਲੋਚਕਾਂ ਦੇ ਆਲੋਚਨਾਤਮਿਕ-ਕਾਰਜ ਦੇ ਮੈਟਾ-ਅਧਿਐਨ ਵੱਲ ਰੁਚਿਤ ਹੁੰਦਾ ਹੈ। ਇਸ ਦੇ ਅੰਤਰਗਤ ਵਿਨੋਦ ਮੈਟਾ-ਅਧਿਐਨ ਆਲੋਚਨਾ ਦੇ ਕਾਰਜ ਨੂੰ ਵਿਆਖਿਆ, ਵਿਸ਼ਲੇਸ਼ਣ ਤੇ ਮੁੱਲਾਂਕਣ ਵਿਚ ਨਿਹਿਤ ਕਰਦਾ ਹੋਇਆ ਇਸ ਵਿਚ ਨਿਸ਼ਚਿਤ ਦ੍ਰਿਸ਼ਟੀਕੋਣ ਦੀ ਭੂਮਿਕਾ ਨੂੰ ਵਿਸ਼ੇਸ਼ ਮਹੱਤਵ ਦਿੰਦਾ ਹੈ ਅਤੇ ਮਾਰਕਸਵਾਦੀ-ਆਲੋਚਨਾ ਦੀਆਂ

ਧਾਰਨਾਵਾਂ ਨੂੰ ਵਿਸਥਾਰ ਦਿੰਦਾ ਹੋਇਆ ਇਸ ਦੀ ਸਰਵਕਾਲੀ-ਪ੍ਰਸੰਗਿਕਤਾ ਨੂੰ ਦ੍ਰਿੜ ਕਰਵਾਉਂਦਾ ਹੈ। ਇਸ ਦੇ ਨਾਲ ਹੀ ਇਹ ਮੈਟਾ-ਅਧਿਐਨ ਵਿਅਕਤੀ-ਵਿਸ਼ੇਸ਼ ਆਲੋਚਕਾਂ ਦੇ ਵਿਅਕਤਿਤਵ ਨੂੰ ਆਧਾਰ ਬਣਾਕੇ ਉਨ੍ਹਾਂ ਦੇ ਆਲੋਚਨਾਤਮਿਕ-ਕਾਰਜ ਦਾ ਅਧਿਐਨ ਕਰਦਾ ਸਾਹਿਤ-ਸਿਧਾਂਤ ਤੇ ਵਸਤੂ-ਜਗਤ ਪ੍ਰਤੀ ਉਨ੍ਹਾਂ ਦੀ ਪਹੁੰਚ-ਵਿਧੀ ਨੂੰ ਵਿਚਾਰਧਾਰਕ ਪੱਧਰ 'ਤੇ ਪਹਿਚਾਣਦਾ ਹੈ ਅਤੇ ਉਨ੍ਹਾਂ ਦੇ ਆਲੋਚਨਾਤਮਿਕ-ਕਾਰਜਾਂ ਦੀ ਤਹਿ ਹੇਠ ਕਾਰਜਸ਼ੀਲ ਨੇਮਾਂ ਦੀ ਨਿਸ਼ਾਨਦੇਹੀ ਸੰਤੁਲਿਤ ਦ੍ਰਿਸ਼ਟੀ ਦੁਆਰਾ ਕਰਦਾ ਹੈ। ਇਸ ਅਧੀਨ ਵਿਨੋਦ ਮੈਟਾ-ਅਧਿਐਨ ਵਿਭਿੰਨ ਸਥਾਪਿਤ ਸਾਹਿਤ-ਆਲੋਚਕਾਂ (ਸੰਤ ਸਿੰਘ ਸੇਖੋਂ, ਕਿਸ਼ਨ ਸਿੰਘ, ਅਤਰ ਸਿੰਘ, ਜੋਗਿੰਦਰ ਸਿੰਘ ਰਾਹੀ ਆਦਿ) ਤੋਂ ਇਲਾਵਾ ਸਥਾਪਿਤ ਹੁੰਦੇ (ਸੁਰਿੰਦਰ ਕੁਮਾਰ ਦਵੇਸ਼ਵਰ, ਹਰਿਭਜਨ ਸਿੰਘ ਭਾਟੀਆ, ਸੁਖਦੇਵ ਸਿੰਘ, ਰਜਨੀਸ਼ ਬਹਾਦਰ ਸਿੰਘ ਆਦਿ) ਆਲੋਚਕਾਂ ਦੀ ਆਲੋਚਨਾ-ਦ੍ਰਿਸ਼ਟੀ ਨੂੰ ਵੀ ਆਪਣੀ ਅਧਿਐਨ ਵਸਤੂ-ਬਣਾਉਂਦਾ ਹੈ। ਮੈਟਾ-ਅਧਿਐਨ ਦੇ ਖੇਤਰ ਵਿਚ ਵਿਨੋਦ ਮੈਟਾ-ਅਧਿਐਨ ਦੀਆਂ ਮਹੱਤਵਪੂਰਨ ਪ੍ਰਾਪਤੀਆਂ ਤੇ ਸੰਭਾਵਨਾਵਾਂ ਆਪਣੇ ਅਧਿਐਨ ਦੀ ਸਮਰੱਥਾ ਕਾਰਨ ਵਿਸ਼ੇਸ਼ ਹਨ।

ਇਸ ਪ੍ਰਕਾਰ ਵਿਨੋਦ ਸਾਹਿਤ-ਚਿੰਤਨ ਆਤਮਸਾਤ ਕੀਤੀ ਮਾਰਕਸਵਾਦੀ-ਵਿਚਾਰਧਾਰਾ ਤੇ ਪਾਠਮੂਲਕ-ਵਿਧੀ ਦੀਆਂ ਵਿਭਿੰਨ ਪਰਤਾਂ ਤੇ ਪਾਸਾਰਾਂ ਦੁਆਰਾ ਪੰਜਾਬੀ ਦੇ ਮਾਰਕਸਵਾਦੀ ਸਾਹਿਤ-ਸ਼ਾਸਤਰ ਦੇ ਨਿਰਮਾਣ ਵਿਚ ਮਾਤ੍ਰਿਕ ਤੇ ਸਿਫ਼ਤੀ ਭੂਮਿਕਾ ਨਿਭਾਉਂਦਾ ਹੈ। ਇਸ ਸੰਦਰਭ ਵਿਚ ਵਿਨੋਦ ਸਾਹਿਤ-ਚਿੰਤਨ ਦੀ ਸਭ ਤੋਂ ਵੱਡੀ ਪ੍ਰਾਪਤੀ ਮਾਰਕਸਵਾਦੀ ਸਾਹਿਤਕ-ਮਾਡਲ ਨੂੰ ਗਤੀਸ਼ੀਲ ਤੇ ਪ੍ਰਤਿਬੱਧ ਰੂਪ ਵਿਚ ਗ੍ਰਹਿਣ ਕਰਨ ਨਾਲ ਦ੍ਰਿਸ਼ਟੀਗੋਚਰ ਹੁੰਦੀ ਹੈ, ਜਿਸ ਦੇ ਸਹਾਰੇ ਇਹ ਚਿੰਤਨ ਨਾਵਲ, ਕਹਾਣੀ ਤੇ ਮੈਟਾ-ਅਧਿਐਨ ਤੱਕ ਦੇ ਆਪਣੇ ਸਾਹਿਤਕ-ਪਾਸਾਰਾਂ ਨੂੰ ਸੰਤੁਲਿਤ, ਸਪੱਸ਼ਟ ਤੇ ਸਾਰਥਕ ਰੂਪ ਦਿੰਦਾ ਹੋਇਆ, ਲਗਭਗ ਪੰਜਾਹ ਸਾਲ ਤੱਕ ਮਨੁੱਖ-ਹਿਤੈਸ਼ੀ ਸੱਤਾ ਦੀ ਸਥਾਪਤੀ ਲਈ ਕਾਰਜਸ਼ੀਲ ਰਹਿੰਦਾ ਹੈ। ਇਸ ਕਾਰਨ ਹੀ ਤਰਸੇਮ ਰਾਜ ਵਿਨੋਦ ਪੰਜਾਬੀ ਮਾਰਕਸਵਾਦੀ ਸਾਹਿਤ-ਸ਼ਾਸਤਰ ਦੇ ਪ੍ਰਬੁੱਧ ਤੇ ਪ੍ਰਤਿਬੱਧ ਨਿਰਮਾਤਾ ਵਜੋਂ ਸਥਾਪਿਤ ਹੋਇਆ ਹੈ।



**ਹਵਾਲੇ ਤੇ ਟਿੱਪਣੀਆਂ :**


1. ਸੁਰਜੀਤ ਸਿੰਘ ਭੱਟੀ, ***ਮਾਰਕਸਵਾਦੀ ਪੰਜਾਬੀ ਆਲੋਚਨਾ***, ਪੰਨਾ-11●
2. ਗੋਪੀ ਚੰਦ ਨਾਰੰਗ, ***ਸੰਰਚਨਾਵਾਦ ਉੱਤਰ ਸਰੰਚਨਾਵਾਦ ਅਤੇ ਪੂਰਵੀ ਕਾਵਿ-ਸ਼ਾਸਤਰ***, ਪੰਨਾ-23●
3. ਟੀ. ਆਰ. ਵਿਨੋਦ, ***ਆਉ ਨਾਵਲ ਪੜ੍ਹੀਏ***, ਪੰਨਾ-8
4. ਮਨਦੀਪ, ***'ਮੁਲਾਕਾਤਾਂ', ਵਿਨੋਦ ਸਾਹਿਤ ਚਿੰਤਨ ਵਿਸ਼ਲੇਸ਼ਣ ਤੇ ਮੁੱਲਾਂਕਣ***, (ਸੰਪਾ.) ਅਮਰ ਤਰਸੇਮ ਤੇ ਵਿਨੀਤ ਕੁਮਾਰ, ਪੰਨਾ-27●
5. ਕੇਸਰ ਸਿੰਘ ਕੇਸਰ, ***'ਮਾਰਕਸਵਾਦੀ ਗਲਪ-ਸ਼ਾਸਤਰ ਦਾ ਨਿਰਮਾਤਾ: ਪ੍ਰੋ. ਵਿਨੋਦ', ਵਿਨੋਦ ਸਾਹਿਤ ਚਿੰਤਨ ਵਿਸ਼ਲੇਸ਼ਣ ਤੇ ਮੁੱਲਾਂਕਣ***, ਪੰਨਾ-155
6. ਟੀ. ਆਰ. ਵਿਨੋਦ, ***ਪੰਜਾਬੀ ਆਲੋਚਨਾ ਸ਼ਾਸਤਰ***, ਪੰਨਾ-2●

*.....the novel's realism does not reside in the kind of life presents, but in the way to presents it.*

**Ian Watt**

# ਜੋਗਿੰਦਰ ਸਿੰਘ ਰਾਹੀ ਦੀ ਗਲਪ-ਆਲੋਚਨਾ : ਅੰਤਰ-ਅਨੁਸ਼ਾਸਨੀ ਪਹੁੰਚ

ਪੰਜਾਬੀ ਸ਼ਬਦ-ਸਭਿਆਚਾਰ ਦੇ ਅੰਤਰਗਤ ਆਲੋਚਨਾਤਮਿਕ ਅਨੁਸ਼ਾਸਨ ਦਾ ਆਰੰਭ ਬਸਤੀਵਾਦੀ ਗਿਆਨਵਾਦ ਅਧੀਨ ਪ੍ਰਭਾਵਮਈ ਤੇ ਪ੍ਰਸੰਸਾਮਈ ਪ੍ਰਵਿਰਤੀ ਅਖ਼ਤਿਆਰ ਕਰਕੇ ਵਿਸ਼ੇਸ਼ਣੀ-ਆਲੋਚਨਾ ਦੇ ਰੂਪ ਵਿਚ ਸਾਹਮਣੇ ਆਉਂਦਾ ਹੈ, ਜਿਹੜਾ ਅੱਗੋਂ ਬਹਿਰੰਗ ਪ੍ਰਗਤੀਵਾਦੀ-ਮਾਰਕਸਵਾਦੀ ਸਿਧਾਂਤ ਦੇ ਆਗਮਨ ਦੁਆਰਾ ਸਿਧਾਂਤਕ-ਆਲੋਚਨਾ ਦੇ ਖੇਤਰ ਵਿਚ ਪ੍ਰਵੇਸ਼ ਕਰਦਾ ਵਿਸ਼ਲੇਸ਼ਣੀ-ਪ੍ਰਵਿਰਤੀ ਗ੍ਰਹਿਣ ਕਰਦਾ ਹੈ। ਭਾਵੇਂ ਸਮਕਾਲੀ 'ਉੱਤਰ' ਦੀਆਂ ਸਥਿਤੀਆਂ ਅਧੀਨ ਇਹ ਵਿਸ਼ਲੇਸ਼ਣੀ-ਪ੍ਰਵਿਰਤੀ ਬਹੁ-ਕੇਂਦਰੀ ਸੁਰ ਅਖ਼ਤਿਆਰ ਕਰਦੀ ਹੋਈ ਵਿਭਿੰਨ ਆਲੋਚਨਾ-ਪੱਧਤੀਆਂ ਦੇ ਅੰਦਰਲੇ (intra) ਤੇ ਅੰਤਰਲੇ (inter) ਵਿਰੋਧਾਂ ਤੋਂ ਮੁਕਤ (ਜੋ ਅਸਲ ਵਿਚ ਨਹੀਂ ਹੈ) ਨਜ਼ਰੀ ਪੈਂਦੀ ਹੈ। ਪ੍ਰੰਤੂ ਆਪਣੇ ਆਰੰਭਲੇ ਦੌਰ ਅਧੀਨ ਇਹ ਆਲੋਚਨਾਤਮਿਕ ਪ੍ਰਵਿਰਤੀ ਪ੍ਰਮੁੱਖ ਰੂਪ ਵਿਚ ਬਹਿਰੰਗ ਤੇ ਅੰਤਰੰਗ ਆਲੋਚਨਾ ਪੱਧਤੀਆਂ ਦੇ ਅੰਦਰਲੇ ਤੇ ਅੰਤਰਲੇ ਵਿਰੋਧਾਂ ਤੇ ਸੰਬਾਦਾਂ ਦੁਆਰਾ ਹੀ ਵਿਕਾਸਸ਼ੀਲ ਰਹਿੰਦੀ ਹੈ। ਇਸ ਵਿਕਾਸ ਅਧੀਨ ਜਿਥੇ ਬਹਿਰੰਗ ਆਲੋਚਨਾ-ਪੱਧਤੀ ਸਾਹਿਤ-ਸਿਰਜਨਾ ਨੂੰ ਸਮਾਜ-ਸਾਪੇਖਕ ਹੋਂਦ ਮੰਨਦੀ ਹੋਈ ਸਮਾਜ ਦੀ ਆਧਾਰ ਤੇ ਪਰ-ਸੰਰਚਨਾ ਦੇ ਵਿਭਿੰਨ ਪੱਖਾਂ ਨੂੰ ਸੁਹਜਾਤਮਿਕ-ਤੱਤਾਂ ਦੇ ਸਮਾਵੇਸ਼ ਦੁਆਰਾ ਅਭਿਵਿਅਕਤੀ ਦੇਣ ਵਾਲੀ ਅਤੇ ਵਰਤਮਾਨ ਦੀਆਂ ਭਵਿੱਖਮੁੱਖੀ ਸੰਭਾਵਨਾਵਾਂ ਨੂੰ ਪਾਠਕ ਸਾਹਮਣੇ ਪੇਸ਼ ਕਰਨ ਵਾਲੀ ਸਿਰਜਨਾ ਸਵੀਕਾਰਦੀ ਪ੍ਰਸੰਗਮੂਲਕ ਪਰਿਪੇਖ ਤਿਆਰ ਕਰਦੀ ਹੈ। ਉਥੇ ਇਸ ਆਲੋਚਨਾ-ਪੱਧਤੀ ਦੇ ਵਿਚਾਰਕ-ਵਿਰੋਧ ਤੇ ਸਿਧਾਂਤਕ-ਮਤਭੇਦ ਵਿਚੋਂ ਉਤਪੰਨ ਹੋਈ ਅੰਤਰੰਗ ਆਲੋਚਨਾ-ਪੱਧਤੀ ਸਾਹਿਤ-ਸਿਰਜਨਾ ਦੀ ਸਮਾਜ ਨਿਰਪੇਖ ਖ਼ੁਦਮੁਖ਼ਤਿਆਰ ਹੋਂਦ ਨੂੰ ਸਵੀਕਾਰਦੀ ਸਾਹਿਤ-ਸਿਰਜਨਾ ਦੇ ਅਰਥਾਂ ਨੂੰ ਅੰਦਰੂਨੀ ਸੰਰਚਨਾ ਵਿਚੋਂ ਨਿਰਧਾਰਨ ਕਰਨ 'ਤੇ ਜ਼ੋਰ ਦਿੰਦੀ ਹੈ। ਇਹ ਆਲੋਚਨਾ-ਪੱਧਤੀ ਪੱਛਮੀ ਭਾਸ਼ਾ-ਵਿਗਿਆਨਿਕ ਮਾਡਲ ਉੱਤੇ ਆਧਾਰਿਤ ਰਚਨਾਕਾਰ ਦੇ ਜੀਵਨਮਈ ਵੇਰਵਿਆਂ ਅਤੇ ਇਤਿਹਾਸਕ ਪਰਿਪੇਖ ਨੂੰ ਪ੍ਰੋਖੇ ਕਰਦੀ ਹੋਈ ਗਲਪ/ਸਾਹਿਤ ਅਧਿਐਨ ਦਾ ਅਜਿਹਾ ਵਿਗਿਆਨਕ-ਸ਼ਾਸਤਰ ਉਸਾਨ ਲਈ ਕਾਰਜਸ਼ੀਲ ਰਹਿੰਦੀ ਹੈ, ਜਿਹੜਾ ਸਮਾਜਿਕ, ਇਤਿਹਾਸਕ, ਸਦਾਚਾਰਕ ਤੇ ਮਨੋਵਿਗਿਆਨਕ ਆਦਿ ਧਾਰਨਾਵਾਂ ਤੋਂ ਮੁਕਤ ਸਾਹਿਤ ਦੀ ਸਾਹਿਤਕਤਾ ਨਾਲ ਸੰਬੰਧਿਤ ਨਿਰੋਲ ਪਾਠਮੂਲਕ ਸਰੋਕਾਰਾਂ ਦਾ ਧਾਰਨੀ ਹੋਵੇ। ਇਸ ਪ੍ਰਕਾਰ ਸਤੱਹੀ ਦ੍ਰਿਸ਼ਟੀ ਤੋਂ ਬਹਿਰੰਗ ਤੇ ਅੰਤਰੰਗ ਆਲੋਚਨਾ-ਪੱਧਤੀਆਂ ਵਿਚਕਾਰ ਗਲਪੀ-ਸਿਰਜਨਾ ਦੀ

ਅਧਿਐਨ ਵਿਧੀ ਤੇ ਦ੍ਰਿਸ਼ਟੀ ਦਾ ਅੰਤਰ ਤੇ ਵਿਰੋਧ ਸਹਿਜ ਭਾਵ ਹੀ ਸਪੱਸ਼ਟ ਹੋ ਜਾਂਦਾ ਹੈ, ਜਿਸ ਨੂੰ ਵਿਸ਼ਲੇਸ਼ਣੀ ਪੰਜਾਬੀ ਆਲੋਚਨਾ ਦੇ ਇਤਿਹਾਸ ਦੇ ਆਰੰਭਲੇ ਦੌਰ ਅਧੀਨ ਪ੍ਰਤੱਖ ਤੇ ਪ੍ਰੋਖ ਰੂਪ ਵਿਚ ਗਤੀਸ਼ੀਲ ਵੇਖਿਆ ਜਾ ਸਕਦਾ ਹੈ।

ਪ੍ਰੰਤੂ ਵਿਸ਼ਵ-ਪੱਧਤੀ ਆਲੋਚਨਾ ਦੇ ਸਮਾਨਾਂਤਰ ਪੰਜਾਬੀ ਗਲਪ-ਆਲੋਚਨਾ ਦੇ ਅੰਤਰਗਤ ਵੀ ਇਨ੍ਹਾਂ ਦੋਹਾਂ ਪਰਸਪਰ ਵਿਰੋਧੀ ਆਲੋਚਨਾ-ਪੱਧਤੀਆਂ ਅਧੀਨ ਸਮਨਿਵੈ ਬਠਾਉਣ ਦਾ ਯਤਨ ਕੀਤਾ ਗਿਆ ਹੈ, ਜਿਸ ਦਾ ਪੰਜਾਬੀ ਗਲਪ-ਆਲੋਚਨਾ ਦੇ ਅੰਤਰਗਤ ਸਰਵ-ਪ੍ਰਥਮ ਸਰੂਪ ਬਹਿਰੰਗ ਤੇ ਅੰਤਰੰਗ ਅਲੋਚਨਾ ਪੱਧਤੀਆਂ ਦੇ ਸੰਬਾਦ ਵਿਚੋਂ ਸਿਧਾਂਤਕ ਤੇ ਵਿਹਾਰਿਕ ਆਧਾਰ ਤਿਆਰ ਕਰਦੀ 'ਰਾਹੀ ਗਲਪ-ਆਲੋਚਨਾ' (***ਪੰਜਾਬੀ ਨਾਵਲ, ਮਸਲੇ ਗਲਪ ਦੇ, ਸਮਾਂ ਤੇ ਸੰਵਾਦ ਤੇ ਜੋਤ ਜੁਗਤ ਦੀ ਬਾਰਤਾ***) ਦੇ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ। ਇਸ ਗਲਪ-ਆਲੋਚਨਾ ਦੀ ਸਭ ਤੋਂ ਵੱਡੀ ਪ੍ਰਾਪਤੀ ਅੰਤਰ-ਸੰਬਾਦ ਦੀ ਪ੍ਰਕਿਰਿਆ ਦੁਆਰਾ ਆਰੰਭਿਕ ਪੰਜਾਬੀ ਮਾਰਕਸਵਾਦੀ-ਆਲੋਚਨਾ ਦੀਆਂ ਵਿਰੋਧਤਾਈਆਂ ਤੇ ਅਪ੍ਰਾਪਤੀਆਂ ਅਤੇ ਸਮਕਾਲੀ ਰੂਪਵਾਦੀ-ਸੰਰਚਨਾਵਾਦੀ ਆਲੋਚਨਾ ਦੀਆਂ ਸੀਮਾਵਾਂ ਤੇ ਸੰਭਾਵਨਾਵਾਂ ਤੋਂ ਸੁਚੇਤ ਗਲਪੀ-ਸਿਰਜਨਾ ਦੇ ਪ੍ਰਕਾਰਜ ਅਤੇ ਰੂਪ ਦੇ ਸੰਮਿਸ਼ਰਤ ਅਧਿਐਨ ਨੂੰ ਮਹੱਤਤਾ ਦੇਣ ਵਿਚ ਨਿਹਿਤ ਹੈ। ਇਸ ਸੰਮਿਸ਼ਰਤ ਸਰੂਪ ਅਧੀਨ ਰਾਹੀ ਗਲਪ-ਆਲੋਚਨਾ ਯਥਾਰਥ-ਬੋਧ ਦੀ ਵਿਗਿਆਨਿਕ ਵਿਧੀ ਨੂੰ ਆਧਾਰ ਰੂਪ ਵਿਚ ਗ੍ਰਹਿਣ ਕਰਦੀ ਹੋਈ ਪੰਜਾਬੀ ਗਲਪੀ-ਟੈਕਸਟ ਦੀ ਮੌਲਿਕਤਾ ਤੇ ਮਹੱਤਤਾ ਨੂੰ ਅੰਤਰ-ਅਨੁਸ਼ਾਸ਼ਨੀ ਪਹੁੰਚ ਵਿਧੀਆਂ ਦੁਆਰਾ ਸਮਝਣ-ਸਮਝਾਉਣ ਦਾ ਯਤਨ ਕਰਦੀ ਹੈ ਅਤੇ ਸਮਾਜ-ਸ਼ਾਸਤਰੀ, ਵਿਧਾ-ਸ਼ਾਸਤਰੀ, ਮਾਨਵ-ਸ਼ਾਸਤਰੀ ਤੇ ਵਿਚਾਰਧਾਰਕ ਆਦਿ ਮਾਡਲਾਂ ਨੂੰ ਆਤਮ-ਸਾਤ ਕਰਕੇ ਨਿਰਯੰਤਰ ਵਿਕਾਸ ਪ੍ਰਕਿਰਿਆ ਅਧੀਨ ਗਿਆਨ-ਸ਼ਾਸਤਰੀ ਰੁਖ਼ ਅਖ਼ਤਿਆਰ ਕਰਦੀ ਹੈ। ਇਸ ਗਿਆਨ-ਸ਼ਾਸਤਰੀ ਰੁਖ਼ ਦੇ ਅੰਤਰਗਤ ਇਹ ਗਲਪ-ਆਲੋਚਨਾ ਉਧਾਰਿਤ ਸਿਧਾਂਤ ਚਿੰਤਨ ਨੂੰ ਅਗਰਭੂਮੀ ਵਿਚ ਕਾਰਜਸ਼ੀਲ ਕਰਨ ਦੇ ਵਿਪਰੀਤ ਮੌਲਿਕ ਸਮਨਿਵੈ ਆਧਾਰਿਤ ਸਿਧਾਂਤ-ਚਿੰਤਨ ਨੂੰ ਪਿਠਭੂਮੀ ਵਿਚ ਗਤੀਸ਼ੀਲਤਾ ਪ੍ਰਦਾਨ ਕਰਨ ਉੱਤੇ ਬਲ ਦਿੰਦੀ ਹੈ। ਇਸ ਕਾਰਨ ਹੀ ਸਮੁੱਚੀ ਰਾਹੀ-ਆਲੋਚਨਾ ਵਿਚ ਉਪਲੱਭਧ ਵਿਕੋਲਿਤਰੇ ਸਿਧਾਂਤ-ਚਿੰਤਨ (ਖ਼ਾਸ ਕਰ *'ਨਾਵਲ ਰੂਪ : ਖ਼ੁਦਮੁਖ਼ਤਾਰੀ ਦੀ ਸਮੱਸਿਆ'* ਮਜ਼ਮੂਨ ਅਧੀਨ) ਦੇ ਅੰਤਰਗਤ ਸਿਧਾਂਤ ਤੇ ਵਿਹਾਰ ਦੇ ਅੰਤਰ ਤਨਾਉ ਤੇ ਟਕਰਾਉ ਨੂੰ ਸੁਲਝਾਉਣ ਤੇ ਸਮਝਾਉ ਦੀ ਮੂਲ ਚਿੰਤਾ ਪ੍ਰਤੱਖ ਜਾਂ ਪ੍ਰੋਖ ਰੂਪ ਵਿਚ ਕਾਰਜਸ਼ੀਲ ਰਹਿੰਦੀ ਹੈ।

ਇਸ ਕਾਰਜਸ਼ੀਲਤਾ ਅਧੀਨ ਰਾਹੀ ਗਲਪ-ਆਲੋਚਨਾ ਸਰਵ-ਪ੍ਰਥਮ ਨਾਵਲ-ਆਲੋਚਨਾ ਦੇ ਖੇਤਰ ਵਿਚ ਗਤੀਸ਼ੀਲ ਹੁੰਦੀ ਹੋਈ ਵਸਤੂ-ਜਗਤ ਤੇ ਨਾਵਲੀ-ਜਗਤ ਦੇ ਦਵੰਦਾਤਮਿਕ ਸੰਬੰਧਾਂ ਨੂੰ ਵੇਖਦੀ ਨਾਵਲੀ-ਜਗਤ ਦੀ ਖ਼ੁਦਮੁਖ਼ਤਾਰ ਹੋਂਦ ਨੂੰ ਤਰਕਪੂਰਨ ਰੂਪ ਵਿਚ ਸਥਾਪਿਤ ਕਰਦੀ ਹੈ। ਇਸ ਪ੍ਰਸੰਗ ਵਿਚ ਰਾਹੀ ਨਾਵਲ-ਆਲੋਚਨਾ ਦਾ ਖ਼ੁਦਮੁਖ਼ਤਾਰੀ ਦਾ ਸੰਕਲਪ ਭਾਸ਼ਾ-ਵਿਗਿਆਨ ਉੱਤੇ ਆਸ਼ਰਿਤ ਰੂਪ-

ਕੇਂਦਰਿਤ ਆਲੋਚਨਾ-ਪੱਧਤੀਆਂ ਦੇ ਨਿਰਪੇਖ ਖ਼ੁਦਮੁਖ਼ਤਾਰੀ ਦੇ ਸੰਕਲਪ ਵਾਂਗ ਬੌਧਿਕ-ਰਹੱਸਵਾਦ ਦੇ ਨੇੜੇ ਨਹੀਂ ਵਿਚਰਦਾ, ਸਗੋਂ ਇਹ ਆਲੋਚਨਾ ਨਾਵਲੀ-ਵੇਰਵਿਆਂ ਦੇ ਸਮਰੂਪ ਵੇਰਵਿਆਂ ਦੀ ਵਸਤੂ-ਜਗਤ ਵਿਚਲੀ ਤਲਾਸ਼ ਨੂੰ ਅਸੰਭਵ ਕਿਆਸ ਕਰਦੀ ਹੋਈ ਨਾਵਲੀ-ਜਗਤ ਨੂੰ ਆਤਮ (subject) ਤੇ ਅਨਾਤਮ (object) ਦੇ ਦਵੰਦਾਤਮਿਕ ਸੰਬੰਧਾਂ ਵਿਚੋਂ ਉਪਜੇ ਅਨੁਭਵ ਦੇ ਕਲਾਤਮਿਕ ਰੂਪਾਂਤ੍ਰਣ ਦੁਆਰਾ ਅਸਤਿਤਵ ਵਿਚ ਆਇਆ ਪ੍ਰਾਰੂਪ ਸਵੀਕਾਰਦੀ ਹੈ। ਨਾਵਲੀ-ਜਗਤ ਦਾ ਇਹ ਅਸਤਿਤਵੀ ਪ੍ਰਾਰੂਪ ਰਾਹੀ ਨਾਵਲ-ਆਲੋਚਨਾ ਅਨੁਸਾਰ ਵਸਤੂ-ਜਗਤ ਨਾਲ ਸੰਬੰਧ ਰੱਖਦਾ ਹੋਇਆ ਵੀ ਰਚਨਾਕਾਰ ਦੀਆਂ ਰਚਨਾਤਮਿਕ-ਲੋੜਾਂ ਵਿਚੋਂ ਗੁਜਰ ਕੇ ਵਸਤੂ-ਜਗਤ ਪ੍ਰਤੀ ਨਵੀਨ ਦ੍ਰਿਸ਼ਟੀਕੋਣ ਦਾ ਸੰਚਾਲਨ ਕਰਦਾ ਹੈ ਅਤੇ ਆਪਣੇ ਕਲਾਤਮਿਕ-ਪੱਧਰ ਅਨੁਸਾਰ ਵਿਸ਼ੇਸ਼ ਵਿਧੀ, ਦ੍ਰਿਸ਼ਟੀ ਤੇ ਸੰਦਰਭ ਦੁਆਰਾ ਸਾਪੇਖ-ਖ਼ੁਦਮੁਖ਼ਤਾਰੀ ਦਾ ਧਾਰਨੀ ਬਣਦਾ ਹੈ।

> *ਪਹਿਲਾ ਕਾਰਨ ਤਾਂ ਇਹ ਹੈ ਕਿ ਹਰ ਨਾਵਲਕਾਰ ਆਪਣੀ ਪਾਤਰ-ਰਚਨਾ ਵਿਚ ਵਸਤੂ-ਜਗਤ ਵਿਚ ਪ੍ਰਾਪਤ ਪ੍ਰਾਰੂਪਾਂ ਤੋਂ ਪ੍ਰੇਰਿਤ ਹੋ ਕਿ ਵੀ ਨਾਵਲੀ ਪੱਧਰ ਉੱਤੇ ਆਪਣੇ ਵਿਸ਼ੇਸ਼ ਕਲਾਤਮਕ ਵਿਵੇਕ ਦੀਆਂ ਲੋੜਾਂ ਦੀ ਪੂਰਤੀ ਲਈ ਉਨ੍ਹਾਂ ਵਿਚ ਕੁਛ ਵਾਧੇ-ਘਾਟੇ ਵੀ ਕਰਦਾ ਹੈ। ਦੂਜੇ, ਜੇ ਉਹ ਸਚੇਤ ਪੱਧਰ ਉੱਤੇ ਅਜਿਹਾ ਵਾਧਾ-ਘਾਟਾ ਨਾ ਵੀ ਕਰਨਾ ਚਾਹੇ ਤਾਂ ਵੀ ਸਾਦੇ ਤੋਂ ਸਾਦੇ ਮਨੁੱਖ ਦੀ ਜ਼ਿੰਦਗੀ ਵੀ ਏਨੀ ਜਟਿਲ ਹੁੰਦੀ ਹੈ ਕਿ ਉਸ ਦੇ ਸਾਰੇ ਅਤੇ ਸਾਰੀਆਂ ਸੰਭਾਵਨਾਵਾਂ ਨੂੰ ਸਿਰਜ ਸਕਣਾ ਵੈਸੇ ਹੀ ਕਿਸੇ ਨਾਵਲਕਾਰ ਲਈ ਸੰਭਵ ਨਹੀਂ ਹੁੰਦਾ।........ਤੀਜਾ, ਜੇ ਇਨ੍ਹਾਂ ਸਮੱਸਿਆਵਾਂ ਦੇ ਬਾਵਜੂਦ ਕਿਸੇ ਨਾਵਲੀ ਪਾਤਰ ਦਾ ਵਾਸਤਵਿਕ ਪ੍ਰਾਰੂਪ ਮਿਲ ਵੀ ਜਾਂਵੇ ਤਾਂ ਇਕ ਚੀਜ਼ ਫਿਰ ਵੀ ਗੁੰਮ ਹੋਵੇਗੀ ਤੇ ਉਹ ਹੈ ਸੰਦਰਭ।*[1]

ਇਸ ਕਾਰਨ ਹੀ ਵਿਚਾਰਧਾਰਕ ਪੱਧਰ ’ਤੇ ਰਾਹੀ ਨਾਵਲ-ਆਲੋਚਨਾ ਦਾ ਖ਼ੁਦਮੁਖ਼ਤਾਰੀ ਦਾ ਸੰਕਲਪ ਸਥਾਪਤੀਮੂਲਕ ਰੂਪ-ਕੇਂਦਰਿਤ ਆਲੋਚਨਾ-ਪੱਧਤੀਆਂ ਉੱਤੇ ਪ੍ਰੋਖ ਕਿੰਤੂ ਕਰਦਾ ਹੋਇਆ ਯਥਾਰਥ-ਬੋਧ ਦੀ ਵਿਗਿਆਨਿਕ-ਵਿਧੀ ਅਧੀਨ ਨਾਵਲੀ-ਜਗਤ ਤੇ ਵਸਤੂ-ਜਗਤ ਵਿਚਕਾਰ ਸੰਖੇਪਤਾ ਦੇ ਸੰਬੰਧਾਂ ਨੂੰ ਸਵੀਕਾਰਦਾ ਹੈ ਅਤੇ ਇਸ ਸੰਬੰਧ ਦੀ ਸਾਰਥਕਤਾ ਨਾਵਲੀ-ਜਗਤ ਵਿਚਲੇ ਵੇਰਵਿਆਂ ਦੀ ਵਸਤੂ-ਜਗਤ ਵਿਚਲੀ ਹੋਂਦ ਜਾਂ ਅਣਹੋਂਦ ਉੱਤੇ ਨਿਰਭਰ ਕਰਨ ਦੀ ਬਜਾਇ ਨਾਵਲੀ-ਜਗਤ ਦੇ ਉਸ ਵਿਸ਼ੇਸ਼ ‘ਰਚਨਾਤਮਿਕ-ਵਿਵੇਕ’ ਦੀ ਤਰਕਪੂਰਤਾ ਵਿਚ ਨਿਹਿਤ ਹੁੰਦੀ ਹੈ ਜਿਹੜਾ ਨਾਵਲੀ-ਜਗਤ ਤੇ ਵਸਤੂ-ਜਗਤ ਦੇ ਸਮਰੂਪ ਹੋਣ ਦਾ ਭਰਮ-ਸਿਰਜਦਾ ਹੈ।

ਪ੍ਰੰਤੂ ਧਿਆਨਯੋਗ ਨੁਕਤਾ ਇਹ ਹੈ ਕਿ ਵਸਤੂ-ਜਗਤ ਉਤਪਾਦਨ ਤੇ ਪੁਨਰ-ਉਤਪਾਦਨ ਦੀ ਪ੍ਰਕਿਰਿਆ ਅਧੀਨ ਮਨੁੱਖੀ ਅਮਲ ਤੇ ਚੇਤਨਾ ਦੇ ਪਰਸਪਰ ਸੰਬੰਧਾਂ ਦੁਆਰਾ ਸਦਾ ਗਤੀਸ਼ੀਲ ਰਹਿੰਦਾ ਹੈ ਅਤੇ ਪਰਤਵੇਂ ਰੂਪ ਵਿਚ ਮਨੁੱਖੀ-ਚੇਤਨਾ ਨੂੰ

ਪ੍ਰਭਾਵਿਤ ਕਰਦਾ ਹੋਇਆ ਸਮਾਜਿਕ-ਪ੍ਰਤੀਮਾਨਾਂ ਵਿਚਲੀ ਤਬਦੀਲੀ ਦਾ ਕਾਰਨ ਬਣਦਾ ਹੈ। ਇਸ ਤਬਦੀਲੀ ਸਦਕਾ ਨਾਵਲੀ-ਸਿਰਜਨਾ ਵਿਚਲੇ ਰਚਨਾਤਮਿਕ-ਵਿਵੇਕ ਦੀ ਤਰਕਪੂਰਨਤਾ ਦੇ ਪ੍ਰਤੀਮਾਨ ਵੀ ਮਨੁੱਖੀ-ਚੇਤਨਾ ਦੇ ਵਿਕਾਸ ਅਨੁਸਾਰ ਸਹਿਭਾਵ ਹੀ ਤਬਦੀਲ ਹੁੰਦੇ ਜਾਂਦੇ ਹਨ, ਜਿਸ ਕਾਰਨ ਇਕ ਵਿਸ਼ੇਸ਼ ਸਮੇਂ ਤੇ ਸਥਾਨ ਵਿਚ ਤਰਕਪੂਰਨ ਤੇ ਸੰਭਾਵੀ ਪ੍ਰਤੀਤ ਹੁੰਦੀ ਸਥਿਤੀ ਪਰਿਵਰਤਤ ਹੋਈਆਂ ਸਮਾਜਕ/ਭੌਤਿਕ ਪ੍ਰਸਥਿਤੀਆਂ ਅਧੀਨ ਅਣਹੋਣੀ/ਅਸੰਭਵ ਪ੍ਰਤੀਤ ਹੋਣ ਲੱਗਦੀ ਹੈ। ਇਸ ਲਈ ਨਾਵਲੀ-ਸਿਰਜਨਾ ਦੇ ਯਥਾਰਥਕ ਤੇ ਸੰਭਾਵੀ ਹੋਣ ਦੇ ਗੁਣਾਂ ਨੂੰ ਕੇਵਲ ਉਸੇ ਵਿਸ਼ੇਸ਼ ਸਮੇਂ ਤੇ ਸਥਾਨ ਦੇ ਸਥਾਪਿਤ ਮਾਪਦੰਡਾਂ/ਪ੍ਰਤੀਮਾਨਾਂ ਦੁਆਰਾ ਹੀ ਸਮਝਿਆ ਤੇ ਸਮਝਾਇਆ ਜਾ ਸਕਦਾ, ਜਿਨ੍ਹਾਂ ਵਿਸ਼ੇਸ਼ ਮਾਪਦੰਡਾਂ/ਪ੍ਰਤੀਮਾਨਾਂ ਵਿਚੋਂ ਨਾਵਲੀ-ਸਿਰਜਨਾ ਨੇ ਸਾਰਥਕ ਤੇ ਮੰਨਣਯੋਗ ਹੋਂਦ ਗ੍ਰਹਿਣ ਕੀਤੀ ਹੁੰਦੀ ਹੈ। ਇਸ ਪ੍ਰਸੰਗ ਵਿਚ ਰਾਹੀ ਨਾਵਲ-ਆਲੋਚਨਾ ਸਿਧਾਂਤਕ ਪੱਧਰ ’ਤੇ (ਵਿਹਾਰਿਕ ਪੱਧਰ ’ਤੇ ਨਹੀਂ) ਆਧੁਨਿਕ-ਚੇਤਨਾ ਦਾ ਨਿਰੂਪਣ ਕਰਦੀ ਹੋਈ ਪੁਰਾਣੀ ਤੇ ਸਮਾਂ ਵਿਹਾ ਚੁੱਕੀ ਚੇਤਨਾ ਅਤੇ ਚੇਤਨਾ-ਰੂਪਾਂ ਦੀ ਤਤਕਾਲੀ ਸਥਿਤੀਆਂ/ਪ੍ਰਸਥਿਤੀਆਂ ਦੇ ਅਨੁਰੂਪ ਉਨ੍ਹਾਂ ਦੇ ਸੰਭਾਵੀ ਗੁਣ ਦੀ ਤਤਕਾਲੀ ਸਾਰਥਕਤਾ ਤੇ ਸੰਭਾਵਨਾ ਨੂੰ ਸਵੀਕਾਰਨ ਤੋਂ ਗੁਰੇਜ਼ ਕਰਦੀ ਨਜ਼ਰੀ ਪੈਂਦੀ ਹੈ। ਜਿਵੇਂ :-

> *ਮਿਥ ਕਥਾ, ਮਹਾਂਕਾਵਿ, ਰੁਮਾਂਸ ਕਥਾ, ਬੀਰ ਕਥਾ ਜਾਂ ਜਨਮਸਾਖੀਆਂ ਆਦਿ ਵਰਗੇ ਪੁਰਾਣੇ ਰੂਪਾਂ ਨੂੰ ਸੰਭਾਵ ਜਾਂ ਸੰਭਾਵਿਤਾ ਦੇ ਨਿਯਮ ਦੀ ਲੋੜ ਨਹੀਂ ਸੀ। ਉਹ ਆਪੋ-ਆਪਣੇ ਖਾਸੇ ਅਨੁਸਾਰ ਇਸ ਨਿਯਮ ਨੂੰ ਤੋੜਦੇ ਹਨ। ਉਨ੍ਹਾਂ ਦੇ ਪਛਾਣ-ਚਿੰਨ੍ਹ ਇਸ ਨਿਯਮ ਨੂੰ ਤੋੜਨ ਦੀਆਂ ਵਿਸ਼ੇਸ਼ ਨੀਤੀਆਂ ਵਿਚ ਹੀ ਮਿਲਣਗੇ।*[2]

ਇਸ ਗੁਰੇਜ਼ ਅਧੀਨ ਰਾਹੀ ਨਾਵਲ-ਆਲੋਚਨਾ ਇਸ ਨੁਕਤੇ ਨੂੰ ਪ੍ਰੋਖੇ ਕਰ ਜਾਂਦੀ ਹੈ ਕਿ ਤਤਕਾਲੀਨ ਸਮੇਂ ਤੇ ਸਥਾਨ ਵਿਚ ਪਾਠਕ/ਸ੍ਰੋਤੇ ਲਈ ਗਲਪੀ-ਸਿਰਜਨਾ ਦੇ ਰਚਨਾਤਮਿਕ-ਵਿਵੇਕ ਦੀ ਤਰਕਪੂਰਨਤਾ ਦਾ ਆਧਾਰ ਸਮਕਾਲੀ ਤੱਥਾਂ (facts) ਦੀ ਬਜਾਇ ਤਤਕਾਲੀਨ ਯੁੱਗ-ਦ੍ਰਿਸ਼ਟੀ ਦੇ ਅਨੁਰੂਪ ਸੱਚ ਦੀ ਪੇਸ਼ਕਾਰੀ ਉਤੇ ਨਿਰਭਰ ਕਰਦਾ ਹੈ। ਇਸ ਕਾਰਨ ਮਿੱਥ, ਮਹਾਂਕਾਵਿ ਤੇ ਰੁਮਾਂਸ ਆਦਿ ਗਲਪੀ-ਸਿਰਜਨਾਵਾਂ ਵੀ ਸੰਬੰਧਿਤ ਯੁੱਗ ਅਧੀਨ ਸੰਭਾਵਿਤਾ ਦੇ ਪੈਰਾਮੀਟਰ ਅਧੀਨ ਹੀ ਵਿਚਰਦੀਆਂ ਸੰਬੰਧਿਤ ਯੁੱਗ ਅਧੀਨ ਮੰਨਣਯੋਗਤਾ ਦਾ ਦਰਜਾ ਰੱਖਦੀਆਂ ਹਨ। ਪ੍ਰੰਤੂ ਇਸ ਦੇ ਬਾਵਜੂਦ ਰਾਹੀ ਨਾਵਲ-ਆਲੋਚਨਾ ਦੀ ਇਸ ਸੰਦਰਭ ਵਿਚ ਵੱਡੀ ਪ੍ਰਾਪਤੀ ਨਾਵਲੀ-ਸਿਰਜਨਾ ਤੇ ਪੂਰਵਵਰਤੀ ਗਲਪੀ-ਸਿਰਜਨਾਵਾਂ ਦੇ ਅੰਤਰ-ਪਾਠੀ (inter-texuality) ਸੰਬੰਧਾਂ ਨੂੰ ਪਹਿਚਾਣਕੇ ਅਤੇ ਨਾਵਲੀ-ਸਿਰਜਨਾ ਅਧੀਨ ਮਿੱਥਾਂ ਤੇ ਆਦਰਸ਼ਾਂ ਦੇ ਨਿਰੂਪਣ ਨੂੰ ਯਥਾਰਥਵਾਦੀ-ਦ੍ਰਿਸ਼ਟੀ ਨਾਲ ਪਹਿਚਾਣ ਵਿਚ ਨਿਹਿਤ ਜ਼ਰੂਰ ਹੈ।

ਇਸ ਤੋਂ ਇਲਾਵਾ ਰਾਹੀ ਨਾਵਲ-ਆਲੋਚਨਾ ਦਾ ਇਕ ਬੁਨਿਆਦੀ ਸਰੋਕਾਰ

ਨਾਵਲੀ-ਸਿਰਜਨਾ ਨੂੰ ਵਿਧਾਗਤ ਜ਼ਾਵੀਏ ਤੋਂ ਵੇਖਣ ਨਾਲ ਸੰਬੰਧਿਤ ਹੈ। ਇਸ ਅਧੀਨ ਰਾਹੀ ਨਾਵਲ-ਆਲੋਚਨਾ ਨਾਵਲੀ-ਸਿਰਜਨਾ ਨੂੰ ਆਲੋਚਨਾਤਮਿਕ-ਯਥਾਰਥਵਾਦੀ ਨਜ਼ਰੀਏ ਤੋਂ ਵੇਖਦੀ ਇਸਨੂੰ ਮਨੁੱਖੀ-ਜੀਵਨ ਦੀ ਤ੍ਰਾਸਦਿਕ ਸਥਿਤੀ/ਪ੍ਰਸਥਿਤੀਆਂ ਨੂੰ ਅਭਿਵਿਅਕਤ ਕਰਨ ਵਾਲਾ 'ਵਿਡੰਬਨਾਗਤ' (ironic mode) ਰੂਪ ਕਿਆਸ ਕਰਦੀ ਹੈ। ਭਾਵੇਂ ਰਾਹੀ ਨਾਵਲ-ਆਲੋਚਨਾ ਨਾਵਲੀ-ਰੂਪ ਦੀ ਇਸ ਵਿਧਾਗਤ ਵਿਸ਼ੇਸ਼ਤਾ ਨੂੰ ਆਪਣੀ ਬਹੁ-ਭਾਸ਼ਾਈ ਸਮਰੱਥਾ ਦੁਆਰਾ ਪੱਛਮੀ ਸਿਧਾਂਤਕਾਰ ਪਾਸੋਂ ਗ੍ਰਹਿਣ ਕਰਦੀ ਹੈ, ਪਰ ਇਸ ਸੰਦਰਭ ਵਿਚ ਇਸ ਨਾਵਲ-ਆਲੋਚਨਾ ਦੀ ਮੌਲਿਕਤਾ ਵਿਡੰਬਨਾ ਦੇ ਤੱਤ ਨੂੰ ਪੰਜਾਬੀ ਨਾਵਲੀ-ਪਰੰਪਰਾ ਉੱਤੇ ਆਰੋਪਿਤ (applicative) ਕਰਨ ਦੀ ਬਜਾਇ ਨਿਗਮਨਾਤਮਕ (deductive mothod) ਵਿਧੀ ਦੁਆਰਾ ਇਸ ਤੱਤ ਨੂੰ ਪੰਜਾਬੀ ਨਾਵਲੀ-ਪਰੰਪਰਾ ਵਿਚੋਂ ਤਲਾਸ਼ਣ ਵਿਚ ਮੌਜੂਦ ਹੈ। ਜਿਸ ਦਾ ਮੂਲ ਪ੍ਰਯੋਜਨ ਵਸਤੂ-ਪ੍ਰਾਰੂਪਾਂ ਉੱਤੇ ਕਿੰਤੂ ਕਰਕੇ ਮਨੁੱਖੀ-ਚੇਤਨਾ ਨੂੰ ਸਕਾਰਾਤਮਿਕ ਗਿਆਨ ਦੇ ਲੜ ਲਾਉਣਾ ਹੁੰਦਾ ਹੈ। ਦਰਅਸਲ ਰਾਹੀ ਨਾਵਲ-ਆਲੋਚਨਾ ਦੇ ਅੰਤਰਗਤ 'ਵਿਡੰਬਨਾ-ਤੱਤ' ਦਾ ਪ੍ਰਯੋਗ ਅਜਿਹੇ ਸੰਕਲਪ ਵਜੋਂ ਹੋਇਆ ਹੈ ਜਿਹੜਾ ਇਕਮਾਤਰ ਨਾਵਲੀ-ਸਿਰਜਨਾ ਦੀ ਵਿਧਾਗਤ ਵਿਸ਼ੇਸ਼ਤਾ ਦਾ ਹੀ ਲਖਾਇਕ ਨਹੀਂ ਸਗੋਂ ਇਸ ਦੇ ਵਸਤੂ-ਪ੍ਰਾਰੂਪਾਂ ਨਾਲ ਜੁੜਨ ਦਾ ਵੀ ਪ੍ਰਤੀਕ ਹੈ। ਕਿਉਂਕਿ ਰਾਹੀ ਨਾਵਲ-ਆਲੋਚਨਾ ਅਨੁਸਾਰ ਨਾਵਲੀ-ਸਿਰਜਨਾ ਦੀ ਮੂਲ ਵਿਧਾਗਤ ਪਹਿਚਾਣ 'ਵਿਡੰਬਨਾ' ਦੀ ਪ੍ਰਸਤੁਤੀ ਦੀ ਸਾਰਥਕਤਾ ਇਕ ਪਾਸੇ ਨਾਵਲੀ-ਪ੍ਰਾਰੂਪ ਅਧੀਨ ਮਿੱਥਾਂ/ਆਦਰਸ਼ਾਂ ਨੂੰ ਵਾਸਤਵਿਕਤਾ ਦੇ ਸੰਦਰਭ ਵਿਚ ਪਹਿਚਾਨਕੇ ਇਨ੍ਹਾਂ ਵਿਚਲੇ ਤਨਾਉ ਨੂੰ ਉਜਾਗਰ ਕਰਨ ਦੇ ਕਾਰਜ ਵਿਚ ਮੌਜੂਦ ਹੈ ਅਤੇ ਦੂਜੇ ਪਾਸੇ ਇਸ ਦੀ ਸਾਰਥਕਤਾ ਵਿਦਮਾਨ ਵਸਤੂ-ਜਗਤ ਦੀ ਮਿੱਥਕ-ਵਿਵਸਥਾ ਬਾਰੇ 'ਕਿੰਤੂ' ਦੇ ਰੂਪ ਵਿਚ ਗਿਆਨ ਪ੍ਰਦਾਨ ਕਰਕੇ ਮਿੱਥ-ਵਿਸਿਰਜਨ (demythification) ਦੇ ਕਾਰਜ ਵਿਚ ਲੁਪਤ ਹੈ। ਜਿਹੜਾ ਮਿੱਥ-ਵਿਸਿਰਜਕ ਗਿਆਨ ਅਸੰਤੁਲਿਤ ਮਿੱਥਕ ਮੰਡੀ-ਸਮਾਜ ਦੇ ਮਨੁੱਖ ਦੀ ਸੁਪਨ-ਪੂਰਤੀ ਅਤੇ ਸਥਿਤੀਆਂ ਦੀ ਕਠੋਰਤਾ ਨਾਲ ਟਕਰਾਕੇ ਵਿਖੰਡਤ ਹੋਈ ਵਾਸਤਵਿਕ-ਪ੍ਰਾਪਤੀ ਵਿਚਲੇ ਤਨਾਉ ਦੇ ਕਾਰਨਾਂ ਨਾਲ ਸੰਬੰਧਿਤ ਹੈ। ਇਸ ਤਰ੍ਹਾਂ ਰਾਹੀ ਨਾਵਲ-ਆਲੋਚਨਾ ਦੇ ਅੰਤਰਗਤ ਵਿਡੰਬਨਾ ਦਾ ਤੱਤ ਵਸਤੂ-ਰੂਪ ਵਿਚ ਸਮਾਜਿਕ-ਹੋਂਦ ਨਾਲ ਅਤੇ ਪ੍ਰਕ੍ਰਿਆ-ਰੂਪ ਵਿਚ ਨਾਵਲੀ-ਜਗਤ ਨਾਲ ਸੰਬੰਧਿਤ ਹੁੰਦਾ ਹੋਇਆ ਵਸਤੂ-ਜਗਤ ਨੂੰ ਸਮਝਣ ਦੀ ਦ੍ਰਿਸ਼ਟੀ ਤੇ ਨਾਵਲੀ-ਜਗਤ ਨੂੰ ਚਿਤਰਨ ਦੀ ਵਿਧੀ ਵਜੋਂ ਸਾਕਾਰ ਹੁੰਦਾ ਹੈ ਅਤੇ ਨਾਲ ਹੀ ਨਾਵਲੀ-ਜਗਤ ਤੇ ਵਸਤੂ-ਜਗਤ ਦੇ ਦਵੰਦਾਤਮਿਕ ਸੰਬੰਧਾਂ ਨੂੰ ਉਜਾਗਰ ਕਰਦਾ ਹੈ। ਪ੍ਰੰਤੂ ਸਮੱਸਿਆ ਇਹ ਹੈ ਕਿ ਵਿਚਾਰਧਾਰਕ ਪੱਧਰ 'ਤੇ ਰਾਹੀ ਨਾਵਲ-ਆਲੋਚਨਾ ਅਧੀਨ ਵਿਡੰਬਨਾ-ਤੱਤ ਦੀ ਪ੍ਰਸਤੁਤੀ ਇਕਮਾਤਰ ਆਲੋਚਨਾਤਮਿਕ-ਯਥਾਰਥਵਾਦ ਦੇ ਘੇਰੇ ਦੇ ਅੰਤਰਗਤ ਹੀ ਕਾਰਜਸ਼ੀਲ ਰਹਿੰਦੀ ਹੈ, ਜਿਸ ਕਾਰਨ ਰਾਹੀ ਨਾਵਲ-ਆਲੋਚਨਾ ਵਸਤੂ-ਜਗਤ ਦੇ ਅੰਤਰ-ਵਿਰੋਧਾਂ ਤੇ ਤਨਾਵਾਂ

ਦੇ ਸਮਾਧਾਨ ਲਈ ਕਿਸੇ ਪ੍ਰਕਾਰ ਦੇ ਸੰਭਾਵੀ ਵਿਕਾਸਮੂਲਕ-ਪਰਿਵਰਤਨ ਦੀ ਚੇਤਨਾ ਨਾਲ ਪ੍ਰਤੱਖ ਰੂਪ ਵਿਚ ਸੰਬੰਧਿਤ ਹੋਣ ਦੀ ਬਜਾਇ ਨਾਵਲੀ-ਜਗਤ ਦੀਆਂ ਕਲਾਤਮਿਕ ਰੀਤੀਆਂ ਅਧੀਨ ਰੂਪਾਂਤ੍ਰਤ-ਯਥਾਰਥ ਵਿਚੋਂ ਮਨੁੱਖ-ਹਿਤੈਸ਼ੀ ਡੂੰਘੀ ਮਾਨਵੀ ਅਕਾਂਖਿਆ ਜਾਂ ਸੁਪਨੇ ਦੇ ਪ੍ਰਗਤੀਸ਼ੀਲ ਅੰਸ਼ਾਂ ਨੂੰ ਤਲਾਸ਼ਣ ਤੱਕ ਹੀ ਸੀਮਿਤ ਰਹਿ ਜਾਂਦੀ ਹੈ, ਜੋ ਇਸ ਆਲੋਚਨਾ ਦੇ ਸੁਚੇਤ (ਜੋ ਅਚੇਤ ਪੱਧਰ 'ਤੇ ਸੰਭਵ ਨਹੀਂ) ਵਿਚਾਰਧਾਰਕ ਪ੍ਰਤਿਬੱਧਤਾ ਤੋਂ ਨਿਰਪੇਖ ਰਹਿਣ ਦਾ ਹੀ ਪਰਿਮਾਣ ਹੈ ।

ਪ੍ਰੰਤੂ ਇਹ ਨੁਕਤਾ ਵਿਚਾਰਨਯੋਗ ਹੈ ਕਿ ਸੁਚੇਤ ਵਿਚਾਰਧਾਰਕ ਪ੍ਰਤਿਬੱਧਤਾ ਤੋਂ ਨਿਰਲੇਪਤਾ ਦਾ ਇਹ ਨੁਕਤਾ ਰਾਹੀ ਨਾਵਲ-ਆਲੋਚਨਾ ਨੂੰ ਵਧੇਰੇ ਸੰਤੁਲਿਤ ਤੇ ਸਪੱਸ਼ਟ ਧਰਾਤਲ ਉੱਤੇ ਲੈ ਜਾਂਦਾ ਹੈ। ਕਿਉਂਕਿ ਜਦੋਂ ਰਚਨਾ-ਦ੍ਰਿਸ਼ਟੀ ਦੇ ਮਾਧਿਅਮ ਦੁਆਰਾ ਵਿਚਾਰਧਾਰਾ ਨਾਵਲੀ-ਸਿਰਜਨਾ ਵਿਚ ਪ੍ਰਵੇਸ਼ ਕਰਦੀ ਹੈ ਤਾਂ ਉਸ ਅਧੀਨ ਇਕ ਖਾਲੀ-ਸਥਾਨ (absence) ਪ੍ਰਗਟ ਹੋ ਜਾਂਦਾ ਹੈ (ਕਿਉਂਕਿ ਕਿਸੇ ਨਾਵਲੀ-ਸਿਰਜਨਾ ਵਿਚ ਰਚਨਾਕਾਰ ਦੀ ਵਿਚਾਰਧਾਰਕ ਰਚਨਾ-ਦ੍ਰਿਸ਼ਟੀ ਦੀ ਚੋਣ ਦੁਆਰਾ ਪ੍ਰਵੇਸ਼ ਪਾਉਂਦਾ ਵਾਸਤਵਿਕ-ਪ੍ਰਾਰੂਪ ਦੇ ਕੁਝ ਅੰਸ਼ ਪ੍ਰਤੀਕੂਲ ਹੋਣ ਕਾਰਨ ਨਾਵਲੀ-ਸਿਰਜਨਾ 'ਚੋਂ ਗ਼ੈਰ-ਹਾਜ਼ਰ ਰਹਿੰਦੇ ਹਨ)। ਰਚਨਾਕਾਰ ਭਾਵੇਂ ਇਨ੍ਹਾਂ ਵਿਰੋਧਾਂ ਨੂੰ ਵੱਖਰਾ ਕਰਨ ਦੀ ਚੇਸ਼ਟਾ ਕਰਦਾ ਹੈ, ਪਰ ਫਿਰ ਵੀ ਕੁਝ-ਨ-ਕੁਝ ਭਿੰਨਤਾ ਅਜਿਹੀ ਅਵੱਸ਼ ਰਹਿ ਜਾਂਦੀ ਹੈ, ਜਿਹੜੀ ਖ਼ੁਦ ਵਿਚਾਰਧਾਰਾ ਦੀ ਉਪਜ ਹੁੰਦਾ ਹੈ ਕਿਉਂਜੋ ਕੁਝ ਕਹਿਣ ਲਈ ਅਜਿਹੇ 'ਬਹੁਤ ਕੁਝ' ਦੀ ਅਣਦੇਖੀ ਕਰਨੀ ਪੈਂਦੀ ਹੈ ਜੋ ਕਿਹਾ ਨਹੀਂ ਜਾ ਸਕਦਾ ਹੈ।[3] ਇਸ ਲਈ ਇਕ ਪ੍ਰਮਾਣਿਕ ਆਲੋਚਨਾਤਮਿਕ-ਕਾਰਜ ਲਈ ਨਾਵਲੀ-ਸਿਰਜਨਾ ਵਿਚ ਬਿੰਬਾਂ ਦੀ ਭਾਸ਼ਾ ਦੁਆਰਾ ਸੰਚਾਲਿਤ 'ਕਿਹਾ' ਤੇ 'ਅਣਕਿਹਾ' ਵਿਰੋਧ ਤੇ ਸਹਿਯੋਗ ਦੇ ਸੰਬੰਧਾਂ ਵਿਚ ਬੱਝੇ ਮਹੱਤਤਾ ਦੇ ਧਾਰਨੀ ਹੁੰਦੇ ਹਨ ਅਤੇ ਇਸ ਮਹੱਤਤਾ ਦੀ ਪਹਿਚਾਣ ਦਾ ਸੰਤੁਲਿਤ ਤੇ ਸਾਰਥਕ ਆਧਾਰ ਨਿਰਸੰਦੇਹ, ਬੰਧ-ਸਿਸਟਮ ਵਾਲੀ ਆਲੋਚਨਾ-ਦ੍ਰਿਸ਼ਟੀ (ਜੋ ਖੁਦ ਇਕ ਨਿਸ਼ਚਿਤ ਦਿਸ਼ਾ ਵੱਲ ਚਲਦੀ ਹੋਈ 'ਖਾਲੀ ਸਥਾਨ' ਦੀ ਸ਼ਿਕਾਰ ਹੁੰਦੀ ਹੈ) ਦੇ ਮੁਕਾਬਲੇ ਖੁੱਲੇ-ਅੰਤ (open ended) ਵਾਲੀ ਦ੍ਰਿਸ਼ਟੀ ਦੁਆਰਾ ਹੀ ਤਿਆਰ ਕੀਤਾ ਜਾ ਸਕਦਾ ਹੈ। ਇਸ ਆਧਾਰ ਨੂੰ ਰਾਹੀ ਨਾਵਲ-ਆਲੋਚਨਾ ਸੁਚੇਤ ਵਿਚਾਧਾਰਕ ਪ੍ਰਤਿਬੱਧਤਾ ਤੋਂ ਨਿਰਲੇਪ ਰਹਿਕੇ ਨਾਵਲੀ-ਸਿਰਜਨਾ ਦੇ ਅਧਿਐਨ ਲਈ ਬਹਿਰੰਗ ਤੇ ਅੰਤਰੰਗ ਆਲੋਚਨਾ-ਦ੍ਰਿਸ਼ਟੀ ਦੇ ਸਮਨਿਵੈ ਦੁਆਰਾ ਤਿਆਰ ਕਰਦੀ ਹੈ ਅਤੇ ਨਾਵਲੀ-ਸਿਰਜਨਾ ਵਿਚ 'ਕਹੇ' ਅਤੇ 'ਅਣਕਹੇ' ਦੇ ਦਵੰਦਾਤਮਿਕ ਸੰਬੰਧਾਂ ਦੀ ਮਹੀਨ ਅਤੇ ਤਾਰਕਿਕ ਪਹਿਚਾਣ ਵੱਲ ਅਗ੍ਰਸਰ ਹੁੰਦੀ ਹੈ। ਇਸ ਪਹਿਚਾਣ ਅਧੀਨ ਇਹ ਆਲੋਚਨਾ ਪਹਿਲਾਂ ਨਾਵਲੀ-ਸਿਰਜਨਾ ਦੇ ਥੀਮਿਕ ਵਿਸ਼ਲੇਸ਼ਣ ਦੁਆਰਾ ਉਸਦੇ ਵਿਧਾਗਤ, ਕਲਾਤਮਿਕ, ਸਮਾਜਕ, ਸੰਸਕ੍ਰਿਤਕ ਤੇ ਇਤਿਹਾਸਕ ਆਦਿ ਤੱਥਾਂ ਦੇ ਚੇਤਨ (ਪਾਠ) ਨੂੰ ਸਥਾਪਿਤ ਕਰਦੀ ਹੈ ਅਤੇ ਪਿਛੋਂ ਇਨ੍ਹਾਂ ਸਥਾਪਿਤ-ਤੱਥਾਂ ਨਾਲ ਸੰਬੰਧਿਤ ਅਵਚੇਤਨ (ਪ੍ਰਸੰਗ) ਨੂੰ ਅਗਰਭੂਮਿਤ ਕਰਨ ਵੱਲ ਰੁਚਿਤ ਹੁੰਦੀ ਹੈ। ਇਸ ਦੇ ਅੰਤਰਗਤ ਰਾਹੀ

ਨਾਵਲ-ਆਲੋਚਨਾ ਆਪਣੇ ਵਿਸ਼ਲੇਸ਼ਣੀ ਤੇ ਮੁੱਲਾਂਕਣੀ ਕਾਰਜ ਦਾ ਆਰੰਭ ਨਾਵਲੀ-ਸਿਰਜਨਾ ਦੇ ਚੇਤਨ ਤੋਂ ਅਵਚੇਤਨ ਅਰਥਾਤ ਪਾਠ ਤੋਂ ਪ੍ਰਸੰਗ ਵੱਲ ਚੱਲਦੀ ਹੋਈ ਕਿਸੇ ਪੂਰਵ ਨਿਸ਼ਚਿਤ ਸਿਧਾਂਤਕ-ਮਾਡਲ ਨੂੰ ਬਾਹਰੋਂ ਆਰੋਪਿਤ ਕਰਨ ਵਾਲੇ ਉਨ੍ਹਾਂ ਸਿਧਾਂਤਕ ਉਲਾਰਾਂ ਤੇ ਵਿਹਾਰਕ ਸਮੱਸਿਆਵਾਂ ਤੋਂ ਨਿਰਲੇਪ ਰਹਿੰਦੀ ਹੈ, ਜਿਹੜੀਆਂ ਪੂਰਵ-ਰਾਹੀ ਪੰਜਾਬੀ ਨਾਵਲ-ਆਲੋਚਨਾ ਨੂੰ ਮਕਾਨਕੀ ਰੂਪ ਦੇਣ ਲਈ ਕਾਰਜਸ਼ੀਲ ਸਨ। ਇਸ ਪ੍ਰਕਾਰ ਰਾਹੀ ਨਾਵਲ-ਆਲੋਚਨਾ ਦਾ ਸਮਨਿਵੈ ਆਧਾਰਿਤ ਅਧਿਐਨ-ਮਾਡਲ ਇਸ ਆਲੋਚਨਾ ਨੂੰ ਨਾਵਲੀ-ਸਿਰਜਨਾ ਦੇ ਸਤੱਹੀ ਅਰਥਾਂ ਤੱਕ ਹੀ ਸੀਮਿਤ ਕਰਨ ਦੀ ਬਜਾਇ ਵਿਹਾਰਿਕ ਪੱਧਰ 'ਤੇ ਨਾਵਲੀ-ਸਿਰਜਨਾ ਦੇ ਸ਼ਿਲਪ-ਵਿਧਾਨ ਵਿਚ ਲੁਪਤ ਗਹਿਨ ਅਰਥਾਂ ਦੀ ਪਹਿਚਾਣ ਲੈ ਜਾਂਦਾ ਹੋਇਆ ਨਾਵਲੀ-ਸਿਰਜਨਾ ਦੇ ਬਹੁਅਰਥੀ ਸੁਭਾਅ ਬਾਰੇ ਗਿਆਨ ਦੇਣ ਦੇ ਨਾਲ-ਨਾਲ, ਇਸ ਵਿਚਲੀਆਂ ਖ਼ਾਮੋਸ਼ੀਆਂ ਨੂੰ ਜ਼ੁਬਾਨ ਦਿੰਦਾ ਨਾਵਲੀ-ਸਿਰਜਨਾ ਦੇ ਥੀਮਿਕ ਤੇ ਵਿਚਾਰਧਾਰਾਕ ਪ੍ਰਕਾਰਜ ਦੇ ਅੰਤਰ-ਸੰਬੰਧਾਂ ਤੇ ਸੰਵਾਦਾਂ ਨੂੰ ਪਹਿਚਾਣ ਤੱਕ ਲੈ ਪੁੱਜਦਾ ਹੈ।

ਇਸ ਪਹਿਚਾਣ ਦਾ ਪ੍ਰਮਾਣਿਕ ਸਰੂਪ ਰਾਹੀ ਨਾਵਲ-ਆਲੋਚਨਾ ਲਈ ਕੇਵਲ ਉਹੀ ਹੈ ਜਿਸ ਅਧੀਨ ਰਚਨਾਕਾਰ ਨਾਵਲੀ-ਸਿਰਜਨਾ ਅਧੀਨ ਲੁਪਤ ਤਰੀਕੇ ਨਾਲ ਵਿਦਮਾਨ ਰਹਿੰਦਾ ਹੋਇਆ ਗਲਪੀ-ਬਿੰਬ ਅਤੇ ਪਾਤਰਾਂ ਦੇ ਅਸਤਿਤਵ ਨੂੰ ਸੁਰੱਖਿਅਤ ਰੱਖਕੇ ਵਸਤੂ-ਦ੍ਰਿਸ਼ਟੀ ਨੂੰ ਰਚਨਾਤਮਿਕ-ਵਿਵੇਕ ਅਧੀਨ ਰੂਪਾਂਤ੍ਰਤ ਕਰਦਾ ਹੈ। ਅਜਿਹਾ ਕਰਨਾ ਕਿਸੇ ਰਚਨਾਕਾਰ ਲਈ ਤਦ ਹੀ ਸੰਭਵ ਹੁੰਦਾ ਹੈ ਜਦੋਂ ਰਚਨਾਕਾਰ ਮਹਿਦੂਦ-ਚੇਤਨਾ ਦੀ ਮਹੱਤਤਾ ਨੂੰ ਸਵੀਕਾਰਦਾ ਹੋਇਆ ਘਟਨਾਵਾਂ ਨੂੰ ਦੱਸਣ (telling) ਦੀ ਥਾਂ ਦਿਖਾਉਣ (showing) ਦੀ ਨਾਟਕੀ-ਜੁਗਤ ਦਾ ਪ੍ਰਯੋਗ ਕਰਦਾ ਹੈ ਅਤੇ ਵਰਨਣ ਨੂੰ ਬਿਰਤਾਂਤ ਦਾ ਸਹਾਇਕ ਬਣਾਕੇ ਪੇਸ਼ ਕਰਦਾ ਪਾਠਕ ਦੇ ਵਿਵੇਕ ਅਤੇ ਰਚਨਾਤਮਿਕ-ਸ਼ਕਤੀ ਦੀ ਸਮਰੱਥਾ ਉੱਤੇ ਵਿਸ਼ਵਾਸ ਪ੍ਰਗਟਾਉਂਦਾ ਹੈ।

> *ਗਲਪਕਾਰ ਅਗਰਭੂਮੀ ਵਿਚ ਸੂਤਰਧਾਰ ਦੀ ਬੇਲੋੜੀ ਭੂਮਿਕਾ ਨਿਭਾਉਣ ਦੀ ਬੇਸਬਰੀ ਦਿਵਾਏਗਾ ਤਾਂ ਸੰਭਵ ਹੀ ਇਕ ਐਸੀ ਸੰਰਚਨਾ ਬਣ ਸਕਦੀ ਹੈ ਜਿਸ ਦੀ ਤਹਿ ਵਿਚ ਸੂਰਤਧਾਰ ਦੇ ਕਥਨਾਂ ਤੋਂ ਬਿਲਕੁਲ ਵਿਰੋਧੀ ਅਰਥ ਸੰਰਚਨਾ ਦੀ ਹੇਠਲੀ ਤਹਿ ਵਿਚੋਂ ਲਾਵੇ ਵਾਂਗੂੰ ਫੁੱਟ ਸਕਦੇ ਹਨ। ਐਸੀ ਸਥਿਤੀ ਦੁਆਰਾ ਬਣਿਆ ਅੰਤਰ-ਵਿਰੋਧ ਸੂਰਤਧਾਰ ਦੇ ਪ੍ਰਵਚਨ ਨੂੰ ਘੁਣ ਵਾਂਗ ਅੰਦਰੋਂ ਹੀ ਖਾ ਸਕਦਾ ਹੈ।*[4]

ਇਸ ਕਾਰਨ ਹੀ ਰਾਹੀ ਨਾਵਲ-ਆਲੋਚਨਾ ਨਾਵਲੀ-ਸਿਰਜਨਾ ਦੀ ਭਾਸ਼ਾ ਨੂੰ (ਡੋਰਥੀ ਵਾਨ ਗ੍ਰੈਂਟ ਦੇ ਹਵਾਲੇ ਨਾਲ) 'ਬਿੰਬਾਂ ਦੀ ਭਾਸ਼ਾ' ਦੀ ਆਖਦੀ ਹੋਈ ਇਸ ਦੇ ਅਧਿਐਨ ਲਈ 'ਪੜ੍ਹਤਮੁੱਖੀ' ਰੁਖ਼ ਅਪਣਾਉਂਦੀ ਪਾਠ ਵਿਚਲੇ ਬਿਰਤਾਂਤ ਦੀ ਵਿਆਖਿਆ ਤੇ ਵਿਸ਼ਲੇਸ਼ਣ ਕਰਦੀ ਹੈ। ਅਜਿਹਾ ਕਰਦੇ ਸਮੇਂ ਰਾਹੀ ਨਾਵਲ-ਆਲੋਚਨਾ ਸਰਵ-ਪ੍ਰਥਮ ਨਾਵਲੀ-ਰੂਪ ਦੀਆਂ ਰਚਨਾਤਮਿਕ ਰੀਤੀਆਂ ਦਾ ਅਧਿਐਨ ਕਰਦੀ

ਰਚਨਾ ਦਾ ਨਾਵਲੀ-ਪਰੰਪਰਾ ਅਧੀਨ ਅੰਤਰ-ਪਾਠੀ ਸੰਬੰਧਾਂ ਰਾਹੀਂ ਸਥਾਨ ਅਤੇ ਰਚਨਾ ਦੇ ਰਚਨਾ-ਦ੍ਰਿਸ਼ਟੀ ਦੇ ਸਰੋਕਾਰਾਂ ਨੂੰ ਉਜਾਗਰ ਕਰਦੀ ਹੈ ਅਤੇ ਨਾਲ ਹੀ ਹੋਰਨਾਂ ਆਲੋਚਕਾਂ ਦੀਆਂ ਸੰਬੰਧਿਤ ਰਚਨਾ ਬਾਰੇ ਸਥਾਪਿਤ ਧਾਰਨਾਵਾਂ ਨਾਲ ਵੀ ਸੰਵਾਦ ਦਾ ਰਿਸ਼ਤਾ ਸਥਾਪਿਤ ਕਰਦੀ ਹੈ। ਜਿਸ ਦੀ ਧੁਨੀ ਨਾਵਲੀ-ਪਰੰਪਰਾ ਦੇ ਅੰਤਰਗਤ ਮੌਜੂਦ ਕਈਆਂ ਭ੍ਰਾਂਤੀਆਂ ਨੂੰ ਦਰੁਸਤ ਕਰਨ ਦਾ ਸਿਧਾਂਤਕ ਯਤਨ ਵੀ ਕਰਦੀ ਹੈ।

ਰਾਹੀ ਨਾਵਲ-ਆਲੋਚਨਾ ਦੀ ਇਹ ਸਿਧਾਂਤਕ-ਚੇਤਨਾ, ਨਿਰਵਿਵਾਦ, ਵਿਸ਼ਵ-ਪੱਧਰੀ ਗਲਪ-ਸ਼ਾਸਤਰੀਆਂ ਦੇ ਉਨ੍ਹਾਂ ਸੰਕਲਪਾਂ ਉੱਤੇ ਆਸ਼ਰਿਤ ਹੈ ਜਿਨ੍ਹਾਂ ਰਾਹੀਂ ਉਨ੍ਹਾਂ ਵਿਦਵਾਨਾਂ ਨੇ ਗਲਪੀ-ਸਿਰਜਨਾ ਅਧੀਨ ਕਾਰਜਸ਼ੀਲ ਲੁਪਤ 'ਆਮ' ਨੇਮਾਂ ਦਾ ਸੁਚੇਤ, ਸੰਗਠਿਤ ਤੇ ਸੀਮਾਬੱਧ ਪ੍ਰਬੰਧ ਦਾ ਨਿਰਮਾਣ ਕਰਦਿਆਂ ਨਾਵਲੀ-ਸਿਰਜਨਾ ਦੀ ਸਮਝ ਤਿਆਰ ਕਰਨ ਦਾ ਕਾਰਜ ਕੀਤਾ ਹੈ। ਇਨ੍ਹਾਂ ਵਿਦਵਾਨਾਂ ਵਿਚੋਂ ਰਾਹੀ ਨਾਵਲ-ਆਲੋਚਨਾ ਇਆਨ ਵਾਟ, ਡੋਰਥੀ ਵਾਨ ਗ੍ਰੈਂਟ, ਮਾਰਕ ਸ਼ੋਰਰ, ਜਾਰਜ ਲੁਕਾਚ ਤੇ ਮਿਸ਼ਾਇਲ ਬਾਖ਼ਤੀਨ ਦੇ ਕ੍ਰਮਾਵਾਰ ਯਥਾਰਕ-ਵਿਧਾ, ਵਿਅਕਤੀਕਰਨ ਤੇ ਪ੍ਰਤੀਨਿਧੀਕਰਨ, ਅਮਿੱਥੀਕਰਨ, ਪਾਤਰ-ਪੌੜੀ ਤੇ ਸੰਬਾਦ ਦੇ ਸੰਕਲਪਾਂ ਤੇ ਸਿਧਾਂਤਾਂ ਨੂੰ ਗ੍ਰਹਿਣ ਕੀਤਾ ਹੈ। ਇਸ ਪ੍ਰਸੰਗ ਵਿਚ ਰਾਹੀ ਨਾਵਲ-ਆਲੋਚਨਾ ਦੀ ਅਹਿਮ ਪ੍ਰਾਪਤੀ ਇਨ੍ਹਾਂ ਸੰਕਲਪਾਂ ਨੂੰ ਜਜ਼ਬ ਕਰੇ ਪੰਜਾਬੀ ਨਾਵਲੀ-ਪਾਠਾਂ ਵਿਸ਼ੇਸ਼ ਸੰਦਰਭ ਵਿਚ ਸਰਲ ਤੇ ਸਪੱਸ਼ਟ ਆਲੋਚਨਾਤਮਿਕ ਭਾਸ਼ਾ ਨਾਲ ਸਮਝਣ ਅਤੇ ਇਨ੍ਹਾਂ ਸੰਕਲਪਾਂ ਤੇ ਸਿਧਾਂਤਾਂ ਦੇ ਅੰਤਰ-ਸੰਬੰਧਾਂ ਤੇ ਅੰਤਰ-ਵਿਰੋਧਾਂ ਦੀਆਂ ਕਨਸੋਈਆਂ ਨੂੰ ਸਮਝਣਯੋਗ ਬਣਾਉਣ ਦੀ ਵਿਧੀ ਵਿਚ ਨਿਹਿਤ ਹੈ। ਪ੍ਰੰਤੂ ਇਸ ਸੰਦਰਭ ਵਿਚ ਸਮੱਸਿਆ ਇਹ ਹੈ ਕਿ ਇਨ੍ਹਾਂ ਸੰਕਲਪਾਂ ਤੇ ਸਿਧਾਂਤਾਂ ਨੂੰ ਸਪੱਸ਼ਟ ਕਰਨ ਦੇ ਮੋਹ ਅਧੀਨ ਰਾਹੀ ਨਾਵਲ-ਆਲੋਚਨਾ ਕਈ ਵਾਰ ਦੋਹਰਾਮੂਲਕ ਪ੍ਰਵਿਰਤੀ ਦੀ ਧਾਰਨੀ ਹੋ ਜਾਂਦੀ ਹੈ ਅਤੇ ਇਕੋ ਪੰਜਾਬੀ ਨਾਵਲੀ-ਪਾਠਾਂ ਨੂੰ ਮਿਸਾਲ ਵਜੋਂ ਚੁਣਨ ਦੇ ਦੋਹਰਾਉ ਤੋਂ ਮੁਕਤ ਨਹੀਂ ਰਹਿੰਦੀ, ਜਿਸ ਕਾਰਨ ਹੀ ਪੰਜਾਬੀ ਨਾਵਲੀ-ਪਾਠਾਂ ਦੀ ਵਿਆਖਿਆ, ਵਿਸ਼ਲੇਸ਼ਣ ਤੇ ਮੁਲਾਂਕਣ ਦਾ ਦੋਹਰਾਉ ਇਸ ਆਲੋਚਨਾ ਅਧੀਨ ਕਈ ਪੱਧਰਾਂ ਉੱਤੇ ਕਾਰਜਸ਼ੀਲ ਦ੍ਰਿਸ਼ਟੀਗੋਚਰ ਹੁੰਦਾ ਹੈ।

ਪ੍ਰੰਤੂ ਇਸ ਦੇ ਬਾਵਜੂਦ ਵੀ ਰਾਹੀ ਨਾਵਲ-ਆਲੋਚਨਾ ਆਪਣੀ ਅੰਤਰ-ਅਨੁਸ਼ਾਸਨੀ ਵਿਧੀ ਦੁਆਰਾ ਨਾਵਲੀ-ਸਿਰਜਨਾ ਵਿਚਲੀ ਬਣਤਰ ਤੇ ਬੁਣਤਰ ਅਧੀਨ ਕਾਰਜਸ਼ੀਲ ਰਚਨਾਤਮਿਕ ਨੇਮਾਂ ਨੂੰ ਪਹਿਚਾਣਦੀ ਹੈ ਅਤੇ ਆਪਣੀ ਵਿਸ਼ੇਸ਼ ਰਚਨਾਤਮਿਕ ਸ਼ੈਲੀ ਰਾਹੀਂ ਪੰਜਾਬੀ ਨਾਵਲੀ-ਸ਼ਾਸਤਰ ਨੂੰ ਸਿਸਟਿਮਕ ਢਾਂਚੇ 'ਤੇ ਉਸਾਰਨ ਦਾ ਯਤਨ ਕਰਦੀ ਹੈ। ਇਸ ਯਤਨ ਅਧੀਨ ਰਾਹੀ ਨਾਵਲ-ਆਲੋਚਨਾ ਅੰਤਰ-ਅਨੁਸ਼ਾਸਨੀ ਪਹੁੰਚ ਦੇ ਆਧਾਰ 'ਤੇ ਆਪਣੇ ਸਿਧਾਂਤਕ-ਮਾਡਲ ਦਾ ਨਿਰੂਪਣ ਕਰਦੀ ਹੋਈ ਨਾਵਲੀ-ਸਿਰਜਨਾ ਨੂੰ ਵਿਧਾਗਤ ਨਜ਼ਰੀਏ ਤੋਂ ਅਜਿਹਾ ਖੁੱਲ੍ਹੇ-ਡੁੱਲ੍ਹੇ ਗਦਾਤਮਿਕ-ਬਿਰਤਾਂਤਕ ਰੂਪਾਕਾਰ ਸਵੀਕਾਰਦੀ ਹੈ, ਜਿਹੜਾ ਵਿਡੰਬਨਾ ਦੇ ਜ਼ਾਵੀਏ ਤੋਂ

ਵਸਤੂ-ਪ੍ਰਰੂਪ ਦੇ ਵਿਭਿੰਨ ਪੱਖਾਂ ਨੂੰ ਉਨ੍ਹਾਂ ਦੀ ਵਿਸ਼ਾਲਤਾ ਤੇ ਸਮੁੱਚਤਾ ਵਿਚ ਪੁਨਰ-ਸਿਰਜਤ ਕਰਦਾ ਹੋਇਆ ਵਸਤੂ-ਪ੍ਰਰੂਪ ਪ੍ਰਤੀ ਨਵੀਨ ਸਮਝ ਪੈਦਾ ਕਰਦਾ ਹੈ ਅਤੇ ਆਪਣੇ ਰਚਨਾਤਮਿਕ-ਵਿਧਾਨ ਦੀਆਂ ਵਿਸ਼ੇਸ਼ਤਾਵਾਂ ਅਧੀਨ ਸਾਪੇਖ-ਖ਼ੁਦਮੁਖ਼ਤਾਰੀ ਦਾ ਧਾਰਨੀ ਹੁੰਦਾ ਹੈ।

ਇਸ ਨਾਵਲ-ਆਲੋਚਨਾ ਦੇ ਨਾਲ ਹੀ ਰਾਹੀ ਗਲਪ-ਆਲੋਚਨਾ ਦਾ ਦੂਜਾ ਪਸਾਰ ਕਹਾਣੀ ਆਲੋਚਨਾ ਨਾਲ ਸੰਬੰਧਿਤ ਹੈ, ਜਿਸ ਅਧੀਨ ਰਾਹੀ ਕਹਾਣੀ-ਆਲੋਚਨਾ ਕਹਾਣੀ-ਸਿਰਜਨਾ ਦੀ ਹੋਂਦ-ਵਿਧੀ ਤੇ ਪ੍ਰਗਟਾਉ ਵਿਧੀ ਨੂੰ ਕਹਾਣੀ-ਸਿਰਜਨਾ ਦੇ ਅਕਾਰ ਵਿਚ ਨਿਹਿਤ ਕਰਨ ਦੀ ਬਜਾਇ ਉਨ੍ਹਾਂ ਵਿਸ਼ੇਸ਼ ਰੂਪਾਗਤ-ਵਿਸ਼ੇਸ਼ਤਾਵਾਂ ਰਾਹੀਂ ਵੇਖਦੀ ਹੈ, ਜਿਹੜੀਆਂ ਕਹਾਣੀ-ਸਿਰਜਨਾ ਦੇ "ਨੂੰ ਸਾਹਿਤ ਦੇ ਹੋਰ ਰੂਪਾਂ ਨਾਲੋਂ ਨਿਖੇੜਦੀਆਂ ਤੇ ਵੱਖਰੀ ਤੇ ਸੁਤੰਤਰ ਹੋਂਦ ਪ੍ਰਦਾਨ ਕਰਦੀਆਂ ਹਨ।"[5] ਪ੍ਰੰਤੂ ਇਸ ਦੇ ਬਾਵਜੂਦ ਰਾਹੀ ਕਹਾਣੀ-ਆਲੋਚਨਾ ਕਹਾਣੀ-ਸਿਰਜਨਾ ਦੀ ਸਭ ਤੋਂ ਮਹੱਤਵਪੂਰਨ ਰੂਪਾਗਤ-ਵਿਸ਼ੇਸ਼ਤਾ ਇਸ ਦੇ ਨਿੱਕੇ ਹੋਣ ਵਿਚ ਹੀ ਨਿਹਿਤ ਕਰਦੀ ਹੈ, ਜਿਹੜਾ ਨਿੱਕਾਪਨ ਨਿਰਸੰਦੇਹ ਕਹਾਣੀ-ਸਿਰਜਨਾ ਦੇ ਆਕਾਰ ਉਤੇ ਆਧਾਰਿਤ ਨਹੀਂ ਸਗੋਂ ਇਸ ਵਿਚਲੀ ਵਸਤੂ ਦੀ ਸੰਕੁਚਿਤ ਪੇਸ਼ਕਾਰੀ 'ਤੇ ਨਿਰਭਰ ਹੈ। ਇਸ ਪ੍ਰਸਤੁਤੀ ਲਈ ਕਹਾਣੀ-ਸਿਰਜਨਾ ਦੀਆਂ ਰੂਪਾਗਤ-ਸੀਮਾਵਾਂ ਅਨੁਸਾਰ ਵਸਤੂ ਦੀ ਪ੍ਰਸਤੁਤੀ ਵਿਆਖਿਆ, ਉਪਦੇਸ਼ ਜਾਂ ਵਰਨਣ ਦੀ ਬਜਾਇ ਇਕ ਵਿਸ਼ੇਸ਼ ਪ੍ਰਕਾਰ ਦੇ ਕਲਾਤਮਿਕ ਸੰਜਮ 'ਤੇ ਨਿਰਭਰ ਕਰਦੀ ਹੈ, ਜਿਸ ਵਿਚ ਸੰਖੇਪਤਾ ਤੇ ਸੰਕੇਤਕਤਾ ਦੇ ਗੁਣ ਦੀ ਮੌਜੂਦਗੀ ਹੁੰਦੀ ਹੈ। ਇਹ ਸੰਖੇਪਤਾ ਤੇ ਸੰਕੇਤਕਤਾ ਦਾ ਇਹ ਗੁਣ ਹੀ ਰਾਹੀ ਕਹਾਣੀ-ਆਲੋਚਨਾ ਲਈ ਕਹਾਣੀ ਦੀ ਵਿਧਾਮੂਲਕ ਵਿਲੱਖਣਤਾ ਤੇ ਪਹਿਚਾਣ ਨੂੰ ਸਥਾਪਿਤ ਕਰਨ ਵਾਲਾ ਤੱਤ ਹੈ। ਇਸ ਕਾਰਨ ਹੀ ਰਾਹੀ ਕਹਾਣੀ-ਆਲੋਚਨਾ ਕਹਾਣੀ ਵਿਚ ਬਿਰਤਾਂਤ ਦੀ ਪ੍ਰਸਤੁਤੀ ਲਈ ਵਰਨਣ/ਵਿਆਖਿਆ ਦੇ ਅਧਿਕ ਪ੍ਰਯੋਗ ਦੀ ਮਨਾਹੀ ਨੂੰ ਲਾਗੂ ਕਰਦੀ ਹੈ, ਜਿਹੜੀ ਵਰਨਣ/ਵਿਆਖਿਆ ਦੀ ਵਰਜਣਾ ਕਹਾਣੀ ਨੂੰ ਆਪਣੇ ਮਨੋਰਥ-ਪੂਰਤੀ ਲਈ ਆਦੇਸ਼ ਦੀ ਥਾਂ ਸੁਝਾਉ ਦੇਣ ਦਾ ਪੈਂਤੜਾ ਅਪਣਾਉਣ ਲਈ ਮਜਬੂਰ ਕਰਦੀ ਕਹਾਣੀ ਨੂੰ ਆਪਣੇ 'ਨਾਮ' ਤੇ 'ਆਕਾਰ' ਵਾਲੇ ਪ੍ਰਾਚੀਨ ਰੂਪਾਕਾਰਾਂ ਨਾਲੋਂ ਨਿਖੇੜ ਹੈ।

> *ਇਸ (ਕਹਾਣੀ) ਦਾ ਢੰਗ ਸੂਖ਼ਮ ਇਸ਼ਾਰੇ ਦਾ ਹੈ। ਨਿੱਕੀ ਕਹਾਣੀ ਵਿਚ ਕਿਸੇ ਉਚੇਚੀ ਵਿਆਖਿਆ, ਉਪਦੇਸ਼, ਪ੍ਰਚਾਰ ਜਾਂ ਸਿੱਖਿਆ ਲਈ ਕੋਈ ਥਾਂ ਨਹੀਂ। ਇਸ ਦੀ ਪ੍ਰਗਟਾਉ-ਵਿਧੀ ਵਿਚ ਇਕ ਕਿਸਮ ਦਾ ਕਲਾਤਮਕ ਸੰਜਮ ਦਰਕਾਰ ਹੈ। ਗੱਲ ਥੋੜੀ ਕਹੀ ਜਾਂਦੀ ਹੈ ਪਰ ਇਹ ਥੋੜ੍ਹੀ ਗੱਲ ਨਾਲ ਵੀ ਪਾਠਕ ਦੀ ਸੋਚ ਨੂੰ ਇਕ ਵੱਡੀ ਜੁੰਬਿਸ਼ ਮਿਲਦੀ ਹੈ.....ਨਿੱਕੀ ਕਹਾਣੀ ਆਧੁਨਿਕ ਪਾਠਕ ਨੂੰ ਇਕ ਸਿਆਣਾ ਤੇ ਸੋਚਵਾਨ ਵਿਅਕਤੀ ਮੰਨਦੀ ਹੈ। ਇਸ ਲਈ ਇਹ ਉਸ ਨਾਲ ਆਦੇਸ਼ ਦੀ ਜ਼ੁਬਾਨ ਵਿਚ ਨਹੀਂ ਸੁਝਾਅ ਦੀ ਜ਼ੁਬਾਨ ਵਿਚ ਗੱਲ ਕਰਦੀ ਹੈ।[6]*

ਇਸ ਤੋਂ ਇਲਾਵਾ ਰਾਹੀ ਕਹਾਣੀ-ਆਲੋਚਨਾ ਅਨੁਸਾਰ ਕਹਾਣੀ ਦੇ ਸੰਖੇਪਤਾ ਤੇ ਸੰਕੇਤਕਤਾ ਦੇ ਗੁਣ ਕਹਾਣੀ-ਸਿਰਜਨਾ ਨੂੰ ਬਹੁ-ਪਾਸਾਰੀ ਦੀ ਥਾਂ ਬਹੁ-ਪਰਤੀ (ਜਦੋਂ ਕਿ ਨਾਵਲੀ-ਸੰਗਠਨ ਵਿਚ ਪਰਤ ਦੇ ਨਾਲ-ਨਾਲ ਇਤਿਹਾਸਕ ਪਾਸਾਰ ਵੀ ਸ਼ਾਮਿਲ ਹੁੰਦੇ ਹਨ) ਬਣਾਉਂਦੇ ਹਨ। ਰਾਹੀ ਕਹਾਣੀ-ਆਲੋਚਨਾ ਲਈ ਇਸ ਪ੍ਰਕਾਰ ਦੀ ਬਹੁ-ਪਰਤੀ ਸੰਰਚਨਾ ਦਾ ਆਧਾਰ ਵਿਸ਼ੇਸ਼ ਪ੍ਰਕਾਰ ਦੀ ਵਿਅੰਜਨਾਤਮਿਕ ਭਾਸ਼ਾ ਹੈ, ਜਿਹੜੀ ਸਮਾਜਕ-ਯਥਾਰਥ ਦੀ ਭ੍ਰਮਕ ਵਿਵਸਥਾ ਨੂੰ ਵਿਅੰਗ, ਕਟਾਕਸ਼, ਕੋਮਲਤਾ ਆਦਿ ਦੇ ਉਪਕਰਣਾਂ ਨਾਲ ਆਪਣਾ ਨਿਸ਼ਾਨਾ ਬਣਾਉਂਦੀ ਹੈ ਅਤੇ ਵਿਧੀ ਦੇ ਪੱਧਰ ’ਤੇ ਪ੍ਰਾਚੀਨ ਕਥਾਵਾਂ ਵਾਂਗ ਬਿਰਤਾਂਤ ਦਾ ਬਿਆਨ ਕਰਨ ਦੀ ਬਜਾਇ ਬਿਰਤਾਂਤ ਦਾ ਸਿਰਜਨ ਕਰਦੀ ਬਿਰਤਾਂਤ ਨੂੰ ਦੱਸਦੀ ਨਹੀਂ ਸਗੋਂ ਵਿਖਾਉਣ ਦਾ ਯਤਨ ਕਰਦੀ ਹੈ। ਇਸ ਯਤਨ ਕਾਰਨ ਹੀ ਰਾਹੀ ਕਹਾਣੀ-ਆਲੋਚਨਾ ਦੇ ਸਿਧਾਂਤਕ ਧਰਾਲਤ ਉੱਤੇ ਕਹਾਣੀ-ਸਿਰਜਨਾ ਆਧੁਨਿਕ ਕਹਾਣੀ-ਰੂਪ ਨਾ ਤਾਂ ਨਾਵਲ ਦਾ ਛੋਟਾ ਰੂਪ ਹੈ ਤੇ ਨਾ ਹੀ ਨਿਰੋਲ ਪ੍ਰਾਚੀਨ ਕਥਾ-ਰੂਪਾਂ ਦਾ ਵਿਕਸਿਤ ਰੂਪ, ਸਗੋਂ ਕਹਾਣੀ ਆਧੁਨਿਕ ਸੰਵੇਦਨਾ ਦੇ ਅਧੀਨ ਵਿਕਸਤ ਹੋਇਆ ਰੂਪਾਕਾਰ ਹੈ, ਜਿਸ ਦੀ ਆਧੁਨਿਕ ਕਾਲ ਵਿਚ ਹੋਂਦ ਸੰਖੇਪਤਾ ਤੇ ਸੰਕੇਤਕਤਾ ਦੇ ਗੁਣ ਅਧੀਨ ਲੁਪਤ ਹੈ ਅਤੇ ਜੋ ਮਨੁੱਖੀ ਤਨਾਉ/ਟਕਰਾਉ ਨੂੰ ਵਿਡੰਬਨਾ ਦੇ ਜ਼ਾਬੀਏ ਤੋਂ ਚਿਤਰਦਾ, ਇਤਿਹਾਸ ਪਾਸਾਰਾਂ ਵਿਚ ਜਾਣ ਤੋਂ ਗੁਰੇਜ਼ ਕਰਦਾ ਹੈ।

ਇਸ ਪ੍ਰਕਾਰ ਰਾਹੀ ਗਲਪ-ਆਲੋਚਨਾ ਦਾ ਇਹ ਸੰਪੇਖ ਅਧਿਐਨ ਦਰਸਾਉਂਦਾ ਹੈ ਕਿ ਰਾਹੀ ਗਲਪ-ਆਲੋਚਨਾ ਆਪਣੀ ਅੰਤਰ-ਅਨੁਸ਼ਾਸਨੀ ਵਿਧੀ ਦੁਆਰਾ ਗਲਪੀ-ਸਿਰਜਨਾ ਵਿਚਲੀ ਬਣਤਰ ਤੇ ਬੁਣਤਰ ਅਧੀਨ ਕਾਰਜਸ਼ੀਲ ਰਚਨਾਤਮਿਕ ਨੇਮਾਂ ਨੂੰ ਪਹਿਚਾਣਦੀ ਹੈ ਅਤੇ ਆਪਣੀ ਵਿਸ਼ੇਸ਼ ਰਚਨਾਤਮਿਕ ਸ਼ੈਲੀ ਰਾਹੀਂ ਪੰਜਾਬੀ ਗਲਪੀ-ਸ਼ਾਸਤਰ ਨੂੰ ਸਿਸਟਿਮਕ ਢਾਂਚੇ ’ਤੇ ਉਸਾਰਨ ਦਾ ਯਤਨ ਕਰਦੀ ਹੈ। ਪ੍ਰੰਤੂ ਇਸ ਯਤਨ ਦੇ ਸਮਾਨਾਂਤਰ ਪੰਜਾਬੀ ਗਲਪ-ਆਲੋਚਨਾ ਦੇ ਖੇਤਰ ਦੀ ਦੂਜੀ ਮਹੱਤਵਪੂਰਨ ਪ੍ਰਾਪਤੀ ਵਿਨੋਦ ਗਲਪ-ਆਲੋਚਨਾ ਗਲਪੀ-ਸਿਰਜਨਾ ਨੂੰ ਰਚਨਾ-ਵਸਤੂ, ਰਚਨਾ-ਦ੍ਰਿਸ਼ਟੀ ਤੇ ਰਚਨਾ-ਵਿਧੀ ਦੇ ਤ੍ਰੈਮੁੱਖੀ ਸੰਕਲਪ ਦੇ ਆਧਾਰ ’ਤੇ ਸ਼੍ਰੇਣੀਗਤ-ਸਮਾਜ ਵਿਚਲੇ ਅੰਤਰ ਵਿਰੋਧਾਂ, ਤਨਾਵਾਂ ਤੇ ਟਕਰਾਵਾਂ ਨੂੰ ਪੇਸ਼ ਕਰਨ ਵਾਲਾ ਰੂਪ ਸਵੀਕਾਰਦੀ ਹੈ, ਜਿਸ ਦਾ ਅਧਿਐਨ ਵਿਨੋਦ ਗਲਪ-ਆਲੋਚਨਾ ਆਪਣੀ ਸੁਹਜ ਤੇ ਸਮਾਜ ਸ਼ਾਸਤਰ ਦੇ ਸਮਨਿਵੈ ਵਿਚੋਂ ਅਰਜਿਤ ਕੀਤੀ ਵਿਧੀ ਤੇ ਸੰਤੁਲਿਤ ਮਾਰਕਸਵਾਦੀ ਦ੍ਰਿਸ਼ਟੀ ਦੁਆਰਾ ਕਰਦੀ ਹੈ ਅਤੇ ਪਾਠ ਤੇ ਪ੍ਰਸੰਗ ਦੇ ਅੰਤਰਲੇ ਤੇ ਅੰਦਰਲੇ ਸੰਬੰਧਾਂ/ਵਿਰੋਧਾਂ ਨੂੰ ਪਹਿਚਾਣਦੀ ਹੈ। ਇਨ੍ਹਾਂ ਦੋਹਾਂ ਨਾਵਲੀ-ਮਾਡਲਾਂ ਵਿਚੋਂ ਵਿਨੋਦ ਗਲਪ-ਆਲੋਚਨਾ ਬਾਹਰਮੁੱਖੀ ਗਲਪੀ-ਮਾਡਲ ਵਜੋਂ ਅਤੇ ਰਾਹੀ ਗਲਪ-ਆਲੋਚਨਾ ਦੀ ਅੰਤਰ-ਅਨੁਸ਼ਾਸਨੀ ਗਲਪੀ-ਮਾਡਲ ਵਜੋਂ ਪੰਜਾਬੀ ਗਲਪ-ਆਲੋਚਨਾ ਅਧੀਨ ਵਿਚ ਵਿਸ਼ੇਸ਼ ਸਥਾਨ ਦੀਆਂ ਧਾਰਨੀ ਹਨ, ਜਿਨ੍ਹਾਂ ਦੇ ਗਲਪੀ-ਸਿਧਾਂਤਾਂ ਵਿਚਕਾਰ ਵਿਰੋਧ ਦੀ ਬਜਾਇ ਕੇਵਲ ਅੰਤਰ ਹੀ ਦ੍ਰਿਸ਼ਟੀਗੋਚਰ ਹੁੰਦਾ ਹੈ। ਇਸ ਕਾਰਨ ਭਵਿੱਖ ਵਿਚ ਇਹ ਤਵੱਕੋ ਕੀਤੀ ਜਾ ਸਕਦੀ ਹੈ

ਕਿ ਇਹ ਦੋਨ੍ਹਾਂ ਪੰਜਾਬੀ ਗਲਪ-ਆਲੋਚਕਾਂ ਦੇ ਗਲਪੀ-ਮਾਡਲਾਂ ਦਾ ਸੁਮੇਲ ਹੀ ਪੰਜਾਬੀ ਦੇ ਭਵਿੱਖਮੁੱਖੀ ਸੰਤੁਲਿਤ, ਸਪੱਸ਼ਟ ਤੇ ਸੂਖ਼ਮ ਨਾਵਲ-ਸ਼ਾਸਤਰ ਦਾ ਆਧਾਰ ਬਣੇਗਾ।



**ਹਵਾਲੇ ਤੇ ਟਿੱਪਣੀਆਂ :**

1. ਜੋਗਿੰਦਰ ਸਿੰਘ ਰਾਹੀ, ***ਪੰਜਾਬੀ ਨਾਵਲ***, ਪੰਨਾ-1●
2. ਉਹੀ, ***ਮਸਲੇ ਗਲਪ ਦੇ***, ਪੰਨਾ-24
3. ਗੋਪੀ ਚੰਦ ਨਾਰੰਗ, ***ਸਰੰਚਨਾਵਾਦ ਉੱਤਰ-ਸਰੰਚਨਾਵਾਦ ਅਤੇ ਪੂਰਵੀ ਕਾਵਿ-ਸ਼ਾਸਤਰ***, ਪੰਨਾ-229
4. ਜੋਗਿੰਦਰ ਸਿੰਘ ਰਾਹੀ, ***'ਗਲਪ ਦੀ ਭਾਸ਼ਾ', ਖੋਜ ਦਰਪਣ (ਪੰਜਾਬੀ ਗਲਪ ਵਿਸ਼ੇਸ਼ ਅੰਕ)***, ਪੰਨਾ-4
5. ਉਹੀ, ***ਜੋਤ ਜੁਗਤ ਕੀ ਬਾਰਤਾ***, ਪੰਨਾ-52
6. ਉਹੀ, ਪੰਨਾ-52

*The History of all hitherto existing society is the history of class struggle…….*

**K. Marx and F. Engels**

# ਕੇਸਰ ਸਿੰਘ ਕੇਸਰ ਦੀ ਗਲਪ-ਆਲੋਚਨਾ : ਸ਼੍ਰੇਣੀ-ਸੰਘਰਸ਼ ਦੀ ਪਛਾਣ

ਮਨੁੱਖੀ-ਹੋਂਦ ਦਾ ਮੂਲ ਆਧਾਰ ਉਤਪਾਦਨ ਤੇ ਪੁਨਰ-ਉਤਪਾਦਨ ਦੀ ਪ੍ਰਕਿਰਿਆ ਉੱਤੇ ਨਿਰਭਰ ਕਰਦਾ ਹੈ, ਜਿਹੜਾ ਮਨੁੱਖ ਨੂੰ ਪ੍ਰਕਿਰਤੀ ਦੀਆਂ ਸ਼ੈਆਂ (objects) ਨਾਲ ਸੰਦਾਂ (means) ਤੇ ਕਿਰਤ (labour) ਦੇ ਸੁਮੇਲ ਦੁਆਰਾ (ਉਤਪਾਦਨ ਸ਼ਕਤੀਆਂ) ਉਤਪਾਦਨ ਪ੍ਰਕਿਰਿਆ ਵਿਚ ਕਾਰਜਸ਼ੀਲ ਹੋਣ ਲਈ ਮਜ਼ਬੂਰ ਕਰਦਾ ਹੈ। ਇਸ ਸੰਦਰਭ ਵਿਚ ਮਨੁੱਖ ਪ੍ਰਕਿਰਤੀ ਦੇ ਮੁਕਾਬਲਤਨ ਆਪਣੀ ਵਿਅਕਤੀਗਤ ਸ਼ਕਤੀ ਦੀਆਂ ਸੀਮਾਵਾਂ ਨੂੰ ਸੰਭਾਵਨਾਵਾਂ ਵਿਚ ਤਬਦੀਲ ਕਰਨ ਲਈ ਬਾਹਰਮੁੱਖੀ ਨਿਯਮਾਂ ਅਧੀਨ ਨਿਸ਼ਚਿਤ ਸਮੂਹਿਕ ਸੰਬੰਧਾਂ ਵਿਚ ਬੱਝਦਾ ਹੈ। ਇਨ੍ਹਾਂ ਸੰਬੰਧਾਂ ਦੀ ਪ੍ਰਵਿਰਤੀ ਮੂਲ ਰੂਪ ਵਿਚ ਅੱਗੋਂ ਉਤਪਾਦਨ ਦੀਆਂ ਸ਼ੈਆਂ ਤੇ ਸੰਦਾਂ (ਉਤਪਾਦਨ ਦੇ ਸਾਧਨਾਂ) ਦੀ ਮਲਕੀਅਤ ’ਤੇ ਨਿਰਭਰ ਕਰਦੀ ਹੋਈ ਪ੍ਰਚਲਿਤ ਉਤਪਾਦਨ-ਢੰਗਾਂ ਅਧੀਨ ਕਾਰਜਸ਼ੀਲ ਮਨੁੱਖੀ ਗੁੱਟਾਂ ਜਾਂ ਦਾਇਰਿਆਂ ਦੀ ਪ੍ਰਧਾਨ ਜਾਂ ਪ੍ਰਾਧੀਨ ਸਥਿਤੀ ਨਿਰਧਾਰਿਤ ਕਰਦੀ ਹੈ। ਇਸ ਅਧੀਨ ਭਾਰੂ ਗੁੱਟ ਜਾਂ ਦਾਇਰੇ (ਬੁਨਿਆਦੀ ਰੂਪ ਵਿਚ ਸ਼ੋਸ਼ਕ-ਸ਼੍ਰੇਣੀਆਂ) ਆਪਣੀ ਹੋਂਦ ਦੇ ਆਰੰਭ ਤੋਂ ਸਮਕਾਲ ਤੱਕ ਕਿਸੇ ਨਾ ਕਿਸੇ ਰੂਪ ਵਿਚ ਉਤਪਾਦਨ ਦੀ ਪ੍ਰਕਿਰਿਆ ਤੋਂ ਬਾਹਰ ਰਹਿਕੇ ਵੀ ਉਪਜ ਦੇ ਵਧੇਰੇ ਹਿੱਸੇ ’ਤੇ ਕਾਬਜ਼ ਹੁੰਦੇ ਆਏ ਹਨ ਅਤੇ ਪ੍ਰਾਧੀਨ ਗੁੱਟਾਂ ਜਾਂ ਦਾਇਰਿਆਂ (ਬੁਨਿਆਦੀ ਰੂਪ ਵਿਚ ਸ਼ੋਸ਼ਿਤ-ਸ਼੍ਰੇਣੀ) ਦਾ ਸ਼ੋਸ਼ਣ ਕਰਦੇ ਰਹੇ ਹਨ। ਇਸ ਸ਼ੋਸ਼ਣ ਦਾ ਅੰਤ ਸਦਾ ਸੰਬੰਧਿਤ ਸਮਾਜ ਦੀਆਂ ਸ਼ੋਸ਼ਿਤ-ਸ਼੍ਰੇਣੀਆਂ ਦੀ ਸ਼ੋਸ਼ਕ-ਸ਼ੇਣੀਆਂ ਵਿਰੁੱਧ ਵਿਕਸਤ ਹੋਈ ਚੇਤਨਾ ਤੇ ਯਤਨਾਂ ਦੁਆਰਾ ਵਿਕਾਸਮੁੱਖੀ-ਪਰਿਵਰਤਨ ਨੂੰ ਵਿਹਾਰਿਕ ਰੂਪ ਦੇ ਕੇ ਕੀਤਾ ਗਿਆ ਹੈ। ਇਸ ਆਧਾਰ ’ਤੇ ਹੁਣ ਤੱਕ ਦੇ ਮਨੁੱਖੀ-ਸਮਾਜ ਦੇ ਇਤਿਹਾਸ ਵਿਚ, ਮੁੱਢਲੀ-ਸਮਾਜਵਾਦੀ (ਸ਼੍ਰੇਣੀ-ਰਹਿਤ ਵਿਵਸਥਾ), ਗੁਲਾਮਦਾਰੀ, ਸਾਮੰਤਵਾਦੀ, ਪੂੰਜੀਵਾਦੀ ਤੇ ਕਮਿਉਨਿਜ਼ਮ (ਮਾਰਕਸ ਦੀ ਭਵਿੱਖਬਾਣੀ ਅਨੁਸਾਰ) ਵਰਗੀਆਂ ਸਮਾਜਿਕ-ਆਰਥਿਕ ਵਿਵਸਥਾਵਾਂ ਵਿਕਸਤ ਹੋਈਆਂ ਹਨ। ਜਿਸ ਕਾਰਨ ਹੁਣ ਤੱਕ ਦਾ ਵਿਦਮਾਨ ਸਮੁੱਚਾ ਮਨੁੱਖੀ-ਸਮਾਜ ਦਾ ਇਤਿਹਾਸ ਇਨ੍ਹਾਂ ਵਿਰੋਧੀ ਸ਼੍ਰੇਣੀਆਂ ਵਿਚਲੇ ਸੰਘਰਸ਼ ਦੇ ਸਿੱਟੇ ਵਜੋਂ ਹੀ ਹੋਂਦ ਗ੍ਰਹਿਣ ਕਰਦਾ ਆਇਆ ਹੈ। ਇਸ ਲਈ ਹੀ ਮਾਰਕਸਵਾਦੀ ਫ਼ਲਸਫ਼ਾ ਵਿਰੋਧੀ ਹਿੱਤਾਂ ਤੇ ਅਕਾਂਖਿਆਵਾਂ ਵਾਲੀਆਂ ਸ਼੍ਰੇਣੀਆਂ ਵਿਚਲੇ ਵਿਰੋਧ ਨੂੰ ਸ਼੍ਰੇਣੀਗਤ-ਸਮਾਜ ਦੀ ਪ੍ਰਮੁੱਖ ਸੰਚਾਲਕ ਸ਼ਕਤੀ ਸਵੀਕਾਰ ਕਰਦਾ ਹੈ। ਕਾਰਲ ਮਾਰਕਸ ਅਨੁਸਾਰ :

> *ਆਜ਼ਾਦ ਸ਼ਹਿਰੀ ਅਤੇ ਗੁਲਾਮ, ਰਾਠ ਅਤੇ ਸਾਧਾਰਨ ਮਨੁੱਖ, ਜਾਗੀਰਦਾਰ ਅਤੇ ਖ਼ੇਤ-ਗੁਲਾਮ, ਗਿਲਡ-ਮਾਲਕ ਅਤੇ ਕਾਰੀਗਰ, ਮਤਲਬ ਇਹ ਕਿ ਦੁਬਾਉਣ ਵਾਲਾ ਅਤੇ ਦਬਾਇਆ ਹੋਇਆ, ਇਕ ਦੂਜੇ ਦੇ ਲਗਾਤਾਰ ਵਿਰੁੱਧ ਖੜੇ ਹੁੰਦੇ ਸਨ, ਨਿਰੰਤਰ, ਕਦੀ ਪ੍ਰਤਖ, ਕਦੀ ਪ੍ਰੋਖ ਲੜਾਈ ਵਿਚ ਜੁਟੇ ਰਹਿੰਦੇ ਸਨ, ਅਜਿਹੀ ਲੜਾਈ ਜਿਹੜੀ ਹਰ ਵਾਰ ਜਾਂ ਤਾਂ ਸਮੁੱਚੇ ਤੌਰ ਉੱਤੇ ਸਮਾਜ*

*ਦੀ ਇਨਕਲਾਬੀ ਮੁੜ-ਬਣਤਰ ਵਿਚ, ਜਾਂ ਲੜਾਈ-ਜੁਟੀਆਂ ਸ਼੍ਰੇਣੀਆਂ ਦੀ ਸਾਂਝੀ ਬਰਾਬਰੀ ਵਿਚ ਜਾ ਮੁਕਦੀ ਸੀ।* [1]

ਇਹ ਵਿਰੋਧੀ ਹਿੱਤਾਂ ਵਾਲੀਆਂ ਸ਼੍ਰੇਣੀਆਂ ਵਿਚਲਾ ਸੰਘਰਸ਼ ਸਮਾਜ ਦੀ ਆਧਾਰ ਸੰਰਚਨਾ ਵਿਚ ਕਾਰਜਸ਼ੀਲ ਰਹਿੰਦਾ ਹੈ ਅਤੇ ਪ੍ਰਤੱਖ ਜਾਂ ਪ੍ਰੋਖ ਰੂਪ ਵਿਚ ਸਮਾਜ ਦੀ ਪਰ-ਉਸਾਰ ਸੰਰਚਨਾ ਦੇ ਵਿਭਿੰਨ ਵਿਚਾਰਧਾਰਕ ਰੂਪਾਂ ਦੁਆਰਾ ਵੀ ਪ੍ਰਤੀਬਿੰਬਤ ਹੁੰਦਾ ਹੈ। ਇਸ ਅਧੀਨ ਸਾਧਨ-ਸੰਪੰਨ ਸ਼੍ਰੇਣੀਆਂ ਸਮਾਜਕ-ਆਧਾਰ ਵਿਚਲੇ ਵਿਰੋਧਾਂ ਨੂੰ ਲੁਪਤ ਕਰਨ ਲਈ ਸਾਧਨ-ਵਿਪੰਨ ਸ਼੍ਰੇਣੀਆਂ ਦੀ ਚਿੰਤਨ, ਚੇਤਨਾ ਤੇ ਸੰਵੇਦਨਾ ਨੂੰ ਸੰਸਕ੍ਰਿਤਕ-ਕੰਡੀਸ਼ਨਿੰਗ ਦੁਆਰਾ ਇਸ ਪ੍ਰਕਾਰ ਰੂਪਾਂਤਰਿਤ ਕਰਨ ਦਾ ਯਤਨ ਕਰਦੀਆਂ ਹਨ ਕਿ ਉਨ੍ਹਾਂ ਦਾ ਸਮੁੱਚਾ ਚਿੰਤਨ, ਚੇਤਨਾ ਤੇ ਸੰਵੇਦਨਾ ਸਾਧਨ-ਸੰਪੰਨ ਸ਼੍ਰੇਣੀਆਂ ਦੇ ਹਿੱਤਾਂ ਤੇ ਇਛਾਵਾਂ ਦੇ ਹੀ ਅਨੁਕੂਲ ਹੋਵੇ। ਅਜਿਹੀ ਪ੍ਰਕਿਰਿਆ ਵਿਚੋਂ ਲੰਘੀਆਂ ਸਾਧਨ-ਵਿਪੰਨ ਸ਼੍ਰੇਣੀਆਂ ਆਪਣੇ ਅਨੁਭਵ ਨੂੰ ਕੇਵਲ ਉਸੇ ਰੂਪ ਵਿਚ ਪਹਿਚਾਣਦੀਆਂ ਹਨ ਜਿਸ ਰੂਪ ਵਿਚ ਇਹ ਸਾਧਨ-ਸੰਪੰਨ ਸ਼੍ਰੇਣੀਆਂ ਨੂੰ ਸਵੀਕਾਰ ਹੁੰਦਾ ਹੈ। ਅਜਿਹਾ ਕਰਨ ਲਈ ਸਾਧਨ-ਸੰਪੰਨ ਸ਼੍ਰੇਣੀਆਂ ਪ੍ਰਚਾਰ ਦੇ ਵਿਭਿੰਨ ਸਾਧਨਾਂ ਜਿਵੇਂ ਸਿੱਖਿਆ-ਸੰਸਥਾਵਾਂ, ਧਾਰਮਿਕ-ਸੰਸਥਾਵਾਂ, ਨਿਆਂ-ਸੰਸਥਾਵਾਂ, ਸਾਹਿਤਕ-ਕਿਰਤਾਂ ਤੇ ਹੋਰ ਪ੍ਰਚਾਰਕ ਸੰਸਥਾਵਾਂ ਦੇ ਮਾਧਿਅਮ ਦੁਆਰਾ ਸਾਧਨ-ਵਿਪੰਨ ਸ਼੍ਰੇਣੀਆਂ ਦੀ ਚੇਤਨਾ ਦਾ ਇਸ ਪ੍ਰਕਾਰ ਰੂਪਾਂਤ੍ਰਣ ਕਰਦੀਆਂ ਹਨ ਕਿ ਉਨ੍ਹਾਂ ਵਿਚੋਂ ਕਈਆਂ ਨੂੰ ਇਹ ਮਹਿਸੂਸ ਵੀ ਨਹੀਂ ਹੁੰਦਾ ਕਿ ਉਨ੍ਹਾਂ ਦੀ ਚੇਤਨਾ ਸਾਧਨ-ਸੰਪੰਨ ਸ਼੍ਰੇਣੀਆਂ ਦੀ ਵਿਚਾਰਧਾਰਾ ਦੇ ਅਨੁਕੂਲ ਬਣ ਗਈ ਹੈ। ਇਹ ਸਥਿਤੀ ਉਦੋਂ ਤੱਕ ਮੌਜੂਦ ਰਹਿੰਦੀ ਹੈ "ਜਦ ਤੱਕ ਤਤਕਾਲੀਨ ਉਤਪਾਦਨ ਸੰਬੰਧਾਂ ਤੇ ਉਤਪਾਦਨ ਸ਼ਕਤੀਆਂ ਵਿਚ ਕੋਈ ਤੀਬਰ ਅੰਤਰ-ਵਿਰੋਧ ਨਹੀਂ ਉਭਰਦਾ ਤਦ ਤੱਕ ਪ੍ਰਭੁਤਾ-ਸੰਪੰਨ ਵਰਗ ਦੀ ਵਿਚਾਰਧਾਰਾ ਤਰਕਸੰਗਤ, ਸੁਭਾਵਿਕ ਅਤੇ ਪੂਰਨ ਵਿਗਿਆਨਿਕ ਲਗਦੀ ਹੈ।.....ਪ੍ਰੰਤੂ ਜਦ ਇਕ ਬਿੰਦੂ 'ਤੇ ਆਕੇ ਇਹ ਨਿਰੰਤਰਣ ਸਮਾਜਿਕ ਤੇ ਭੌਤਿਕ ਉਤਪਾਦਨ ਸ਼ਕਤੀਆਂ ਉੱਤੇ ਬੰਧਨ ਬਣ ਜਾਂਦਾ ਹੈ ਤਾਂ ਕਿਸੇ ਹੋਰ ਵਰਗ ਦੀ ਵਿਚਾਰਧਾਰਾ ਉਤਪਾਦਨ ਸ਼ਕਤੀਆਂ ਦੇ ਅਨੁਕੂਲ ਹੋਣ ਕਰਕੇ ਵਧੇਰੇ ਸਹੀ ਤੇ ਤਾਰਕਿਕ ਪ੍ਰਤੀਤ ਹੋਣ ਲੱਗਦੀ ਹੈ। ਇਸ ਪ੍ਰਕਾਰ ਇਤਿਹਾਸਕ ਵਿਕਾਸ ਦੇ ਹਰੇਕ ਪੜਾਅ 'ਤੇ ਟੱਕਰ ਵਾਸਤਵਿਕ ਵਿਚ ਦੋ ਵਿਰੋਧੀ ਵਰਗ ਦ੍ਰਿਸ਼ਟੀਕੋਣਾਂ ਵਿਚ ਹੁੰਦੀ ਹੈ ਜਿਸ ਵਿਚ ਇਕ ਵਧੇਰੇ ਸਹੀ ਤੇ ਦੂਜਾ ਘੱਟ। ਸਾਹਿਤਕਾਰ ਦੇ ਸਾਹਮਣੇ ਵਿਕਲਪ ਇਹ ਦੋ ਵਰਗਗਤ ਦ੍ਰਿਸ਼ਟੀਕੋਣਾਂ ਵਿਚੋਂ ਇਕ ਨੂੰ ਚੁਣਨਾ ਹੁੰਦਾ ਹੈ।"[2] ਇਸ ਤਰ੍ਹਾਂ ਸ਼੍ਰੇਣੀਗਤ-ਸਮਾਜ ਵਿਚ ਸਾਧਨ-ਸੰਪੰਨ ਤੇ ਸਾਧਨ-ਵਿਪੰਨ ਸ਼੍ਰੇਣੀਆਂ ਵਿਚਲਾ ਸੰਘਰਸ਼ ਸਮਾਜ ਦੀ ਆਧਾਰ-ਸੰਰਚਨਾ ਵਿਚ ਕਾਰਜਸ਼ੀਲ ਤਾਂ ਰਹਿੰਦਾ ਹੀ ਹੈ ਅਤੇ ਨਾਲ ਹੀ ਸਮਾਜ ਦੀ ਪਰ-ਉਸਾਰ ਸੰਰਚਨਾ, ਜਿਸ ਵਿਚ ਸਾਹਿਤ ਵਰਗੇ ਅਨੇਕਾਂ ਅੰਗਾ ਸ਼ਮੂਲੀਅਤ ਕਰਦੇ ਹਨ, ਵਿਚ ਵੀ ਜਟਿਲ ਰੂਪ ਵਿਚ ਪ੍ਰਗਟ ਹੁੰਦਾ ਹੈ, ਜਿਸ ਨੂੰ ਪਹਿਚਾਨ ਦਾ ਕਾਰਜ ਮਾਰਕਸਵਾਦੀ ਸਾਹਿਤ-ਆਲੋਚਨਾ ਦੇ ਪ੍ਰਮੁੱਖ ਪ੍ਰਯੋਜਨਾ ਵਿਚੋਂ ਇਕ (ਇਕਮਾਤਰ ਨਹੀਂ) ਹੈ।

ਮਾਰਕਸਵਾਦੀ ਪੰਜਾਬੀ ਸਾਹਿਤ-ਆਲੋਚਨਾ ਦੇ ਖੇਤਰ ਅਧੀਨ ਇਸ ਪ੍ਰਯੋਜਨ ਦੀ ਭੂਮਿਕਾ ਤੇ ਭੂਮੀ ਸਿਰਜਨ ਵਾਲਿਆਂ ਵਿਚ ਕੇਸਰ ਸਿੰਘ ਕੇਸਰ ਦਾ ਨਾਂ ਵਿਸ਼ੇਸ਼ ਅਰਥਾਂ ਦਾ ਧਾਰਨੀ ਹੈ, ਜਿਸ ਦੀ ਸਾਹਿਤ-ਆਲੋਚਨਾ ਬਹੁ-ਵਿਧਾਈ ਰੁਖ਼ ਅਖ਼ਤਿਆਰ ਕਰਦੀ

ਹੋਈ ਆਪਣੇ ਅਧਿਐਨ-ਖੇਤਰ ਨੂੰ ਮਾਰਕਸਵਾਦੀ ਸਾਹਿਤ ਅਧਿਐਨ-ਮਾਡਲ ਉੱਤੇ ਆਸ਼ਰਿਤ ਕਰਦੀ ਪੰਜਾਬੀ ਕਵਿਤਾ, ਨਾਟਕ, ਖੋਜ, ਆਲੋਚਨਾ ਤੇ ਗਲਪ ਤੱਕ ਪਸਾਰਦੀ ਹੈ। ਉਸ ਦੇ ਇਨ੍ਹਾਂ ਪਾਸਾਰਾਂ ਨੂੰ ਉਸ ਦੇ ਮੌਲਿਕ ਆਲੋਚਨਾਤਮਿਕ-ਪਾਠਾਂ ***ਸਾਹਿਤ-ਖੋਜ ਅਤੇ ਸਾਹਿਤ-ਆਲੋਚਨਾ*** *(1984, 2002),* ***ਪ੍ਰਗਤੀਵਾਦੀ ਵਿਚਾਰਧਾਰਾ ਤੇ ਪੰਜਾਬੀ ਕਵਿਤਾ*** *(1987, 2005)* ਤੇ ***ਵਰਗ ਸੰਘਰਸ਼ ਅਤੇ ਗਲਪ ਸਾਹਿਤ*** *(1992)* ਅਤੇ ਸੰਪਾਦਿਤ-ਪਾਠਾਂ ***ਗ਼ਦਰ ਲਹਿਰ ਦੀ ਕਵਿਤਾ*** *(1995),* ***ਡਾ. ਹਰਿਭਜਨ ਸਿੰਘ ਅਭਿਨੰਦਨ ਗ੍ਰੰਥ*** *(1994) ਤੇ* ***ਡਾ. ਅਤਰ ਸਿੰਘ ਅਭਿਨੰਦਨ ਗ੍ਰੰਥ*** *(1995)* ਵਿਚੋਂ ਸਹਿਜੇ ਹੀ ਵੇਖਿਆ ਜਾ ਸਕਦਾ ਹੈ। ਇਨ੍ਹਾਂ ਆਲੋਚਨਾਤਮਿਕ ਪਾਠਾਂ ਦੇ ਅੰਤਰਗਤ ਸਾਹਿਤ-ਸਿਰਜਨਾ, ਪ੍ਰਵਿਰਤੀ-ਚਿੰਤਨ, ਪੰਜਾਬੀ ਖੋਜ ਦੇ ਮੁੱਲਾਂਕਣ, ਆਲੋਚਨਾ ਪ੍ਰਣਾਲੀਆਂ ਦੇ ਸਿਧਾਂਤਕ-ਢਾਂਚੇ ਤੇ ਉਨ੍ਹਾਂ ਦੀ ਵਿਚਾਰਧਾਰਕ ਪਹੁੰਚ ਆਦਿ ਬਾਰੇ ਉਸ ਦਾ ਮਹੀਨ ਤੇ ਸਪੱਸ਼ਟ ਅਧਿਐਨ ਦ੍ਰਿਸ਼ਟੀਗੋਚਰ ਹੁੰਦਾ ਹੈ, ਜਿਹੜਾ ਸਾਹਿਤ-ਸਿਰਜਨਾ ਦੀਆਂ ਪਰਤਾਂ ਨੂੰ ਪਾਠ ਤੇ ਪ੍ਰਸੰਗ ਦੇ ਦਵੰਦਾਤਮਿਕ ਨੂੰ ਵੇਖਣ ਵਾਲੀ ਤਰਕਸੰਗਤ ਤੇ ਸੰਪੂਰਨ ਆਲੋਚਨਾ-ਵਿਧੀ ਦੁਆਰਾ ਅਗ੍ਰਭੂਮਿਤ ਕਰਦਾ ਖ਼ੁਦ ਵੀ ਅਨੇਕਾਂ ਪਾਸਾਰ ਗ੍ਰਹਿਣ ਕਰਦਾ ਹੈ। ਇਸ ਦਾ ਇਕ ਮਹੱਤਵਪੂਰਨ ਪਾਸਾਰ ਕੇਸਰ ਸਿੰਘ ਕੇਸਰ ਦੇ ਆਲੋਚਨਾਤਮਿਕ-ਪਾਠ ***'ਕੇਸਰ ਸਿੰਘ ਕੇਸਰ ਗਲਪ-ਚਿੰਤਨ'*** ਦੇ ਰੂਪ ਵਿਚੋਂ ਵੀ ਵੇਖਿਆ ਜਾ ਸਕਦਾ ਹੈ (ਜਿਸ ਦਾ ਅਧਿਐਨ ਕਰਨਾ ਮੂਲ ਸਰੋਕਾਰ ਵੀ ਹੈ), ਜਿਹੜਾ ਕੇਸਰ ਸਿੰਘ ਕੇਸਰ ਦੇ ਪੂਰਵਲੇ ਪੰਜਾਬੀ ਗਲਪੀ-ਵਿਧਾ ਦੇ ਅਧਿਐਨ ਉੱਤੇ ਆਧਾਰਿਤ ਆਲੋਚਨਾਤਮਿਕ-ਪਾਠ ***'ਵਰਗ ਸੰਘਰਸ਼ ਅਤੇ ਗਲਪ ਸਾਹਿਤ'*** ਦਾ ਹੀ ਵਿਸਤ੍ਰਿਤ ਰੂਪ ਹੈ। ਜਿਸ ਅਧੀਨ ਕੇਸਰ ਗਲਪ-ਆਲੋਚਨਾ ਮਕਾਨਕੀ ਮਾਰਕਸਵਾਦੀ ਚਿੰਤਕਾਂ ਵਾਂਗ ਉਪਰੋਕਤ ਸ਼੍ਰੇਣੀ-ਸੰਘਰਸ਼ ਦੇ ਸੰਕਲਪ ਨੂੰ ਆਰੋਪਿਤ ਕਰਨ ਦੀ ਬਜਾਇ ਇਸ ਨੂੰ ਭਾਰਤੀ/ਪੰਜਾਬੀ ਸਮਾਜਿਕ-ਆਰਥਿਕ ਵਿਵਸਥਾ ਦੇ ਅਨੁਕੂਲ ਕਰਕੇ ਆਲੋਚਨਾਤਮਿਕ ਤੇ ਸਿਰਜਨਾਤਮਿਕ ਢੰਗ ਨਾਲ ਗਲਪੀ-ਬਿੰਬ ਵਿਚੋਂ ਉਭਾਰਨ ਦਾ ਯਤਨ ਕਰਦੀ ਹੈ ਅਤੇ ਸ਼੍ਰੇਣੀ-ਸੰਘਰਸ਼ ਦੀ ਪਹਿਚਾਣ ਨੂੰ ਮੱਧਮ-ਧੁਨੀ ਵਿਚ ਆਪਣੀ ਆਲੋਚਨਾਤਮਿਕ-ਪਹੁੰਚ ਦੀ ਮੂਲ ਸੁਰ ਬਣਾਉਂਦੀ ਹੋਈ ਗਲਪੀ-ਬਿੰਬ ਨੂੰ ਸਮਝਦੀ ਹੀ ਨਹੀਂ ਬਲਕਿ ਸਮਝਣਯੋਗ ਵੀ ਬਣਾਉਂਦੀ ਹੈ।

ਕੇਸਰ ਸਿੰਘ ਕੇਸਰ ਦੀ ਇਹ ਗਲਪ-ਆਲੋਚਨਾ ਉਪਰੋਕਤ ਸ਼੍ਰੇਣੀ-ਸੰਘਰਸ਼ ਤੇ ਸ਼੍ਰੇਣੀ-ਸੰਘਰਸ਼ ਦੀ ਚੇਤਨਾ ਨੂੰ ਹੀ ਆਪਣੀ ਆਲੋਚਨਾਤਮਿਕ-ਪਹੁੰਚ ਦਾ ਅਧਾਰਿਤ ਤੇ ਪਾਸਾਰ ਬਿੰਦੂ ਗ੍ਰਹਿਣ ਕਰਦੀ ਹੈ। ਇਸ ਕੇਂਦਰੀ-ਬਿੰਦੂ ਉੱਤੇ ਖਲੋਕੇ ਹੀ ਕੇਸਰ ਗਲਪ-ਆਲੋਚਨਾ ਪੂਰਵਵਰਤੀ ਪੰਜਾਬੀ ਮਾਰਕਸਵਾਦੀ ਗਲਪ-ਆਲੋਚਨਾ ਦੀ ਵਿਧੀਮੂਲਕ-ਪਰਿਪੇਖ ਤੇ ਸਮਾਨਵਰਤੀ ਰੂਪਵਾਦੀ-ਸੰਰਚਨਾਵਾਦੀ ਪੰਜਾਬੀ ਗਲਪ-ਆਲੋਚਨਾ ਦੀ ਵਿਚਾਰਮੂਲਕ-ਪਰਿਪੇਖ ਉੱਤੇ ਪ੍ਰਸ਼ਨ ਚਿੰਨ੍ਹ ਲਗਾਕੇ ਸੰਬਾਦ ਦੇ ਸੰਬੰਧਾਂ ਵਿਚ ਬੱਝਦੀ ਹੈ। ਇਸ ਸੰਬਾਦ ਤੋਂ ਅੱਗੇ ਕੇਸਰ ਗਲਪ-ਆਲੋਚਨਾ ਦੀ ਆਲੋਚਨਾਤਮਿਕ ਪਹੁੰਚ 'ਵਿਹਾਰਮੁੱਖ' ਰੁਖ ਅਖ਼ਤਿਆਰ ਕਰਦੀ ਹੋਈ ਅਧਿਆਪਨ ਸ਼ੈਲੀ ਦੇ ਅੰਤਰਗਤ ਸੰਕਲਪਾਂ ਦੇ ਸੂਖ਼ਮ ਨਿਖੇੜਿਆਂ ਵੱਲ ਰੁਚਿਤ ਹੁੰਦੀ ਹੈ ਅਤੇ ਗਲਪੀ-ਬਿੰਬ ਦਾ ਮੁੱਲਾਂਕਣ ਸ਼੍ਰੇਣੀ-ਸੰਘਰਸ਼ ਦੇ ਨੁਕਤੇ ਦੇ ਆਧਾਰ 'ਤੇ ਕਰਦੀ ਹੋਈ ਵਿਕਾਸਮੂਲਕ ਭਵਿੱਖਮੁੱਖੀ-ਪਰਿਵਰਤਨ ਦੀ ਤਰਕਸੰਗਤਾਂ ਤੇ ਨਿਆਇਸ਼ੀਲਤਾ ਵਿਚ ਵਿਸ਼ਵਾਸ ਦ੍ਰਿੜ ਕਰਦੀ ਹੈ।

ਪ੍ਰੰਤੂ ਇਥੇ ਧਿਆਨਯੋਗ ਨੁਕਤਾ ਇਹ ਹੈ ਕਿ ਕੇਸਰ ਗਲਪ-ਆਲੋਚਨਾ ਵਿਦਮਾਨ-ਵਾਸਤਵਿਕਤਾ ਅਧੀਨ ਵਿਕਾਸਮੂਲਕ ਭਵਿੱਖਮੁੱਖੀ-ਪਰਿਵਰਤਨ ਦੀਆਂ ਸੰਭਾਵਨਾਂ ਅਤੇ ਪ੍ਰਾਧੀਨ ਵਿਅਕਤੀਆਂ ਦੇ ਪ੍ਰਧਾਨ ਸ਼੍ਰੇਣੀ ਅਧੀਨ ਮਤਾਧੀਨ ਬਣਕੇ ਕਾਰਜਸ਼ੀਲ ਰਹਿਣ ਦੀਆਂ ਸੀਮਾਵਾਂ ਤੇ ਸਮੱਸਿਆਵਾਂ ਦੀ ਸਥਿਤੀ ਤੋਂ ਪੂਰਨ ਭਾਂਤ ਸੁਚੇਤ ਹੈ, ਜਿਹੜੀਆਂ ਕਿਸੇ ਪ੍ਰਕਾਰ ਦੇ ਮਨੁੱਖ-ਹਿਤੈਸ਼ੀ ਭਵਿੱਖਮੁੱਖੀ-ਪਰਿਵਰਤਨ ਨੂੰ ਟਾਲਦੀਆਂ ਰਹਿੰਦੀਆਂ ਹਨ। ਕੇਸਰ ਗਲਪ-ਆਲੋਚਨਾ ਦੀ ਵਸਤੂਗਤ-ਸਥਿਤੀਆਂ ਪ੍ਰਤੀ ਇਹ ਵਸਤੂਭਾਵੀ ਸੁਚੇਤ-ਪਹੁੰਚ ਨਿਰਸੰਦੇਹ ਵਿਚਾਰਧਾਰਕ ਸਪੱਸ਼ਟਤਾ ਤੇ ਪ੍ਰਪੱਕਤਾ ਦਾ ਹੀ ਇਕ ਪ੍ਰਮਾਣ ਹੈ। ਇਸ ਪ੍ਰਸੰਗ ਵਿਚ ਕੇਸਰ ਗਲਪ-ਆਲੋਚਨਾ ਕਰਮਜੀਤ ਸਿੰਘ ਦੇ ਨਾਵਲ ***ਰੋਹੀ ਬੀਆਬਾਨ*** ਦਾ ਵਿਸ਼ਲੇਸ਼ਣ ਕਰਦੀ ਵਿਚਾਰ ਪ੍ਰਗਟਾਉਂਦੀ ਹੈ :

> *(ਦੁਖਾਂਤ ਉਦੋਂ ਵਾਪਰਦਾ ਹੈ) ਜਦੋਂ ਸੰਵੇਦਨਸ਼ੀਲ ਵਿਅਕਤੀ ਅਜਿਹੇ ਬੁਨਿਆਦੀ ਸੰਕਟ ਵਾਪਰਦੇ ਹਨ ਜਿਨ੍ਹਾਂ ਦਾ ਹੱਕ ਉਨ੍ਹਾਂ ਵਿਅਕਤੀਗਤ ਪਹੁੰਚ ਤੋਂ ਦੂਰ ਸਮਾਜਕ-ਸਭਿਆਚਾਰਕ ਤੇ ਰਾਜਨੀਤਿਕ ਤਬਦੀਲੀਆਂ ਵਿਚ ਪਿਆ ਹੁੰਦਾ ਹੈ ਪਰ ਸਥਿਤੀ ਦੇ ਰਾਜਨੀਤਿਕ ਦਵੰਦ ਅਜਿਹੇ ਇਨਕਲਾਬਾਂ ਦੇ ਵਾਪਰਨ ਨੂੰ ਲੰਮੇ ਸਮੇਂ ਤੱਕ ਟਾਲੀ ਰੱਖਦੇ ਹਨ।*[3]

ਇਸ ਪ੍ਰਕਾਰ ਕੇਸਰ ਗਲਪ-ਆਲੋਚਨਾ ਲਈ "ਵਰਗ-ਸੰਘਰਸ਼ ਕੇਵਲ ਆਰਥਿਕ ਜਾਂ ਰਾਜਨੀਤਿਕ ਖੇਤਰਾਂ ਦੀ ਹੀ ਵਸਤ ਨਹੀਂ, ਇਹ ਮਨੁੱਖੀ ਸਭਿਆਚਾਰ ਦੇ ਹਰੇਕ ਮੁਹਾਜ਼ ਵਿਚ ਮੌਜੂਦ ਹੈ। ਇਸ ਤੋਂ ਵੀ ਅੱਗੇ ਉਹ ਇਸ ਸੰਘਰਸ਼ ਨੂੰ ਸ਼ੋਸ਼ਿਤ ਪਰ ਇਨਕਲਾਬੀ ਮਿਹਨਤਕਸ਼ ਵਰਗ ਦੀ ਦ੍ਰਿਸ਼ਟੀ ਤੋਂ ਪੇਸ਼ ਕਰਦਾ ਹੋਇਆ ਉਸ ਦੀ 'ਭਵਿੱਖ ਵਿਚ ਜਿੱਤ' ਵਿਚ ਵਿਸ਼ਵਾਸ ਬਿਠਾਉਂਦਾ ਹੈ।"[4] ਇਸ ਸ਼੍ਰੇਣੀ-ਸੰਘਰਸ਼ ਦੀ ਪਹਿਚਾਣ ਲਈ ਕੇਸਰ ਗਲਪ-ਆਲੋਚਨਾ ਗਲਪੀ-ਬਿੰਬ ਦਾ ਅਧਿਐਨ-ਵਿਸ਼ਲੇਸ਼ਣ ਕਰਨ ਦੇ ਨਾਲ-ਨਾਲ ਉਸਦੀ ਪ੍ਰਸੰਗ ਨਾਲ ਜੋੜਕੇ ਵਿਆਖਿਆ ਵੀ ਕਰਦੀ ਹੈ ਅਤੇ ਅਜਿਹਾ ਕਰਦੇ ਸਮੇਂ ਇਸ ਆਲੋਚਨਾ ਦਾ ਰੁਖ਼ ਅਮੂਮਨ ਪਾਠ ਤੋਂ ਪ੍ਰਸੰਗ ਵੱਲ ਆਰੰਭ ਹੁੰਦਾ ਹੋਇਆ ਵਿਸ਼ਲੇਸ਼ਣ ਦੌਰਾਨ ਪਾਠ ਤੋਂ ਪ੍ਰਸੰਗ ਤੇ ਪ੍ਰਸੰਗ ਤੋਂ ਪਾਠ ਵੱਲ ਵਾਰ-ਵਾਰ ਜਾਂਦੀ ਤੇ ਪਰਤਦੀ ਹੈ। ਆਪਣੀ ਇਸ ਦਿਸ਼ਾ ਨੂੰ ਨਿਰਧਾਰਿਤ ਕਰਨ ਸਮੇਂ ਕੇਸਰ ਗਲਪ-ਆਲੋਚਨਾ ਵਿਸ਼ੇਸ਼ ਗਲਪੀ-ਸਿਰਜਨਾ ਦੇ ਅਧਿਐਨ-ਵਿਸ਼ਲੇਸ਼ਣ ਲਈ ਰਚਨਾਕਾਰ ਦੀਆਂ ਪੂਰਵਵਲੀਆਂ ਗਲਪੀ-ਸਿਰਜਨਾ ਦਾ ਸਹਾਰਾ ਵੀ ਲੈਂਦੀ ਹੈ ਅਤੇ ਕਈ ਵਾਰ ਉਸ ਨੂੰ ਸਮੁੱਚੀ ਪੰਜਾਬੀ ਗਲਪ-ਸਾਹਿਤ ਪੰਰਪਰਾ ਵਿਚ ਰੱਖਕੇ ਵੇਖਦੀ ਹੋਈ ਸੰਬੰਧਿਤ ਗਲਪੀ-ਸਿਰਜਨਾ ਦੇ ਅੰਤਰ-ਪਾਠੀ (inter-texuality) ਸੰਬੰਧਾਂ ਨੂੰ ਵੀ ਉਜਾਗਰ ਕਰਦੀ ਹੈ ਅਤੇ ਸ਼੍ਰੇਣੀ-ਚੇਤਨਾ ਨੂੰ ਨਿਸ਼ਚਿਤ ਕਰਨ ਲਈ ਸੇਖੋਂ-ਆਲੋਚਨਾ ਵਾਂਗ ਰਚਨਾਕਾਰ ਦੇ ਜੀਵਨੀਮੂਲਕ ਵੇਰਵਿਆਂ ਦਾ ਸਹਾਰਾ ਲੈਣ ਦੀ ਵਿਧੀ ਨੂੰ ਅਪਣਾਉਂਦੀ ਹੈ, ਜਿਸ ਦੇ ਅੰਤਰਗਤ ਇਹ ਆਲੋਚਨਾ ਰਚਨਾ-ਦ੍ਰਿਸ਼ਟੀ, ਜੀਵਨ-ਦ੍ਰਿਸ਼ਟੀ ਤੇ ਯੁੱਗ-ਦ੍ਰਿਸ਼ਟੀ ਦੇ ਅੰਤਰ-ਸੰਬੰਧਾਂ ਤੇ ਅੰਤਰ-ਦਵੰਦਾਂ ਨੂੰ ਵੇਖਦੀ ਹੋਈ ਗਲਪੀ-ਸਿਰਜਨਾ ਦੀ ਵਿਆਖਿਆ, ਵਿਸ਼ਲੇਸ਼ਣ ਤੇ ਮੁੱਲਾਂਕਣ ਕਰਨ ਵੱਲ ਅਗ੍ਰਸਰ ਹੁੰਦੀ ਹੈ।

> *ਕੋਈ ਸਾਹਿਤਕਾਰ ਇਸ ਦਵੰਦ ਦੇ ਸਾਰੇ ਪੱਖਾਂ ਨੂੰ ਕਿੰਨੀ ਭਰਪੂਰਤਾ ਤੇ ਕਿੰਨੇ ਠੀਕ ਇਤਿਹਾਸਕ ਪਰਿਪੇਖ ਵਿਚ ਗ੍ਰਹਿਣ ਕਰਦਾ ਹੈ, ਇਹ ਗੱਲ ਉਸ ਦੀ ਜੀਵਨ-ਦ੍ਰਿਸ਼ਟੀ, ਜੀਵਨ-ਅਨੁਭਵ ਤੇ ਸਾਹਿਤਕ ਯੋਗਦਾ ਉੱਤੇ ਨਿਰਭਰ*

*ਹੁੰਦੀ ਹੈ ਤੇ ਇਸ ਦੇ ਆਧਾਰ 'ਤੇ ਹੀ ਉਸ ਦੀਆਂ ਸਾਹਿਤਕ ਪ੍ਰਾਪਤੀਆਂ ਦਾ ਲੇਖਾ-ਜੋਖਾ ਕੀਤਾ ਜਾ ਸਕਦਾ ਹੈ।*[5]

ਇਸ ਤਰ੍ਹਾਂ ਕੇਸਰ ਗਲਪ-ਆਲੋਚਨਾ ਗਲਪੀ-ਬਿੰਬ ਦੀ ਵਿਆਖਿਆ ਅਤੇ ਰਚਨਾਕਾਰ ਦੇ ਜੀਵਨਮੂਲਕ ਵੇਰਵਿਆਂ ਉੱਤੇ ਆਸ਼ਰਿਤ ਹੋ ਕੇ ਰਚਨਾਕਾਰ ਦੀ ਸ਼੍ਰੇਣਿਕ-ਸਥਿਤੀ ਦਾ ਨਿਰਣਾ ਕਰਦੀ ਹੈ। ਪ੍ਰੰਤੂ ਧਿਆਨਯੋਗ ਇਹ ਹੈ ਕਿ ਜੀਵਨੀਮੂਲਕ-ਵੇਰਵਿਆਂ ਉੱਤੇ ਆਧਾਰਿਤ ਇਹ ਵਿਧੀ ਜਿਥੇ ਪ੍ਰਤੱਖ ਸੰਭਾਵਨਾ ਤੇ ਸਾਰਥਿਕਤਾ ਮੌਜੂਦ ਭਰਪੂਰ ਨਜ਼ਰੀ ਪੈਂਦੀ ਹੈ, ਉੱਥੇ ਪ੍ਰੋਖ ਰੂਪ ਵਿਚ ਇਸ ਵਿਧੀਆਂ ਦੀਆਂ ਅਨੇਕਾਂ ਸੀਮਾਵਾਂ ਤੇ ਸਮੱਸਿਆਵਾਂ ਵੀ ਹੋਂਦ ਰੱਖਦੀਆਂ ਹਨ। ਕਿਉਂਕਿ ਕਈ ਵਾਰ ਰਚਨਾਕਾਰ ਆਪਣੇ ਜੀਵਨ ਦੇ ਅੰਤਰਗਤ ਸੁਚੇਤ ਰੂਪ ਵਿਚ ਕਿਸੇ ਵਿਚਾਰਧਾਰਕ ਪ੍ਰਤਿਬੱਧਤਾ ਦੇ ਲੜ ਲੱਗਿਆ ਹੋਇਆ ਵੀ ਆਪਣੀ ਕਲਾਤਮਿਕ ਸੀਮਾਵਾਂ ਦੇ ਕਾਰਨ ਵੱਸ ਅਚੇਤ ਹੀ ਗਲਪੀ-ਬਿੰਬ ਦੀ ਅਧੀਨ ਵਿਪਰੀਤ ਧੁਨੀ ਪ੍ਰਸਤੁਤ ਕਰ ਜਾਂਦਾ ਹੈ ਅਤੇ ਆਪਣੀ ਵਿਚਾਰਧਾਰਕ ਪ੍ਰਤਿਬੱਧਤਾ ਤੋਂ ਸੁਚੇਤ ਹੁੰਦਾ ਹੋਇਆ ਵੀ ਉਸ ਨੂੰ ਜ਼ੁਬਾਨ ਨਹੀਂ ਦੇ ਪਾਉਂਦਾ (ਜਿਵੇਂ ਪੰਜਾਬੀ ਦਾ ਨਾਲਵਕਾਰ ਜਸੰਵਤ ਸਿੰਘ ਕੰਵਲ)। ਇਸ ਪ੍ਰਸੰਗ ਵਿਚ ਕੇਸਰ ਗਲਪ-ਆਲੋਚਨਾ ਜਿਥੇ ਇਕ-ਪਾਸੇ ਸੇਖੋਂ-ਆਲੋਚਨਾ ਦੀ ਇਸ ਉਪਰੋਕਤ ਵਿਧੀ ਨੂੰ ਅਪਣਾਉਣ ਕਾਰਨ ਸਾਂਝੇ ਧਰਾਤਲ ਉੱਤੇ ਵਿਚਰਦੀ ਹੈ, ਉਥੇ ਇਹ ਆਲੋਚਨਾ ਇਸ ਵਿਧੀ ਨੂੰ ਲਾਗੂ ਕਰਨ ਵਿਚ ਨਿਖੜੀ ਦ੍ਰਿਸ਼ਟੀਗੋਚਰ ਹੁੰਦੀ ਹੈ, ਜਿਸ ਅਧੀਨ ਇਹ ਗਲਪ-ਆਲੋਚਨਾ ਜ਼ਿਆਦਾਤਰ ਰਚਨਾ-ਦ੍ਰਿਸ਼ਟੀ, ਜੀਵਨ-ਦ੍ਰਿਸ਼ਟੀ ਤੇ ਯੁੱਗ-ਦ੍ਰਿਸ਼ਟੀ ਦੇ ਪਰਸਪਰ ਸੰਬੰਧਾਂ ਦਾ ਮੁਤੱਲਿਆ ਕਰਦੀ ਹੋਈ ਤਰਕਸੰਗਤ ਤੇ ਵਿਵੇਕਸ਼ੀਲ ਢੰਗ ਨਾਲ ਪੰਜਾਬੀ ਦੇ ਵਿਸ਼ੇਸ਼ ਨਾਵਲਕਾਰਾਂ (ਜਿਵੇਂ ਨਾਨਕ ਸਿੰਘ, ਸੁਰਿੰਦਰ ਸਿੰਘ ਨਰੂਲਾ, ਜਸਵੰਤ ਸਿੰਘ ਕੰਵਲ, ਸੰਤ ਸਿੰਘ ਸੇਖੋਂ, ਕਰਮਜੀਤ ਕੁੱਸਾ ਆਦਿ) ਦੀਆਂ ਸਿਰਜਨਾਵਾਂ ਦਾ ਸਟੀਕ ਤੇ ਸੰਤੁਲਿਤ ਮੁੱਲਾਂਕਣ ਕਰਨ ਦੇ ਸਮਰੱਥ ਬਣਦੀ ਹੈ। ਕੇਸਰ ਗਲਪ-ਆਲੋਚਨਾ ਦੀ ਇਹ ਸਮਰੱਥਾ ਇਸ ਆਲੋਚਨਾ ਦੀ ਉਸ ਦ੍ਰਿਸ਼ਟੀ ਤੇ ਵਿਧੀ ਉੱਤੇ ਆਸ਼ਰਿਤ ਹੈ, ਜਿਸ ਅਧੀਨ ਇਹ ਆਲੋਚਨਾ ਗਲਪੀ-ਪਾਠ ਦੇ ਯਥਾਰਥ ਨੂੰ ਪ੍ਰਸੰਗ ਵਿਚਲੀ ਵਾਸਵਿਕਤਾ ਨਾਲ ਅੰਤਰ-ਸੰਬੰਧਿਤ ਕਰਦੀ ਹੋਈ ਪਾਠ ਦੇ ਲੁਪਤ ਅਰਥਾਂ ਨੂੰ ਉਜਾਗਰ ਕਰਨ ਵੱਲ ਅਗ੍ਰਸਰ ਹੁੰਦੀ ਹੈ। ਅਜਿਹਾ ਕਰਦੇ ਸਮੇਂ ਇਹ ਆਲੋਚਨਾ ਆਪਣੀ ਵਿਚਾਰਧਰਕ ਸਪੱਸ਼ਟਤਾ ਕਾਰਨ ਸਥਾਪਤ ਨਾਲੋਂ ਵੱਖਰੇ ਵਿਚਾਰ ਤੇ ਵਿਸ਼ਲੇਸ਼ਣ ਕਰਨ ਵੱਲ ਰੁਚਿਤ ਨਹੀਂ ਹੁੰਦੀ ਸਗੋਂ ਸਥਾਪਿਤ ਦੇ ਬਿੰਬ ਨੂੰ ਵਿਖੰਡਤ ਕਰਕੇ ਉਸਦੇ ਮੁੱਲਾਂ ਦੇ ਮੂਲ ਤੱਕ ਪਹੁੰਚਣ ਲਈ ਯਤਨਸ਼ੀਲ ਰਹਿੰਦੀ ਹੈ, ਜਿਵੇਂ ਕੇਸਰ ਗਲਪ-ਆਲੋਚਨਾ ਸੁਰਿੰਦਰ ਸਿੰਘ ਨਰੂਲਾ ਦੇ ਨਾਵਲ ਬਾਰੇ ਵਿਸ਼ਲੇਸ਼ਣ ਕਰਦੀ ਹੋਈ ਇਹ ਮੱਤਦਿੰਦੀ ਹੈ :

*ਆਮ ਤੌਰ 'ਤੇ ਨਰੂਲੇ ਨੂੰ ਯਥਾਰਥਵਾਦੀ ਪੰਜਾਬੀ ਨਾਵਲ ਦਾ ਮੋਢੀ ਕਿਹਾ ਜਾਂਦਾ ਹੈ ਪਰ ਉਸ ਦਾ ਇਹ ਨਾਵਲ (ਪਿਉ ਪੁੱਤਰ) ਸਧਾਰਨ ਦ੍ਰਿਸ਼ਟੀ ਤੋਂ ਪੰਜਾਬੀ ਦੇ ਨਿਮਨ ਕੋਟੀ ਦੇ ਨਾਵਲਾਂ ਵਿਚ ਆਉਂਦਾ ਹੈ। ਉਹ 'ਯੂਟੋਪੀਅਈ ਸਮਾਜਵਾਦ' ਦੀ ਸਿਰਜਨ ਦੀ ਧੁਨ ਵਿਚ ਭਾਰਤੀ ਦੀ ਆਜ਼ਾਦੀ ਤੋਂ ਬਾਅਦ ਸਰਕਾਰੀ ਸੁਧਾਰਵਾਦੀ ਨਾਹਰਿਆਂ ਦੀ ਹਮਾਇਤ ਵਿਚ ਜਾ ਖੜ੍ਹਦਾ ਹੈ। ਪਰ ਨਾਇਕ ਦੇ ਕਿਰਦਾਰ ਨੂੰ ਯਥਾਰਥਕ ਰੂਪ ਵਿਚ ਪੇਸ਼ ਕਰਕੇ ਤੇ ਕਾਮਿਆਂ ਦੇ*

*ਆਗੂਆਂ ਨੂੰ ਜੇਲ ਵਿਚ ਦਿਖਾ ਕੇ ਉਹ ਇਸ ਸੁਧਾਰਵਾਦ ਦਿੱਖ ਨੂੰ ਅੰਦਰੋਂ ਸੱਕੀ ਵੀ ਬਣਾਉਂਦਾ ਹੈ। ਸੁਮੱਚੇ ਰੂਪ ਵਿਚ ਇਸ ਨੂੰ ਯਥਾਰਥ ਦਾ ਨਹੀਂ ਸੁਪਨੇ ਦਾ ਨਾਵਲ ਹੀ ਕਿਹਾ ਜਾ ਸਕਦਾ ਹੈ।*[6]

ਉਪਰੋਕਤ ਸੰਦਰਭ ਇਸ ਆਲੋਚਨਾ ਦੀ ਮੌਲਿਕਤਾ ਦਾ ਪ੍ਰਮਾਣ ਅਤੇ ਵਿਕਾਸਮਈ ਹੋਣ ਦੀ ਪਹਿਚਾਣ ਹੈ। ਜਿਸ ਪਹਿਚਾਣ ਨੂੰ ਕੇਸਰ ਗਲਪ-ਆਲੋਚਨਾ ਦੀ ਸੰਬਾਦ ਪ੍ਰਵਿਰਤੀ ਵਿਚੋਂ ਵੀ ਤਲਾਸ਼ਿਆ ਜਾ ਸਕਦਾ ਹੈ, ਜਿਸ ਅਧੀਨ ਇਹ ਆਲੋਚਨਾ ਪੰਜਾਬੀ ਗਲਪੀ-ਸਿਰਜਨਾਵਾਂ ਬਾਰੇ ਮੌਜੂਦ ਪੰਜਾਬੀ ਗਲਪ-ਆਲੋਚਕਾਂ (ਜੋਗਿੰਦਰ ਸਿੰਘ ਰਾਹੀ ਤੇ ਨਰਿੰਜਨ ਤਸਨੀਮ) ਦੀਆਂ ਪੂਰਵਲੀਆਂ ਧਾਰਨਾਵਾਂ ਨਾਲ ਸੰਬਾਦ ਦਾ ਰਿਸ਼ਤਾ ਕਾਇਮ ਕਰਦੀ ਇਨ੍ਹਾਂ ਧਾਰਨਾਵਾਂ ਨੂੰ ਦਰੁਸਤ ਕਰਨ ਲਈ ਵੀ ਯਤਨਸ਼ੀਲ ਰਹਿੰਦੀ ਹੈ। ਉਸ ਦਾ ਇਹ ਸੰਬਾਦ ਕੇਵਲ ਪੰਜਾਬੀ ਗਲਪ ਨਾਲ ਸੰਬੰਧਿਤ ਪਰ-ਆਲੋਚਕਾਂ ਦੀਆਂ ਧਾਰਨਾਵਾਂ ਨਾਲ ਹੀ ਨਹੀਂ ਰਹਿੰਦਾ ਸਗੋਂ ਇਨ੍ਹਾਂ ਆਲੋਚਕਾਂ ਦੀਆਂ ਅਧਿਐਨ-ਪ੍ਰਣਾਲੀਆਂ ਜਾਂ ਅਧਿਐਨ-ਵਿਧੀਆਂ ਨੂੰ ਵੀ ਆਪਣੇ ਕਲੇਵਰ ਵਿਚ ਲੈਂਦਾ ਹੈ। ਇਸ ਧਰਾਤਲ ਉੱਤੇ ਇਹ ਆਲੋਚਨਾ ਰੂਪ-ਕੇਂਦਰਿਤ ਤੇ ਆਦਰਸ਼ਵਾਦੀ ਆਲੋਚਨਾ ਪੱਧਤੀਆਂ ਦੀਆਂ ਪਹੁੰਚ-ਵਿਧੀਆਂ ਦੀਆਂ ਕਮਜ਼ੋਰੀਆਂ ਤੇ ਇਨ੍ਹਾਂ ਦੀਆਂ ਵਿਚਾਰਧਾਰਕ ਵਿਸੰਗਤੀਆਂ ਦੀ ਭੂਮੀ ਤੇ ਭੂਮਿਕਾ ਨੂੰ ਦ੍ਰਿਸ਼ਟੀਗੋਚਰ ਕਰਦੀ ਹੈ। ਇਹ ਕੇਸਰ ਗਲਪ-ਆਲੋਚਨਾ ਦੀ ਵਿਚਾਰਧਾਰਕ ਪ੍ਰਤਿਬੱਧਤਾ ਦਾ ਪ੍ਰਮਾਣ ਹੈ, ਜਿਸ ਦੇ ਅੰਤਰਗਤ ਪ੍ਰਗਟਾਅ ਦੀ ਸਪੱਸ਼ਟਤਾ ਦਾ ਗੁਣ ਇਸ ਆਲੋਚਨਾ ਦੀ ਅਧਿਆਪਨੀ-ਸ਼ੈਲੀ ਨੇ ਆਪਣੇ ਵਿਚ ਸਮੋਇਆ ਹੈ।

ਕੇਸਰ ਗਲਪ-ਆਲੋਚਨਾ ਦਾ ਅਗਲੇਰਾ ਪਛਾਣ ਚਿੰਨ੍ਹ ਉਸਦੇ ਗਲਪ-ਸ਼ਾਸਤਰ ਦੇ ਨਿਰਮਾਣ ਵਿਚ ਲੁਪਤ ਹੈ ਜਿਸ ਦਾ ਨਿਰਮਾਣ ਇਹ ਆਲੋਚਨਾ ਪ੍ਰੌਢ ਸਮਾਜ-ਸ਼ਾਸਤਰੀ ਤੇ ਸੁਹਜ-ਸ਼ਾਸਤਰੀ ਜਿਵੇਂ ਮਿਸ਼ੈਲ ਜਿਰਾਫ਼ਾ, ਜਾਰਜ ਲੁਕਾਚ, ਰੈਲਫ਼ ਫਾਕਸ, ਐਡਵਿਨ ਮਿਉਰ ਤੇ ਲੁਇਸ ਗੋਲਡਮਾਨ ਆਦਿ ਦੇ ਸਿਧਾਂਤਕ ਸੁਹਜ ਤੇ ਸਮਾਜ-ਸ਼ਾਸਤਰੀ ਮਾਡਲਾਂ ਉੱਤੇ ਆਧਾਰਿਤ ਹੈ। ਇਨ੍ਹਾਂ ਸਾਹਿਤ-ਚਿੰਤਕਾਂ ਪਾਸੋਂ ਇਹ ਗਲਪ-ਆਲੋਚਨਾ ਗਲਪੀ-ਸਿਰਜਨਾ ਦੀ ਹੋਂਦ-ਵਿਧੀ ਨਾਲ ਸੰਬੰਧਿਤ ਸਮੁੱਚਤਾ (totality) ਅਤੇ ਪ੍ਰਤੀਨਿਧਤਾ (typical)[6] ਵਰਗੇ ਸੰਕਲਪਾਂ ਨੂੰ ਗ੍ਰਹਿਣ ਕਰਦੀ ਹੈ। ਇਨ੍ਹਾਂ ਵਿਚ ਸਮੁੱਚਤਾ ਤੋਂ ਇਸ ਆਲੋਚਨਾ ਦਾ ਭਾਵ ਸਥਿਤੀਆਂ ਜਾਂ ਪਾਤਰਾਂ ਦੇ ਜਨਮ ਤੋਂ ਲੈ ਕੇ ਮੌਤ ਤੱਕ ਦੇ ਕ੍ਰਮ-ਬੱਧ ਵਿਵਰਣ ਤੋਂ ਨਹੀਂ, ਸਗੋਂ ਇਸ ਦਾ ਭਾਵ ਨਾਵਲ ਵਿਚ ਪੇਸ਼ ਮਨੁੱਖੀ ਸ਼ਖ਼ਸੀਅਤ ਦੇ ਬੌਧਿਕ, ਭਾਵੁਕ ਤੇ ਅਮਲ ਦੇ ਤਿੰਨੋਂ ਪੱਖਾਂ ਨੂੰ ਉਜਾਗਰ ਕਰਨ ਤੋਂ ਹੈ। ਇਸ ਸਮੁੱਚੇ ਜੀਵਨ-ਬਿੰਬ ਨੂੰ ਉਘਾੜਨ ਲਈ ਕੇਸਰ ਗਲਪ-ਆਲੋਚਨਾ ਰਚਨਾਕਾਰ ਤੋਂ ਗਲਪੀ-ਸਿਰਜਨਾ ਨੂੰ ਅਖੰਡਿਤ ਤੇ ਵਿਆਪਕ ਵਾਸਤਵਿਕ-ਜੀਵਨ ਵਿਚੋਂ ਚੋਣ ਦੇ ਸਿਧਾਂਤ 'ਤੇ ਆਧਾਰਿਤ ਇਕ ਪ੍ਰਤੀਨਿਧ (typifical) ਜੀਵਨ-ਸਥਿਤੀ ਉਭਾਰਨ ਦੀ ਮੰਗ ਕਰਦੀ ਹੈ। ਕੇਸਰ ਗਲਪ-ਆਲੋਚਨਾ ਦੁਆਰਾ ਪ੍ਰਸਤੁਤ ਹੋਏ ਪ੍ਰਤੀਨਿਧ ਬਿੰਬ ਤੇ ਮੂਲ-ਵਰਤਾਰੇ ਦੇ ਸੰਬੰਧਾਂ ਨੂੰ ਦਵੰਦਾਤਮਿਕ-ਪਦਾਰਥਵਾਦ ਦੇ 'ਆਮ ਤੇ ਵਿਸ਼ੇਸ਼' (general and particular) ਦੇ ਦਾਰਸ਼ਨਿਕ ਪ੍ਰਵਰਗ ਦੇ ਸਮਾਨਾਂਤਰ ਰੱਖਕੇ ਹੋਰ ਗਹਿਰਾਈ ਨਾਲ ਸਮਝ ਸਕਦੇ ਹਾਂ, ਜਿਵੇਂ ਆਮ, ਵਿਸ਼ੇਸ਼ ਦੁਆਰਾ ਪ੍ਰਗਟ ਹੁੰਦਾ ਹੈ ਅਤੇ ਵਿਸ਼ੇਸ਼, ਆਮ ਦੀ ਪ੍ਰਤਿਨਿਧਤਾ ਕਰਦਾ ਹੈ, ਉਸੇ ਤਰ੍ਹਾਂ ਪ੍ਰਤੀਨਿਧ ਬਿੰਬ ਮੂਲ

ਵਰਤਾਰੇ ਵਿਚੋਂ ਪੈਦਾ ਹੋ ਕੇ ਵੀ ਵਿਸ਼ੇਸ਼ ਹੁੰਦਾ ਹੈ ਅਤੇ ਮੂਲ ਵਰਤਾਰੇ ਦੀ ਹੀ ਪ੍ਰਤਿਨਿਧਤਾ ਕਰਦਾ ਹੈ। ਇਸ ਪ੍ਰਕਾਰ ਪ੍ਰਤੀਨਿਧ ਬਿੰਬ ਮੂਲ-ਵਰਤਾਰੇ ਨਾਲ ਵਰਗੇਵੇਂ ਤੇ ਵਖਰੇਵੇਂ (ਰਚਨਾਕਾਰ ਦੀ ਸਿਰਜਨ ਸ਼ਕਤੀ ਦੇ ਸਹਾਰੇ) ਦੇ ਸੰਬੰਧਾਂ ਵਿਚ ਬੱਝਿਆ ਹੋਇਆ ਮੂਲ-ਵਰਤਾਰੇ ਦੇ ਵਿਸ਼ੇਸ਼ ਗੁਣ ਆਪਣੇ ਵਿਚ ਸਮੋਈ ਰੱਖਦਾ ਹੈ। ਜਿਸ ਬਾਰੇ ਬੋਰਿਸ ਸ਼ਚਕੋਵ (Boris sochkov) ਦਾ ਕਹਿਣਾ ਹੈ ਕਿ "ਨਿੱਕੇ ਦੁਖਾਂਤਾਂ ਦੇ ਪਾਤਰ ਕੇਵਲ ਆਪਣੇ ਜੁਗ ਦੀਆਂ ਪੁਸ਼ਾਕਾਂ ਹੀ ਨਹੀਂ ਪਹਿਨਦੇ, ਉਹ ਆਪਣੇ-ਆਪਣੇ ਜੁਗ ਦੀਆਂ ਬਹੁਤ ਸਾਰੀਆਂ ਮਨੋਵਿਗਿਆਨਕ ਵਿਸ਼ੇਸ਼ਤਾਵਾਂ ਵੀ ਰੱਖਦੇ ਹਨ। ਉਹਨਾਂ ਦਾ ਇਸ ਹੱਦ ਤੱਕ ਸਾਧਾਰਨੀਕਰਨ ਅਤੇ ਯਥਾਰਥਵਾਦੀ ਢੰਗ ਨਾਲ ਪ੍ਰਕਾਰੀਕਰਨ ਕੀਤਾ ਗਿਆ ਹੈ....(ਕਿ) ਇਹ ਇਤਿਹਾਸਕ ਤੱਥ ਦੀਆਂ ਸੀਮਾਵਾਂ ਬੰਦਸ਼ਾਂ ਤੋਂ ਪਾਰ ਚਲੇ ਜਾਂਦੇ ਹਨ।"[7]

ਇਸ ਪ੍ਰਸੰਗ ਵਿਚ ਕੇਸਰ ਗਲਪ-ਆਲੋਚਨਾ ਉਪਰੋਕਤ ਮਾਰਕਸਵਾਦੀ-ਚਿੰਤਕਾਂ ਦੇ ਸੁਮੱਚਤਾ ਤੇ ਪ੍ਰਤੀਨਿਧਤਾ ਦੇ ਸੰਕਲਪਾਂ ਨੂੰ ਹੀ ਯਥਾਰਥਕ ਗਲਪ-ਬਿੰਬ ਸਿਰਜਨ ਦਾ ਆਧਾਰ-ਤੱਤ ਕਿਆਸ ਕਰਦੀ ਹੈ, ਪ੍ਰੰਤੂ ਕੇਸਰ ਗਲਪ-ਆਲੋਚਨਾ ਦੀ ਪ੍ਰਾਪਤੀ ਇਨ੍ਹਾਂ ਸਾਹਿਤਕ-ਮਾਡਲਾਂ ਨੂੰ ਫ਼ੈਸ਼ਨ-ਪ੍ਰਸਤੀ ਦੇ ਪ੍ਰਭਾਵ ਅਧੀਨ ਗ੍ਰਹਿਣ ਕਰਨ ਦੀ ਬਜਾਇ ਇਨ੍ਹਾਂ ਮਾਡਲਾਂ ਦੇ ਮੁੱਲਾਂ ਨੂੰ ਹੂ-ਬ-ਹੂ ਗ੍ਰਹਿਣ ਕਰਨ ਦੀ ਥਾਂ ਇਨ੍ਹਾਂ ਮਾਡਲਾਂ ਨੂੰ ਪੰਜਾਬੀ ਸਾਹਿਤ ਦੀ ਪਰੰਪਰਾ ਤੇ ਪਸਾਰਾਂ ਦੇ ਅਨੁਰੂਪ ਢਾਲਕੇ ਨਵ-ਸਿਰਜਨ ਜਾਂ ਪ੍ਰਸੰਗਿਕ ਕਰਨ ਦਾ ਕਾਰਜ ਕਰਨ ਵਿਚ ਅਤੇ ਇਨ੍ਹਾਂ ਮਾਡਲਾਂ ਦੇ ਮੂਲ ਦੀ ਤਲਾਸ਼ ਕਰਕੇ ਧਾਰਨ ਕਰਨ ਵਿਚ ਨਿਹਿਤ ਹੈ। ਜਿਵੇਂ ਜਾਰਜ ਲੁਕਾਚ ਤੇ ਰੈਲਫ ਫ਼ਾਕਸ ਦੀਆਂ ਧਾਰਨਾਵਾਂ ਨੂੰ ਮਾਰਕਸ ਤੇ ਏਂਗਲਜ਼ ਨਾਲ ਸੰਬਧਿਤ ਕਰਦੀ ਇਸ ਆਲੋਚਨਾ ਦਾ ਮੱਤ ਹੈ :

> *ਯਥਾਰਥਵਾਦੀ ਨਾਵਲੀ ਦੇ ਸੌਂਦਰਯ-ਸ਼ਾਸਤਰ ਦੀ ਉਸਾਰੀ ਵਿਚ ਹੰਗੇਰੀਅਨ ਚਿੰਤਨ ਲੁਕਾਚ ਅਤੇ ਇਕ ਅੰਗਰੇਜ਼ ਆਲੋਚਕ ਰੈਲਫ ਫਾਕਸ ਦਾ ਯੋਗਦਾਨ ਮਹੱਤਵਪੂਰਨ ਹੈ। ਉਨ੍ਹਾਂ ਦੋਹਾਂ ਦਾ ਵਿਚਾਰ ਹੈ ਕਿ ਨਾਵਲ ਸੰਪੂਰਨ ਮਾਨਵ (the whole) ਦੀ ਅਭਿਵਿਅਕਤੀ ਹੈ ਅਤੇ 'ਸੰਪੂਰਨ ਮਾਨਵ' ਦੀ ਅਭਿਵਿਅਕਤੀ 'ਪੂਰੇ ਸਮਾਜ' ਦੇ ਸੰਦਰਭ ਵਿਚ ਹੀ ਹੋ ਸਕਦੀ ਹੈ।.......(ਇਹ) ਲੁਕਾਚ ਤੇ ਫਾਕਸ ਦੇ ਗਲਪ-ਸ਼ਾਸਤਰ ਦਾ ਸਿਧਾਂਤਕ ਆਧਾਰ ਮੋਟੇ ਤੌਰ 'ਤੇ, ਮਾਰਕਸ-ਏਂਗਲਜ਼ ਦੀਆਂ ਕੁਝ ਟਿੱਪਣੀਆਂ (observation) ਹਨ।*[8]

ਇਸ ਪ੍ਰਕਾਰ ਇਹ ਗਲਪ-ਆਲੋਚਨਾ ਇਨ੍ਹਾਂ ਸੰਕਲਪਾਂ ਦੀ ਮੂਲ ਪ੍ਰਕਿਰਤੀ ਦੇ ਅਨੁਕੂਲ ਹੀ ਇਨ੍ਹਾਂ ਦੀਆਂ ਨਵੀਨ ਸੰਭਾਵਨਾਵਾਂ ਨੂੰ ਉਜਾਗਰ ਕਰਦੀ ਹੈ ਅਤੇ ਇਨ੍ਹਾਂ ਵਿਚ ਵਧੇਰੇ ਸਪੱਸ਼ਟਤਾ ਤੇ ਮੌਲਿਕਤਾ ਦਾ ਸੰਚਾਰ ਕਰਦੀ ਹੋਈ ਇਨ੍ਹਾਂ ਦੇ ਮੂਲ ਸੁਭਾਅ ਨੂੰ ਕਾਇਮ ਰੱਖਦੀ ਆਪਣੀ ਆਲੋਚਨਾਤਮਿਕ-ਪਹੁੰਚ ਦਾ ਵਿਕਾਸ ਕਰਦੀ ਹੈ।

ਇਸ ਤੋਂ ਇਲਾਵਾ ਕੇਸਰ ਗਲਪ-ਆਲੋਚਨਾ ਦੀ ਇਕ ਵਿਸ਼ੇਸ਼ਤਾ ਗਲਪੀ-ਸਿਰਜਨਾ ਦੀ ਹੋਂਦ-ਵਿਧੀ ਬਾਰੇ ਵਿਚਾਰ ਕਰਨ ਵਿਚ ਵੀ ਲੁਪਤ ਹੈ, ਜਿਸ ਦੇ ਅੰਤਰਗਤ ਇਹ ਗਲਪ-ਆਲੋਚਨਾ ਗਲਪ-ਸਿਰਜਨਾ ਦੀ ਹੋਂਦ ਨੂੰ ਸਮਾਜ-ਸਾਖੇਪ ਸਿਰਜਨਾ ਕਿਆਸ ਕਰਦੀ ਹੋਈ ਰਚਨਾਕਾਰ ਦੀ ਸਵੈ-ਅਭਿਵਿਅਕਤੀ ਤੇ ਸਮਾਜਿਕ-ਸੱਚ ਦੇ ਦਵੰਦਾਤਮਿਕ ਸੰਬੰਧਾਂ ਉੱਤੇ ਆਧਾਰਿਤ ਉਪਯੋਗਿਕਤਾ-ਮੂਲਕ ਕਿਰਤ ਸਵੀਕਾਰਦੀ ਹੈ। ਅਜਿਹਾ ਕਰਦੇ ਸਮੇਂ ਕੇਸਰ ਗਲਪ-ਆਲੋਚਨਾ ਆਪਣੀ ਸੰਤੁਲਿਤ ਸਿਧਾਂਤਕ ਸੂਝ ਦੁਆਰਾ ਇਸ ਨੁਕਤੇ ਤੋਂ ਵੀ ਸੁਚੇਤ ਹੈ ਕਿ ਵਿਚਾਰਕ ਤੱਤਾਂ ਨਾਲ ਲਬਰੇਜ਼ ਤੇ

ਸੁਹਜਾਤਮਿਕ ਤੱਤਾਂ ਤੋਂ ਨਿਰਲੇਪ ਕੋਈ ਗਲਪੀ-ਸਿਰਜਨਾ ਨਿਰੋਲ ਪ੍ਰਚਾਰ ਦਾ ਦਰਜਾ ਪ੍ਰਾਪਤ ਕਰ ਜਾਂਦੀ ਹੈ। ਇਸ ਪ੍ਰਕਾਰ ਦੀ ਸਿਰਜਨਾ ਕੇਸਰ ਗਲਪ-ਆਲੋਚਨਾ ਲਈ ਕਿਸੇ ਵੀ ਪੱਧਰ 'ਤੇ ਸਾਹਿਤਕ-ਕਿਰਤ ਦਾ ਦਰਜਾ ਨਹੀਂ ਰੱਖਦੀ, ਸਗੋਂ ਇਸ ਗਲਪ-ਆਲੋਚਨਾ ਲਈ ਪ੍ਰਮਾਣਿਕ ਗਲਪ-ਸਿਰਜਨਾ ਸੋਚ ਤੇ ਸੁਹਜ ਦੀ ਸੰਯੁਕਤੀ ਪੇਸ਼ ਕਰਦੀ ਹੈ, ਇਸ ਸੰਯੁਕਤੀ ਦਾ ਨਿਬਾਹ ਕਰਨਾ ਰਚਨਾਕਾਰ ਦੀ ਮਰਜ਼ੀ ਉੱਤੇ ਅਧਾਰਿਤ ਨਹੀਂ ਸਗੋਂ ਇਹ ਗਲਪ-ਸਿਰਜਨਾ ਦੀ ਹੋਂਦ-ਵਿਧੀ ਦੀ ਮਜ਼ਬੂਰੀ ਦਾ ਪਰਿਣਾਮ ਹੈ।

> *ਯਥਾਰਥਵਾਦੀ ਸਾਹਿਤਕ ਕਿਰਤ ਦੀ ਰਚਨਾ ਪ੍ਰਕਿਰਿਆ ਦਾ ਮੁੱਖ ਆਧਾਰ ਪੂਰਵ-ਪ੍ਰਾਪਤ ਸ਼ਿਲਪ-ਗਿਆਨ ਨਹੀਂ ਹੁੰਦਾ, ਸਗੋਂ ਜੀਵਨ-ਯਥਾਰਥ ਦਾ ਉਹ ਪੈਟਰਨ ਹੁੰਦਾ ਹੈ ਜਿਸ ਨੂੰ ਸਾਹਿਤਕਾਰ ਨੇ ਆਪ ਖੋਜਿਆ ਤੇ ਅਨੁਭਵਿਆ ਹੁੰਦਾ ਹੈ। ਉਹ ਨਾ ਤਾਂ ਪੂਰਵ-ਪ੍ਰਾਪਤ ਸ਼ਿਲਪ-ਗਿਆਨ ਨੂੰ ਪ੍ਰਾਪਤ ਯਥਾਰਥ ਉੱਤੇ ਠੋਸਦਾ ਹੈ ਤੇ ਨਾ ਹੀ ਆਪਣੇ ਅਨੁਭਵ ਕੀਤੇ ਯਥਾਰਥ ਨੂੰ ਆਪ ਮੁਹਾਰੇ ਕਲਾ-ਕਿਰਤ ਵਿਚ ਰੂਪਾਂਤਿਰਤ ਹੋ ਜਾਣ ਦੀ ਖੁੱਲ੍ਹ ਦਿੰਦਾ ਹੈ। ਉਹ ਕਿਸੇ ਅੰਤਮ ਮਨੋਰਥ ਨੂੰ ਮੁੱਖ ਰੱਖ ਕੇ, ਪੂਰਵ ਪ੍ਰਾਪਤ ਸ਼ਿਲਪ-ਔਜ਼ਾਰਾ ਨਾਲ ਰਚਨਾ-ਪ੍ਰਕਿਰਿਆ ਵਿਚ ਬੁਝਦਾ ਹੈ, ਪਰ ਇਸ ਪ੍ਰਕਿਰਿਆ ਦੇ ਦੌਰਾਨ ਅਨੁਭਵ ਠੀਕ ਯਥਾਰਥ ਦੀ ਕੱਚੀ ਸਮੱਗਰੀ ਦਾ ਤਕਾਜ਼ਾ ਉਸ ਨੂੰ ਆਪਣੇ ਆਰੰਭਕ ਮਨੋਰਥ ਅਤੇ ਸ਼ਿਲਪ-ਗਿਆਨ ਵਿਚ ਤਬਦੀਲੀ ਕਰਨ ਲਈ ਮਜ਼ਬੂਰ ਕਰਦਾ ਹੈ।*[੭]

ਪ੍ਰੰਤੂ ਇਸ ਪ੍ਰਸੰਗ ਵਿਚ ਕਈ ਵਾਰ ਕੇਸਰ ਗਲਪ-ਆਲੋਚਨਾ ਗਲਪੀ-ਰਚਨਾ ਦੇ ਸਮਾਜਿਕ ਤੇ ਸੁਹਜਾਤਮਿਕ ਪਹਿਲੂਆਂ ਦਾ ਵਿਸ਼ਲੇਸ਼ਣ ਕਰਦੀ ਹੋਈ ਤੱਤਵਾਦੀ-ਆਲੋਚਨਾ ਦੇ ਅਰਥ-ਖੇਤਰ ਵਿਚ ਪ੍ਰਵੇਸ਼ ਕਰ ਜਾਂਦੀ ਹੈ, ਜਿਸ ਅਧੀਨ ਇਹ ਗਲਪ-ਆਲੋਚਨਾ ਗਲਪੀ-ਸਿਰਜਨਾ ਨੂੰ 'ਕੱਥ ਤੇ ਵੱਥ' ਦੇ ਮੋਟੇ ਜਿਹੇ ਰੂਪ ਵਿਚ ਵਿਭਾਜਤ ਕਰਦੀ ਗਲਪੀ-ਸਿਰਜਨਾ ਨੂੰ ਪਾਤਰ-ਚਿੱਤਰਣ, ਰਚਨਾ-ਵਸਤੂ, ਭਾਸ਼ਾ-ਸ਼ੈਲੀ ਤੇ ਸਾਹਿਤਕ-ਯੋਗਦਾਨ ਵਰਗੇ ਸਿਰਲੇਖਾਂ ਅਧੀਨ ਵਿਚਾਰਨ ਲਈ ਕਾਰਜਸ਼ੀਲ ਹੋ ਜਾਂਦੀ ਹੈ। ਵਿਸ਼ਲੇਸ਼ਣ ਤੇ ਮੁੱਲਾਂਕਣ ਦੀ ਇਸ ਪ੍ਰਕਾਰ ਦੀ ਵਿਧੀ ਨਿਰਸੰਦੇਹ ਗਲਪੀ-ਸਿਰਜਨਾ ਦੇ ਸੰਪੂਰਨ ਅਧਿਐਨ ਨੂੰ ਦਰਕਿਨਾਰ ਕਰਨ ਦੀ ਵਿਸੰਗਤੀਆਂ ਨਾਲ ਭਰਪੂਰ ਹੈ। ਇਸ ਦੇ ਨਾਲ ਹੀ ਕੇਸਰ ਗਲਪ-ਆਲੋਚਨਾ ਵਿਕੋਲਿਤਰੇ ਰੂਪ ਵਿਚ ਰਚਨਾਕਾਰ ਦੀ ਜੀਵਨ-ਦ੍ਰਿਸ਼ਟੀ ਤੇ ਰਚਨਾ-ਦ੍ਰਿਸ਼ਟੀ ਦੇ ਅੰਤਰ-ਸੰਬੰਧਾਂ ਤੇ ਅੰਤਰ-ਦਵੰਦਾਂ ਨੂੰ ਵਿਚਾਰਦੀ ਹੋਈ ਕੋਈ ਵਾਰ ਗਲਪੀ-ਪਾਠ ਦੀ ਸਤੱਹੀ-ਸੰਰਚਨਾ ਤੱਕ ਹੀ ਸੀਮਿਤ ਹੋ ਜਾਂਦੀ, ਰਚਨਾਕਾਰ ਦੀਆਂ ਸਮੁੱਚੀਆਂ ਸਿਰਜਨਾਵਾਂ ਦਾ ਠੀਕ ਮੁਤੱਲਿਆ ਕਰਨ ਤੋਂ ਅਵੇਸਲੀ ਵੀ ਰਹਿ ਜਾਂਦੀ ਹੈ। ਇਸ ਪ੍ਰਕਾਰ ਦੀ ਇਕ ਉਦਾਹਰਨ ਕੇਸਰ ਗਲਪ-ਆਲੋਚਨਾ ਦੁਆਰਾ ਸੁਜਾਨ ਸਿੰਘ ਦੀ ਕਹਾਣੀ-ਸਿਰਜਨਾ ਦੇ ਅਧਿਐਨ-ਵਿਸ਼ਲੇਸ਼ਣ ਵਿਚੋਂ ਦ੍ਰਿਸ਼ਟੀਗੋਚਰ ਹੁੰਦੀ ਹੈ, ਜਿਸ ਅਧੀਨ ਕੇਸਰ ਗਲਪ-ਆਲੋਚਨਾ ਸੁਜਾਨ ਸਿੰਘ ਦੇ ਜੀਵਨਪਰਕ-ਵੇਰਵਿਆਂ ਨਾਲ ਉਸਦੀ ਦੀ ਜੀਵਨ-ਦ੍ਰਿਸ਼ਟੀ ਦਾ ਨਿਰਧਾਰਨ ਕਰਦੀ ਹੋਈ ਅੱਗੋਂ ਰਚਨਾ-ਦ੍ਰਿਸ਼ਟੀ ਨੂੰ ਉਲੀਕਣ ਦੇ ਯਤਨ ਅਧੀਨ ਵਿਸ਼ਲੇਸ਼ਣ ਕਰਦੀ ਹੈ ਅਤੇ ਸੁਜਾਨ ਸਿੰਘ ਨੂੰ ਯਥਾਰਥਵਾਦੀ ਅਤੇ ਇਤਿਹਾਸਕ ਅਨਿਵਾਰਤਾ ਨੂੰ ਪੇਸ਼ ਕਰਨ ਵਾਲਾ ਕਹਾਣੀਕਾਰ ਕਿਆਸ ਕਰਦੀ ਹੈ। ਇਥੇ ਕੇਸਰ ਗਲਪ-ਆਲੋਚਨਾ ਦੀ ਸਮੱਸਿਆ ਸੁਜਾਨ

ਸਿੰਘ ਦੀ ਕਹਾਣੀ-ਸਿਰਜਨਾ ਵਿਚੋਂ ਉਭਰਦੇ ਸਮਾਜਵਾਦੀ ਗਲਪੀ-ਬਿੰਬ ਦੀ ਉਪਭਾਵੁਕਤਾ ਨੂੰ ਅਣਗੌਲਿਆਂ ਕਰਨ ਵਿਚ ਨਜ਼ਰੀ ਪੈਂਦੀ ਹੈ। ਜਿਸ ਅਧੀਨ ਇਹ ਗਲਪ-ਆਲੋਚਨਾ ਸੁਜਾਨ ਸਿੰਘ ਦੀਆਂ ਜੀਵਨ-ਸਥਿਤੀਆਂ ਦੇ ਪ੍ਰਭਾਵ ਅਧੀਨ ਉਸਦੇ ਵਿਅਕਤਿਤਵ ਵਿਚ ਪ੍ਰਵੇਸ਼ ਪਾਉਂਦੀ ਉਪਭਾਵੁਕਤਾ ਅਤੇ ਉਪਭਾਵੁਕਤਾ ਅਧਾਰਿਤ ਰਚਨਾ-ਦ੍ਰਿਸ਼ਟੀ (ਵਿਕੋਲਿਤਰੇ ਰੂਪ ਵਿਚ) ਕਾਰਨ ਉਸਦੇ ਗਲਪੀ-ਬਿੰਬ ਦੀ ਅਯਥਾਰਥਕਤਾ, ਸਤਹੀ-ਪੱਧਰ ਤੇ ਪੂਰਬ-ਆਗ੍ਰਹੀ (prejudice) ਦ੍ਰਿਸ਼ਟੀ ਦੀ ਹੋਂਦ ਪ੍ਰਕਿਰਿਆ ਨੂੰ ਪ੍ਰੋਖੇ ਕਰਦੀ ਹੈ। ਜਿਸ ਕਾਰਨ ਸੁਜਾਨ ਸਿੰਘ ਦੀ ਕਹਾਣੀ-ਸਿਰਜਨਾ ਵਿਚੋਂ ਸਮਾਜਵਾਦ ਦਾ ਵਿਗਿਆਨਿਕ ਤੇ ਬੌਧਿਕ ਸਰੂਪ ਉਜਾਗਰ ਹੋਣ ਦੀ ਬਜਾਇ ਉਪਭਾਵੁਕਤਾ ਨਾਲ ਸੰਮਲਿਤ ਸਰੂਪ ਹੀ ਉਭਰਦਾ ਹੈ।

ਪ੍ਰੰਤੂ ਇਸ ਦੇ ਬਾਵਜੂਦ ਵੀ ਕੇਸਰ ਗਲਪ-ਆਲੋਚਨਾ ਦੀ ਪ੍ਰਮੁੱਖ ਪ੍ਰਾਪਤੀ ਪੰਜਾਬੀ ਗਲਪ-ਸਾਹਿਤ ਨੂੰ ਸਮਾਜ, ਸਿਆਸਤ ਤੇ ਸਭਿਆਚਾਰ ਨਾਲ ਸੰਬੰਧਿਤ ਕਰਕੇ ਇਸ ਨੂੰ ਭਾਰਤੀ/ਪੰਜਾਬੀ ਜਮਾਤੀ-ਖਾਸੇ ਅਨੁਸਾਰ ਸਮਝਣ ਦੇ ਯਤਨ ਅਤੇ ਪਾਠਕ ਨੂੰ ਇਤਿਹਾਸਕ ਤੇ ਵਿਚਾਰਧਾਰਕ ਸੁਚੇਤਨਾ ਪ੍ਰਦਾਨ ਕਰਦੀ ਹੋਈ ਵਿਕਾਸਮਈ ਭਵਿੱਖਮੁੱਖੀ ਪਰਿਵਰਤਨ ਨੂੰ ਦ੍ਰਿੜ ਕਰਵਾਉਣ ਵਿਚ ਨਿਹਿਤ ਹੈ। ਇਸ ਅਧੀਨ ਇਹ ਗਲਪ-ਆਲੋਚਨਾ ਪਹਿਲੀ ਪੀੜ੍ਹੀ ਦੀ ਮਾਰਕਸਵਾਦੀ ਪੰਜਾਬੀ ਗਲਪ-ਆਲੋਚਨਾ ਦੀਆਂ ਸੀਮਾਵਾਂ ਤੇ ਸਮੱਸਿਆਵਾਂ ਤੋਂ ਸੁਚੇਤ ਪਾਠ ਤੇ ਪ੍ਰਸੰਗ ਦੇ ਦਵੰਦਾਤਮਿਕ ਸੰਬੰਧਾਂ ਨੂੰ ਵੇਖਣ ਵਾਲੀ ਪ੍ਰਮਾਣਿਕ ਵਿਧੀ ਨੂੰ ਅੰਤਰ-ਅਨੁਸ਼ਾਸਨੀ ਤੇ ਤੁਲਨਾਤਮਿਕ ਪਹੁੰਚ ਨਾਲ ਅਖ਼ਤਿਆਰ ਵੇਖਦੀ ਅਤੇ ਅਧਿਆਪਨੀ-ਸ਼ੈਲੀ ਦੁਆਰਾ ਵਿਗਿਆਨਿਕ ਤੇ ਆਲੋਚਨਾਤਮਿਕ ਸੰਕਲਪਾਂ ਨੂੰ ਸਾਹਿਤ ਤੇ ਸਮਾਜਿਕ ਸੰਦਰਭ ਵਿਚ ਸਪੱਸ਼ਟ ਕਰਦੀ ਹੈ। ਨਿਰਸੰਦੇਹ, ਕੇਸਰ ਗਲਪ-ਆਲੋਚਨਾ ਪੰਜਾਬੀ ਦੇ ਆਲੋਚਨਾਤਮਿਕ ਅਨੁਸ਼ਾਨਸਨ ਦਾ ਇਕ ਨਿਵੇਕਲਾ ਤੇ ਵਿਲੱਖਣ ਪਸਾਰ ਤੇ ਪ੍ਰਾਪਤੀ ਹੈ।



**ਹਵਾਲੇ ਤੇ ਟਿੱਪਣੀਆਂ :**

1. ਮਾਰਕਸ ਏਂਗਲਜ਼, ***ਕਮਿਊਨਿਸਟ ਪਾਰਟੀ ਦਾ ਮੈਨੀਫ਼ੈਸਟੋ***, ਪੰਨਾ-29
2. ਓਮ ਪ੍ਰਕਾਸ਼ ਗਰੇਵਾਲ, ***'ਸਾਹਿਤ ਔਰ ਵਿਚਾਰਧਾਰਾ', ਮਾਰਕਸਵਾਦੀ ਸੌਂਦਰਯ ਸ਼ਾਸਤਰ,*** *ਸੰਪਾ. ਕਮਲਾ ਪ੍ਰਸ਼ਾਦ, ਮੈਨੇਜਰ ਪਾਂਡੇ, ਗਿਆਨ ਰੰਜਨ*, ਪੰਨਾ-28-29
3. ਜਸਬੀਰ ਕੇਸਰ (ਸੰਪਾ.), ***ਕੇਸਰ ਸਿੰਘ ਕੇਸਰ ਗਲਪ ਚਿੰਤਨ***, ਪੰਨਾ-8●
4. ਟੀ. ਆਰ. ਵਿਨੋਦ, ***ਪੰਜਾਬੀ ਆਲੋਚਨਾ ਸ਼ਾਸਤਰ***, ਪੰਨਾ-53
5. ਉਹੀ, ***ਕੇਸਰ ਸਿੰਘ ਕੇਸਰ ਗਲਪ ਚਿੰਤਨ***, ਪੰਨਾ-*142*
6. *ਗਲਪ-ਰਚਨਾ ਵਿਚ ਟਾਈਪ-ਸਿਰਜਨ ਦਾ ਉਹੀ ਮਹੱਤਵ ਹੈ ਜੋ ਕਵਿਤਾ ਵਿਚ ਮੈਟਾਫਰ (ਜਾਂ ਰੂਪਕ) ਸਿਰਜਨ ਦਾ ਹੈ, 'ਟਾਈਪ' ਜਾਂ 'ਨਮੂਨਾ' ਇਕ ਲਘੂ-ਬ੍ਰਹਿਮੰਡ ਹੁੰਦਾ ਹੈ ਜਿਸ ਵਿਚੋਂ ਵਿਰਾਟ ਬ੍ਰਹਿਮੰਡ ਦੇ ਦਰਸ਼ਨ ਕੀਤੇ ਜਾ ਸਕਦੇ ਹਨ। ਇਕ ਪਰਿਸਥਿਤੀ ਤੇ ਇਕੱਲਾ ਪਾਤਰ ਹੀ ਨਹੀਂ, ਪੂਰੇ ਦਾ ਪੂਰਾ ਨਾਵਲ ਹੀ ਇਕ 'ਟਾਈਪ' ਜਾਂ ਇਕ 'ਨਮੂਨਾ' ਹੋ ਨਿਬੜਦਾ ਹੈ।* ***ਕੇਸਰ ਸਿੰਘ ਕੇਸਰ ਗਲਪ ਚਿੰਤਨ***, ਪੰਨਾ-23
7. ਬੋਰਿਸ ਸ਼ਚਕੋਵ, ***ਯਥਾਰਥਵਾਦ ਦਾ ਇਤਿਹਾਸ,*** ਪੰਨਾ-96
8. ਉਹੀ, ***ਕੇਸਰ ਸਿੰਘ ਕੇਸਰ ਗਲਪ ਚਿੰਤਨ***, ਪੰਨਾ-22
9. ਉਹੀ, ਪੰਨਾ-2●

*The author is essentially a producer who works up certain given materials into a new product.*

**Pierre Macherey**

# ਹਰਿਭਜਨ ਸਿੰਘ ਭਾਟੀਆ ਦੀ ਗਲਪ-ਆਲੋਚਨਾ : ਪੁਨਰ ਚਿੰਤਨ ਦੀ ਪ੍ਰਕਿਰਿਆ

ਗਲਪੀ-ਸਿਰਜਨਾ ਮੋਟੇ ਰੂਪ ਵਿਚ ਵਸਤੂ-ਜਗਤ ਦਾ ਬਿੰਬਾਂ ਵਿਚ ਪੁਨਰ-ਸਿਰਜਤ ਰੂਪ ਹੁੰਦੀ ਹੈ। ਇਸ ਪੁਨਰ-ਸਿਰਜਨਾ ਲਈ ਰਚਨਾਕਾਰ ਵਸਤੂ-ਜਗਤ ਨੂੰ ਅਧਿਐਨ ਵਸਤੂ ਬਣਾਉਂਦਾ ਹੋਇਆ ਉਸ ਨੂੰ ਪਾਠ ਵਾਂਗ ਗ੍ਰਹਿਣ ਕਰਦਾ ਉਸਨੂੰ ਕਲਾਤਮਿਕ ਨੇਮਾਂ ਦੇ ਅੰਤਰਗਤ ਢਾਲਦਾ ਹੈ। ਅਜਿਹਾ ਕਰਦੇ ਸਮੇਂ ਰਚਨਾਕਾਰ ਦੀ ਭੂਮਿਕਾ ਅਧਿਐਨ-ਕਰਤਾ ਤੇ ਸਿਰਜਕ ਵਜੋਂ ਦੋਹਰੀ ਹੁੰਦੀ ਹੈ, ਜਿਸ ਦੋਹਰੀ ਭੂਮਿਕਾ ਅਧੀਨ ਰਚਨਾਕਾਰ ਵਸਤੂ-ਜਗਤ ਦੇ ਪ੍ਰਾਰੂਪਾਂ ਦੀ ਪੇਸ਼ਕਾਰੀ (showing) ਕਰਦਾ ਹੋਇਆ ਵਸਤੂ-ਜਗਤ ਦੇ ਵਿਭਿੰਨ ਤੱਤਾਂ (ਇਤਿਹਾਸ, ਧਰਮ, ਰਾਜਨੀਤੀ, ਕਲਾ, ਭਾਸ਼ਾ ਆਦਿ) ਨੂੰ ਗਲਪੀ-ਸਿਰਜਨਾ ਅਧੀਨ ਮਿਸ਼ਰਤ ਰੂਪ ਵਿਚ ਸਮਾਉਂਦਾ ਹੈ। ਇਸ ਕਾਰਨ ਮਿਸ਼ਰਤ ਰੂਪੀ ਸਿਰਜਨਾ ਦੇ ਅਰਥਾਂ ਨੂੰ ਵਿਭਿੰਨ ਪਾਠਕ ਆਪਣੀ ਚੇਤਨਾ ਦੇ ਪੱਧਰ ਅਨੁਸਾਰ ਵਿਭਿੰਨ ਕੋਣਾਂ ਤੋਂ ਗ੍ਰਹਿਣ ਕਰਦੇ ਹਨ ਅਤੇ ਗਲਪੀ-ਸਿਰਜਨਾ ਨੂੰ ਬਹੁ-ਅਰਥੀ ਹੋਂਦ ਦਾ ਦਰਜਾ ਦਿੰਦੇ ਹਨ। ਪਰ ਵਿਡੰਬਨਾ ਇਹ ਹੈ ਕਿ ਗਲਪੀ-ਸਿਰਜਨਾ ਵਿਚ ਸਮੋਏ ਵਿਚਾਰ ਤੇ ਭਾਵ ਕਲਾਤਮਿਕ-ਬਿੰਬ ਅਧੀਨ ਲੁਪਤ ਤੇ ਸੁਹਜਾਤਮਿਕ ਤੱਤਾਂ ਵਿਚ ਵਲੀਨ ਹੋਏ ਹੁੰਦੇ ਹਨ, ਜਿਸ ਕਾਰਨ ਇਨ੍ਹਾਂ ਦੇ ਪ੍ਰਤੱਖ ਅਰਥਾਂ ਨੂੰ ਗ੍ਰਹਿਣ ਕਰਨਾ ਇਕ ਜਟਿਲ ਤੇ ਕਠਿਨ ਕਾਰਜ ਹੁੰਦਾ ਹੈ। ਇਸ ਜਟਿਲ ਤੇ ਕਠਿਨ ਕਾਰਜ ਦੀ ਗਹਿਨ ਸਮਝ ਹਿੱਤ ਹੀ ਗਲਪ-ਆਲੋਚਨਾ ਵਰਗਾ ਬੌਧਿਕ, ਸੰਕਲਪਾਤਮਿਕ ਤੇ ਵਿਗਿਆਨਕ ਅਨੁਸ਼ਾਸਨ ਹੋਂਦ ਵਿਚ ਆਉਂਦਾ ਹੈ, ਜਿਹੜਾ ਆਪਣੀ ਵਿਸ਼ਲੇਸ਼ਣੀ ਵਿਧੀ ਦੁਆਰਾ ਸਿਧਾਂਤਕ ਤੇ ਸੰਕਲਪਾਤਮਿਕ ਭਾਸ਼ਾ ਦੀ ਵਰਤੋਂ ਰਾਹੀਂ ਗਲਪੀ-ਸਿਰਜਨਾ ਵਿਚਲੇ ਭਾਵਾਂ ਤੇ ਵਿਚਾਰਾਂ ਨੂੰ ਕਥਨ ਦੀ ਪੱਧਰ 'ਤੇ ਲਿਆਉਂਦਾ ਹੈ ਅਤੇ ਇਸ ਵਿਚਲੀਆਂ ਖ਼ਾਮੋਸ਼ੀਆਂ ਨੂੰ ਜ਼ੁਬਾਨ ਦਿੰਦਾ ਹੈ। ਅਜਿਹਾ ਕਰਦੇ ਸਮੇਂ ਆਲੋਚਕ ਰਚਨਾਕਾਰ ਦਾ ਅਨੁਆਈ ਜਾਂ ਪਿਛਲੱਗ ਨਹੀਂ ਬਣਦਾ ਸਗੋਂ ਉਸ ਕੋਲੋਂ ਵਿੱਥ ਸਥਾਪਿਤ ਕਰਦਾ ਹੋਇਆ, ਆਪਣੀ ਵਿਸ਼ੇਸ਼ ਵਿਚਾਰਧਾਰਾ ਤੇ ਵਿਧੀ ਦੀ ਸਹਾਇਤਾ ਲੈਂਦਾ ਹੈ। ਆਪਣੀ ਇਸ ਵਿਸ਼ੇਸ਼ ਵਿਚਾਰਧਾਰਾ ਤੇ ਵਿਧੀ ਦੇ ਆਧਾਰ 'ਤੇ ਹੀ ਆਲੋਚਕ ਬਾਹਰਮੁੱਖੀ ਵਸਤੂ-ਜਗਤ ਤੇ ਗਲਪੀ-ਸਿਰਜਨਾ ਦੇ ਸਿਧਾਂਤ ਬਾਰੇ ਗਹਿਨ ਤੇ ਗੰਭੀਰ ਸਮਝ ਰੱਖਦਾ ਹੈ ਅਤੇ ਗਲਪੀ-ਸਿਰਜਨਾ ਤੇ ਵਸਤੂ-ਜਗਤ ਦੇ ਪਰਸਪਰ ਸੰਬੰਧਾਂ ਦਾ ਵਿਸ਼ਲੇਸ਼ਣ ਤੇ ਮੁੱਲਾਂਕਣ ਕਰਦਾ ਹੋਇਆ, ਇਨ੍ਹਾਂ ਦੇ ਬਹੁ-ਪਰਤੀ ਤੇ ਬਹੁ-ਪਾਸਾਰੀ ਸੁਭਾਅ ਦੇ ਨਵੀਨ ਆਯਾਮਾਂ ਨੂੰ ਪਾਠਕ ਸਾਹਵੇਂ ਅਗ੍ਰਭੂਮਿਤ ਕਰਦਾ ਹੈ।

ਇਸ ਪ੍ਰਕਾਰ ਗਲਪੀ-ਸਿਰਜਨਾ ਵਸਤੂ-ਜਗਤ ਦਾ ਅਤੇ ਗਲਪ-ਆਲੋਚਨਾ ਗਲਪੀ-ਸਿਰਜਨਾ ਤੇ ਵਸਤੂ-ਜਗਤ ਦੋਹਾਂ ਦਾ ਅਧਿਐਨ-ਵਿਸ਼ਲੇਸ਼ਣ ਕਰਨ ਵਾਲੇ

ਵਿਭਿੰਨ ਪੱਧਰੀ ਗਿਆਨਮੂਲਕ ਅਨੁਸ਼ਾਸਨ ਬਣਦੇ ਹਨ। ਪ੍ਰੰਤੂ ਇਸ ਪ੍ਰਸੰਗ ਵਿਚ ਇਹ ਧਿਆਨਯੋਗ ਹੈ ਕਿ ਗਲਪ-ਆਲੋਚਨਾ ਗਲਪ ਨਾਲ ਸੰਬੰਧਿਤ ਗਿਆਨ ਲੜੀ ਦਾ ਉੱਤਮ ਪੱਧਰ ਜ਼ਰੂਰ ਹੈ ਪਰ ਇਸ ਲੜੀ ਦੀ ਇਕ ਕੜੀ ਵਜੋਂ ਅੰਤਿਮ ਤੇ ਨਿਰਣਾਇਕ ਪੱਧਰ ਨਹੀਂ, ਕਿਉਂਕਿ ਜਿਸ ਸੀਮਾ 'ਤੇ ਪਹੁੰਚਕੇ ਗਲਪ-ਆਲੋਚਨਾ ਦੀ ਭੂਮਿਕਾ ਸਮਾਪਿਤ ਹੁੰਦੀ ਹੈ, ਉਸ ਸੀਮਾ ਤੋਂ ਅੱਗੇ ਆਲੋਚਨਾ ਦੀ ਆਲੋਚਨਾ ਜਾਂ ਮੈਟਾ-ਆਲੋਚਨਾ ਦੀ ਕਾਰਜ ਭੂਮੀ ਆਰੰਭ ਹੋ ਜਾਂਦੀ ਹੈ। ਇਹ ਕਾਰਜ ਭੂਮੀ ਅਧੀਨ ਮੈਟਾ-ਆਲੋਚਨਾ ਵਰਗਾ ਅਨੁਸ਼ਾਸਨ ਗਲਪ-ਆਲੋਚਨਾ ਨੂੰ ਅਧਿਐਨ-ਵਸਤੂ ਬਣਾਉਂਦਾ ਹੋਇਆ ਉਸ ਦੀਆਂ ਧਾਰਨਾਵਾਂ, ਸਥਾਪਨਾਵਾਂ, ਸਿਧਾਂਤਾਂ ਆਦਿ ਦੇ ਅਧਿਐਨ ਰਾਹੀਂ ਉਸ ਦੀਆਂ ਸਮੱਸਿਆਵਾਂ ਤੇ ਸੰਭਾਵਨਾਵਾਂ ਨੂੰ ਉਸੇ ਪ੍ਰਕਾਰ ਉਜਾਗਰ ਕਰਦੀ ਹੈ ਜਿਵੇਂ ਗਲਪੀ-ਸਿਰਜਨਾ ਵਸਤੂ-ਜਗਤ ਦੀਆਂ ਅਤੇ ਗਲਪ-ਆਲੋਚਨਾ ਗਲਪੀ-ਸਿਰਜਨਾ ਤੇ ਵਸਤੂ-ਜਗਤ ਦੀਆਂ ਸੀਮਾਵਾਂ ਤੇ ਸੰਭਾਵਨਾਵਾਂ ਨੂੰ। ਪ੍ਰੰਤੂ ਇਥੇ ਜਟਿਲਤਾ ਇਹ ਹੈ ਕਿ ਜਿਥੇ ਰਚਨਾਕਾਰ ਸਾਹਮਣੇ ਵਸਤੂ-ਜਗਤ ਦਾ ਇਕਹਿਰਾ ਅਤੇ ਗਲਪ-ਆਲੋਚਕ ਸਾਹਮਣੇ ਗਲਪੀ-ਸਿਰਜਨਾ ਤੇ ਵਸਤੂ-ਜਗਤ ਦਾ ਦੋਹਰਾ ਪ੍ਰਬੰਧ ਮੌਜੂਦ ਹੁੰਦਾ ਹੈ, ਉਥੇ ਮੈਟਾ-ਆਲੋਚਕ ਸਾਹਮਣੇ ਆਲੋਚਨਾਤਮਿਕ-ਸਿਰਜਨਾ, ਗਲਪੀ-ਸਿਰਜਨਾ ਤੇ ਵਸਤੂ-ਜਗਤ ਦਾ ਤੀਹਰਾ ਜਟਿਲ ਪ੍ਰਬੰਧ ਹੋਂਦ ਰੱਖਦਾ ਹੈ। ਜਿਸ ਨੂੰ ਅਧਿਐਨ-ਵਸਤੂ ਵਜੋਂ ਅਪਣਾਉਂਦਾ ਮੈਟਾ-ਆਲੋਚਕ ਇਕ ਪਾਸੇ ਆਪਣੀ ਵਿਸ਼ੇਸ਼ ਆਲੋਚਨਾਤਮਿਕ-ਦ੍ਰਿਸ਼ਟੀ ਦੁਆਰਾ ਆਲੋਚਨਾ-ਸਿਧਾਂਤ ਦੀ ਪਹਿਚਾਣ ਵੱਲ ਸਫ਼ਰ ਕਰਦਾ ਹੋਇਆ ਆਲੋਚਨਾਤਮਿਕ-ਪਾਠ ਦੀ ਤਹਿ ਹੇਠ ਕਾਰਜਸ਼ੀਲ ਵਿਧੀ ਤੇ ਵਿਚਾਰਧਾਰਾ ਨੂੰ ਪਹਿਚਾਣਦਾ ਉਸ ਦੇ ਵਿਹਾਰਿਕ ਸੰਤੁਲਿਨ ਦਾ ਅਧਿਐਨ-ਵਿਸ਼ਲੇਸ਼ਣ ਕਰਦਾ ਹੈ, ਉਥੇ ਦੂਜੇ ਪਾਸੇ ਵਸਤੂ-ਜਗਤ ਤੇ ਗਲਪੀ-ਸਿਧਾਂਤ ਨੂੰ ਆਪਣੀ ਵਿਚਾਰਧਾਰਾ ਤੇ ਸੁਹਜ-ਮਾਡਲ ਦੀਆਂ ਧਾਰਨਾਵਾਂ ਅਨੁਸਾਰ ਸਮਝਦਾ ਹੋਇਆ (ਆਰੋਪਿਤ ਨਹੀਂ) ਸੰਬੰਧਿਤ ਆਲੋਚਨਾਤਮਿਕ-ਪਾਠ ਦੀਆਂ ਵਸਤੂ-ਜਗਤ ਤੇ ਗਲਪੀ-ਸਿਧਾਂਤ ਸੰਬੰਧੀ ਧਾਰਨਾਵਾਂ ਦੇ ਮੁੱਲਾਂਕਣ ਨੂੰ ਵੀ ਆਪਣੇ ਕਾਰਜ-ਖੇਤਰ ਅਧੀਨ ਲਿਆਉਂਦਾ ਹੈ। ਇਸ ਪ੍ਰਕਾਰ ਮੈਟਾ-ਆਲੋਚਨਾ ਦਾ ਕਾਰਜ-ਖੇਤਰ ਆਲੋਚਨਾ-ਪਾਠ, ਗਲਪੀ-ਪਾਠ ਤੇ ਵਸਤੂ-ਜਗਤ ਨਾਲ ਸੰਬੰਧਿਤ ਵਧੇਰੇ ਜਟਿਲ ਤੇ ਪੂਰਨ-ਚਿੰਤਨੀ ਪ੍ਰਵਿਰਤੀ ਦਾ ਧਾਰਨੀ ਹੋ ਨਿਬੜਦਾ ਹੈ।

ਪੰਜਾਬੀ-ਚਿੰਤਨ ਦੇ ਖੇਤਰ ਵਿਚ ਇਸ ਪ੍ਰਕਾਰ ਦੇ ਅਨੁਸ਼ਾਸਨ ਦਾ ਆਰੰਭਕ ਤੇ ਪ੍ਰਸਾਰਤ ਬਿੰਦੂ ਨਿਰਸੰਦੇਹ ਵਿਸ਼ੇਸ਼ ਪ੍ਰਤਿਭਾ ਤੇ ਪ੍ਰਭਾਵ ਵਾਲੇ ਸਾਹਿਤ ਚਿੰਤਕ ਹਰਿਭਜਨ ਸਿੰਘ ਭਾਟੀਆ ਦਾ ਆਲੋਚਨਾਤਮਿਕ ਕਾਰਜ ਹੈ, ਜਿਹੜਾ ਪੰਜਾਬੀ ਚਿੰਤਨ ਦੀਆਂ ਪਰਤਾਂ ਤੇ ਪਸਾਰਾਂ ਦਾ ਸੰਘਣੀ ਬੌਧਿਕ ਸ਼ੈਲੀ ਅਧੀਨ ਮਾਇਕ੍ਰੋ-ਅਧਿਐਨ ਪੇਸ਼ ਕਰਦਾ ਹੋਇਆ ਸਾਹਿਤ-ਸਿਧਾਂਤ, ਸਾਹਿਤ-ਆਲੋਚਨਾ ਤੇ ਸਾਹਿਤ-ਇਤਿਹਾਸ ਦੀ ਦਿਸ਼ਾ ਵਿਚ ਫੈਲਦਾ ਸਿਧਾਂਤ ਤੇ ਵਿਹਾਰ ਦੇ ਅੰਤਰ-ਸੰਬੰਧਾਂ ਤੇ ਅੰਤਰ-ਦਵੰਦਾਂ ਦੀ ਨਿਸ਼ਾਨਦੇਹੀ ਕਰਨ ਲਈ ਕਾਰਜ਼ਸ਼ੀਲ ਰਹਿੰਦਾ ਹੈ। ਇਹ ਕਾਰਜਸ਼ੀਲਤਾ ਪੰਜਾਬੀ ਆਲੋਚਨਾ ਦਾ ਵਿਧੀਬੱਧ, ਵਿਗਿਆਨਿਕ ਤੇ ਵਸਤੂਪਰਕ ਵਿਸ਼ਲੇਸ਼ਣ-ਮੁੱਲਾਂਕਣ

ਕਰਦੀ ਹੋਈ 'ਚਿੰਤਨ ਸੰਬੰਧੀ ਚਿੰਤਨ' ਵਰਗੇ ਨਵੀਨ ਅਨੁਸ਼ਾਸਨ ਨੂੰ ਪੰਜਾਬੀ ਚਿੰਤਨ ਅਧੀਨ ਪ੍ਰਵੇਸ਼ ਦਿਵਾਉਂਦੀ ਨਿਕਟ ਅਧਿਐਨ ਦੁਆਰਾ ਬੌਧਿਕਤਾ ਦਾ ਮੌਲਿਕ ਪ੍ਰਤੀਮਾਨ ਸਿਰਜਦੀ ਨਜ਼ਰੀ ਪੈਂਦੀ ਹੈ। ਜਿਸ ਦਾ ਪ੍ਰਤੱਖ ਪ੍ਰਮਾਣ ਉਸ ਵੱਲੋਂ ਚਾਰ ਸਿਰਜਤ ***ਮੌਲਾ ਬਖ਼ਸ਼ ਕੁਸ਼ਤਾ : ਜੀਵਨ ਤੇ ਰਚਨਾ*** *(1987)*, ***ਪੰਜਾਬੀ ਆਲੋਚਨਾ : ਸਿਧਾਂਤ ਤੇ ਵਿਹਾਰ*** *(1988)*, ***ਪੰਜਾਬੀ ਗਲਪ : ਸੰਬਾਦ ਤੇ ਸਮੀਖਿਆ*** *(2001)* ਤੇ ***ਪੰਜਾਬੀ ਆਲੋਚਨਾ ਦਾ ਇਤਿਹਾਸ*** *(2004)* ਅਤੇ ਚੌਦਾਂ ਦੇ ਕਰੀਬ ਸੰਪਾਦਿਤ ਆਲੋਚਨਾਤਮਿਕ-ਪਾਠਾਂ ਵਿਚੋਂ ਸਹਿਜੇ ਹੀ ਵੇਖਿਆ ਜਾ ਸਕਦਾ ਹੈ, ਜਿਹੜੇ ਵਿਸ਼ੇਸ਼ ਆਲੋਚਕ, ਆਲੋਚਨਾ ਇਤਿਹਾਸ, ਸਾਹਿਤ ਇਤਿਹਾਸ ਤੇ ਪੰਜਾਬੀ ਗਲਪ ਦੇ ਅਧਿਐਨ-ਵਿਸ਼ਲੇਸ਼ਣ ਦੀ ਦਿਸ਼ਾਵਾਂ ਵੱਲ ਫੈਲਦੇ ਹੋਏ ਭਾਟੀਆ-ਚਿੰਤਨ ਦੀ ਗੰਭੀਰਤਾ ਤੇ ਗਹਿਨਤਾ ਨੂੰ ਦ੍ਰਿਸ਼ਟੀਗੋਚਰ ਕਰਦੇ ਹਨ।

ਇਨ੍ਹਾਂ ਫੈਲਾਵਾਂ ਵਿਚੋਂ ਭਾਟੀਆ-ਚਿੰਤਨ ਦੀ ਇਕ ਪ੍ਰਮੁੱਖ ਦਿਸ਼ਾ ਪੰਜਾਬੀ ਗਲਪ ਅਤੇ ਪੰਜਾਬੀ ਗਲਪ-ਸਮੀਖਿਆ ਦਾ ਮੁਤਾਲਿਆ ਕਰਨ ਨਾਲ ਸੰਬੰਧਿਤ ਹੈ, ਜਿਸ ਦਾ ਸੰਗਠਿਤ ਤੇ ਸੁਚੇਤ ਸਰੂਪ ਇਸ ਦੇ ਆਲੋਚਨਾਤਮਿਕ-ਪਾਠ ***'ਪੰਜਾਬੀ ਗਲਪ : ਸੰਵਾਦ ਤੇ ਸਮੀਖਿਆ'*** (2001) ਵਿਚੋਂ ਨਜ਼ਰੀ ਪੈਂਦਾ ਹੈ। ਇਸ ਆਲੋਚਨਾਤਮਿਕ-ਪਾਠ ਅਧੀਨ ਭਾਟੀਆ ਗਲਪ-ਆਲੋਚਨਾ ਦੀ ਮੌਲਿਕਤਾ ਪੰਜਾਬੀ ਗਲਪਕਾਰਾਂ ਸੰਬੰਧੀ ਵਿਦਮਾਨ ਚਿੰਤਨ ਨੂੰ ਪੁਨਰ-ਚਿੰਤਨ ਦੀ ਪ੍ਰਕਿਰਿਆ ਵਿਚ ਬੰਨਣ, ਸਥਾਪਿਤ ਗਲਪਕਾਰਾਂ ਦੀਆਂ ਵਿਸ਼ੇਸ਼ ਸਿਰਜਨਾਵਾਂ ਦੇ ਸੰਰਚਨਾਤਮਿਕ-ਢਾਂਚੇ ਨੂੰ ਫੋਲਣ ਅਤੇ ਸਥਾਪਤੀ ਲਈ ਕਾਰਜਸ਼ੀਲ ਗਲਪਕਾਰਾਂ ਦੀਆਂ ਸਿਰਜਨਾਵਾਂ ਦੀਆਂ ਸੰਭਾਵਨਾਵਾਂ ਤੇ ਸੀਮਾਵਾਂ ਨੂੰ ਦ੍ਰਿਸ਼ਟੀਗੋਚਰ ਕਰਨ ਲਈ ਬਣਤਰ ਤੋਂ ਥੀਮ, ਥੀਮ ਤੋਂ ਜੁਗਤ ਅਤੇ ਇਨ੍ਹਾਂ ਰਾਹੀਂ ਕਿਸੇ ਲੇਖਕ ਦੇ ਆਪਣੇ ਅਧਿਐਨ-ਵਸਤੂ ਪ੍ਰਤੀ ਹੁੰਗਾਰੇ (response) ਦੀ ਪਛਾਣ ਕਰਕੇ ਅੱਗੋਂ ਇਸ ਹੁੰਗਾਰੇ ਦੁਆਰਾ ਸੰਬੰਧਿਤ ਲੇਖਕ ਦੀ ਦ੍ਰਿਸ਼ਟੀ ਨੂੰ ਪਹਿਚਾਣ[1] ਦੀ ਨਿਰੰਤਰਤਾ ਵਿਚ ਨਿਰਧਾਰਿਤ ਕੀਤੀ ਜਾ ਸਕਦੀ ਹੈ। ਇਹ ਨਿਰੰਤਰਤਾ ਭਾਟੀਆ ਗਲਪ-ਆਲੋਚਨਾ ਦੇ ਹਰ ਮਜ਼ਮੂਨ ਅਧੀਨ ਕਾਰਜਸ਼ੀਲ ਰਹਿੰਦੀ ਹੈ ਅਤੇ ਇਸ ਗਲਪ-ਆਲੋਚਨਾ ਦੀ ਰਚਨਾ-ਵਸਤੂ, ਵਿਧੀ ਤੇ ਦ੍ਰਿਸ਼ਟੀ ਨੂੰ ਅਧਿਐਨ-ਬਿੰਦੂ ਗ੍ਰਹਿਣ ਕਰਨ ਵਾਲੀ ਤ੍ਰੈਮੁੱਖੀ ਪਹੁੰਚ-ਵਿਧੀ ਵੱਲ ਸੰਕੇਤ ਕਰਦੀ ਹੈ।

ਇਸ ਤ੍ਰੈਮੁੱਖੀ ਪਹੁੰਚ-ਵਿਧੀ ਦੇ ਅੰਤਰਗਤ ਭਾਟੀਆ ਗਲਪ-ਆਲੋਚਨਾ ਰਚਨਾ-ਵਸਤੂ, ਵਿਧੀ ਤੇ ਦ੍ਰਿਸ਼ਟੀ ਦੀਆਂ ਵਿਭਿੰਨ ਦਿਸ਼ਾਵਾਂ ਵਿਚ ਨਹੀਂ ਫੈਲਦੀ, ਸਗੋਂ ਇਨ੍ਹਾਂ ਤਿੰਨ ਬਿੰਦੂਆਂ ਨੂੰ ਗਲਪੀ-ਸਿਰਜਨਾ ਦੇ ਆਧਾਰ-ਮੂਲਕ ਤੱਤ ਸਵੀਕਾਰਦੀ ਹੋਈ ਗਲਪੀ-ਪਾਠ ਦੇ ਅੰਤਰਗਤ ਇਨ੍ਹਾਂ ਬਿੰਦੂਆਂ ਦੇ ਅਸਤਿਤਵ ਨੂੰ ਇਕ ਜਟਿਲ ਪ੍ਰਬੰਧ ਵਿਚ ਬੰਨੇ ਹੋਏ ਕਿਆਸ ਕਰਕੇ ਪਹਿਚਾਣਦੀ ਹੈ। ਇਸ ਪ੍ਰਸੰਗ ਵਿਚ ਭਾਟੀਆ ਗਲਪ-ਆਲੋਚਨਾ ਅਚੇਤ ਪੱਧਰ ਉੱਤੇ ਰਚਨਾ-ਵਿਧੀ ਨੂੰ ਵਸਤੂਗਤ-ਜਗਤ ਦੇ ਅਨੁਭਵ ਨੂੰ ਕਲਾਤਮਿਕ-ਬਿੰਬ (ਰਚਨਾ-ਵਸਤੂ) ਵਿਚ ਰੂਪਾਂਤ੍ਰਣ ਕਰਨ ਦੀ ਪ੍ਰਕਿਰਿਆ ਅਧੀਨ ਕਾਰਜਸ਼ੀਲ ਕਲਾਤਮਿਕ ਜੁਗਤਾਂ/ਤਕਨੀਕਾਂ ਦਾ ਸਮੂਹ ਕਿਆਸ ਕਰਦੀ ਹੈ, ਜਿਹੜੀ ਗਲਪੀ-ਸਿਰਜਨਾ ਨੂੰ ਵਸਤੂਗਤ-ਜਗਤ ਨਾਲੋਂ ਨਿਖੇੜਕੇ, ਨਿਵੇਕਲੇ ਕਲਾਤਮਿਕ

ਵਿਧਾਨ ਵਿਚ ਬੱਨਦੀ ਅੱਗੋਂ ਰਚਨਾ-ਦ੍ਰਿਸ਼ਟੀ ਦੀ ਪ੍ਰਵਿਰਤੀ 'ਤੇ ਆਧਾਰਿਤ ਹੁੰਦੀ ਹੈ।[2] ਇਸ ਕਾਰਨ ਹੀ ਭਾਟੀਆ ਗਲਪ-ਆਲੋਚਨਾ ਇਨ੍ਹਾਂ ਤਿੰਨ ਅਧਾਰ ਤੱਤਾਂ ਦੀ ਸੰਜੀਵ, ਗਤੀਸ਼ੀਲ ਤੇ ਤਰਕਪੂਰਨ ਸੰਗਤੀ (consistency) ਨੂੰ ਗਲਪੀ-ਪਾਠ ਦੀ ਹੋਂਦ-ਵਿਧੀ ਦਾ ਅਧਾਰ ਮੰਨਦੀ ਹੋਈ, ਸਮੁੱਚੇ ਗਲਪੀ-ਪਾਠ (ਭੂਮਿਕਾ ਤੋਂ ਅੰਤ ਤੱਕ) ਨੂੰ ਇਕ ਪ੍ਰਬੰਧ ਵਜੋਂ ਵੇਖਦੀ ਹੈ ਅਤੇ ਆਪਣੀ ਅਧਿਐਨ-ਵਿਧੀ ਨੂੰ ਰਚਨਾ-ਵਸਤੂ ਤੋਂ ਰਚਨਾ-ਵਿਧੀ ਤੇ ਰਚਨਾ-ਵਿਧੀ ਤੋਂ ਰਚਨਾ ਦ੍ਰਿਸ਼ਟੀ ਦੀ ਨਿਸ਼ਾਨਦੇਹੀ ਕਰਨ ਵੱਲ ਫੈਲਾਉਂਦੀ ਹੈ। ਜਿਸ ਬਾਰੇ ਟੀ. ਆਰ. ਵਿਨੋਦ ਲਿਖਦਾ ਹੈ :

> *ਇਸ ਕਿਤਾਬ (ਪੰਜਾਬੀ ਗਲਪ : ਸੰਵਾਦ ਤੇ ਸਮੀਖਿਆ) ਦੀ ਸਭ ਤੋਂ ਵੱਡੀ ਪ੍ਰਾਪਤੀ ਗਲਪ ਨੂੰ ਉਸਦੇ ਸਮਾਜ-ਸਭਿਆਚਾਰ ਅਤੇ ਗਲਪੀ-ਇਤਿਹਾਸ ਦੇ ਪ੍ਰਸੰਗ ਵਿਚ ਰੱਖ ਕੇ ਸੋਚਣ ਸਮਝਣ ਦੀ ਵਿਗਿਆਨਿਕ ਵਿਧੀ ਨੂੰ ਅਪਣਾਉਣਾ ਹੈ। ਇਹ ਵਿਧੀ ਇਕ ਪਾਸਿਉਂ ਗਲਪੀ ਪਾਠ ਦੇ ਨਿਕਟੀ ਅਧਿਐਨ ਅਤੇ ਦੂਸਰੇ ਪਾਸਿਉਂ ਸਮਾਜ-ਸਭਿਆਚਾਰਕ ਪਾਠ ਦੇ ਨੇੜਵੇਂ ਸੁਮੇਲ ਵਿਚੋਂ ਆਪਣੀ ਹੋਂਦ ਗ੍ਰਹਿਣ ਕਰਦੀ ਹੈ। ਨਾਵਲ ਜਾਂ ਕਹਾਣੀ ਦਾ ਪਾਠ, ਨਿਰਸੰਦੇਹ, ਕਲਪਿਤ ਸਥਿਤੀਆਂ ਦਾ ਇਕ ਤੋਂ ਜ਼ਿਆਦਾ ਜੁਗਤਾਂ ਦੀ ਵਰਤੋਂ ਦੁਆਰਾ ਹੋਂਦ ਗ੍ਰਹਿਣ ਕਰਨ ਵਾਲਾ ਪ੍ਰਬੰਧ ਹੁੰਦਾ ਹੈ। ਇਨ੍ਹਾਂ ਜੁਗਤਾਂ ਦੀ ਵਰਤੋਂ ਨਾਲ ਗਲਪੀ ਪਾਠ ਜਿਥੇ ਵਾਸਤਵਿਕ ਪਾਠ ਨਾਲੋਂ ਆਪਣੀ ਵੱਖਰੀ ਕਲਾਤਮਕ ਹੋਂਦ ਗ੍ਰਹਿਣ ਕਰਦਾ ਹੈ ਉਥੇ ਗਲਪਕਾਰ ਦੀ ਵਾਸਤਵ ਪ੍ਰੀਤ ਰਚਨਾ-ਦ੍ਰਿਸ਼ਟੀ ਦੇ ਪ੍ਰਮਾਣ ਵੀ ਇਸ ਪ੍ਰਕਾਰ ਦੀ ਬਣਤਰ (ਸੰਰਚਨਾ) ਵਿਚ ਸਮਾਏ ਹੋਏ ਹੁੰਦੇ ਹਨ। ਇਸ ਪ੍ਰਕਾਰ ਕੋਈ ਵੀ ਗਲਪੀ ਪਾਠ ਰਚਨਾ-ਵਸਤੂ, ਰਚਨਾ-ਵਿਧੀ ਤੇ ਰਚਨਾ-ਦ੍ਰਿਸ਼ਟੀ ਦਾ ਅੰਤਰ-ਸੰਬੰਧਿਤ ਪ੍ਰਬੰਧ ਹੋ ਨਿਬੜਦੀ ਹੈ।...........ਹੱਥਲੀ ਕਿਤਾਬ ਵਿਚ ਡਾ. ਭਾਟੀਆ ਨੇ ਇਸੇ ਵਿਧੀ ਨੂੰ ਅਪਣਾਇਆ ਹੈ ਅਤੇ ਸਫ਼ਲ ਦਾ ਨਾਲ ਇਸਦੀ ਵਰਤੋਂ ਕੀਤੀ ਹੈ।[3]*

ਇਸ ਫੈਲਾਵ ਅਧੀਨ ਭਾਟੀਆ ਗਲਪ-ਆਲੋਚਨਾ ਦਾ ਇਕ ਪਚਾਣ-ਚਿੰਨ ਆਪਣੀ ਮੈਟਾ-ਚਿੰਤਨੀ ਪ੍ਰਵਿਰਤੀ ਨਾਲ ਵੀ ਸੰਬੰਧਿਤ ਹੈ, ਜਿਸ ਦੇ ਅੰਤਰਗਤ ਭਾਟੀਆ ਗਲਪ-ਆਲੋਚਨਾ ਰਚਨਾਕਾਰ ਨਾਲ ਸੰਬੰਧਿਤ ਪ੍ਰਾਪਤ 'ਪਰ' ਆਲੋਚਨਾ/ਟਿੱਪਣੀਆਂ ਨੂੰ ਲੈਕੇ ਪੁਨਰ-ਵਿਸ਼ਲੇਸ਼ਣ ਦੇ ਧਰਾਤਲ ਉੱਤੇ ਵਿਚਾਰਦੀ ਹੈ ਅਤੇ ਰਚਨਾਕਾਰ ਦੀਆਂ 'ਸਵੈ' ਆਲੋਚਨਾ/ਟਿੱਪਣੀਆਂ ਨੂੰ ਪਾਠ ਦੇ ਸੁਭਾਅ ਤੇ ਸਰੂਪ ਨਾਲ ਅੰਤਰ-ਸੰਬੰਧਿਤ ਕਰਕੇ ਸੰਬੰਧਿਤ ਰਚਨਾ ਦਾ ਮੁੱਲਾਂਕਣ ਪੇਸ਼ ਕਰਦੀ ਹੈ। ਇਸ ਪ੍ਰਕਾਰ ਦਾ ਵਿਸ਼ਲੇਸ਼ਣ ਭਾਟੀਆ ਗਲਪ-ਆਲੋਚਨਾ ਅਧੀਨ ਗਤੀਸ਼ੀਲ ਉਸਦੀ ਮੈਟਾ-ਆਲੋਚਨਾਤਮਿਕ ਪਹੁੰਚ ਦਾ ਹੀ ਪ੍ਰਣਾਮ ਹੈ, ਜਿਹੜਾ ਇਸ ਗਲਪ-ਆਲੋਚਨਾ ਨੂੰ ਵਾਰ-ਵਾਰ ਸਿਧਾਂਤ-ਪਰਿਵੇਸ਼ ਵੱਲ ਅਤੇ ਸਿਧਾਂਤ ਤੇ ਵਿਹਾਰ ਦੇ ਪਰਸਰ ਸੰਬੰਧਾਂ ਨੂੰ ਵੇਖਣ ਵਾਲੀ ਅਧਿਐਨ-ਦਿਸ਼ਾ ਦੇ ਮੋਹ ਵੱਲ ਲੈ ਜਾਂਦਾ ਹੈ।[4] ਪ੍ਰੰਤੂ ਇਸ ਪ੍ਰਸੰਗ ਵਿਚ ਭਾਟੀਆ ਗਲਪ-ਆਲੋਚਨਾ ਦੀ ਇਸ ਦਿਸ਼ਾ ਦੀ ਪ੍ਰਾਪਤੀ ਇਸ ਦੇ ਸੰਬਾਦੀ ਸੁਭਾਅ ਵਿਚ ਲੁਪਤ ਹੈ, ਜਿਸ ਅਧੀਨ ਭਾਟੀਆ ਗਲਪ-ਆਲੋਚਨਾ (ਅਮੂਮਨ) ਸਰਵ-ਪ੍ਰਥਮ ਅਧਿਐਨ-ਸਮੱਗਰੀ ਨਾਲ

ਸੰਬੰਧਿਤ ਸਮੱਸਿਆਵਾਂ ਨੂੰ ਨਜਿੱਠਦੀ ਹੋਈ ਸਵੈ ਨਿਰਧਾਰਿਤ ਪ੍ਰਸ਼ਨ ਨਾਲ ਅਧਿਐਨ-ਸਮੱਗਰੀ ਦੇ ਨਿਰਧਾਰਨ ਵੱਲ ਅਲਹਾਉਂਦੀ ਹੈ ਅਤੇ ਅੱਗੋਂ ਪੂਰਵ-ਪ੍ਰਾਪਤ ਵਿਸ਼ਲੇਸ਼ਣ-ਸਮੱਗਰੀ ਤੇ ਆਲੋਚਕਾਂ ਦੀਆਂ ਟਿੱਪਣੀਆਂ ਨਾਲ ਸੰਬਾਦ ਦੇ ਰਿਸ਼ਤੇ ਵਿਚ ਬੱਝਦੀ ਗਲਪੀ-ਪਾਠ ਦਾ ਮੁੱਲ ਅੰਕਿਤ ਪੁਨਰ-ਚਿੰਤਨ ਦੀ ਪ੍ਰਕਿਰਿਆ ਨਾਲ ਕਰਦੀ ਹੈ। ਇਸ ਪ੍ਰਕਿਰਿਆ ਲਈ ਭਾਟੀਆ ਗਲਪ-ਆਲੋਚਨਾ ਦਾ ਰੁਖ਼ ਗਲਪਕਾਰ ਨਾਲ ਸੰਬੰਧਿਤ ਪੂਰਵ-ਪ੍ਰਾਪਤ 'ਸਵੈ' ਤੇ 'ਪਰ' ਧਾਰਨਾਵਾਂ, ਗਲਪਕਾਰ ਜਾਂ ਉਸਦੀਆਂ ਸਮੁੱਚੀਆਂ ਸਿਰਜਨਾਵਾਂ ਦਾ ਸਾਹਿਤ ਪਰੰਪਰਾ ਅਧੀਨ ਮਹੱਤਤਾ/ਸਥਾਨ ਅਤੇ ਵਿਸ਼ੇਸ਼ ਗਲਪੀ-ਸਿਰਜਨਾ ਦੇ ਵਿਸ਼ਲੇਸ਼ਣ ਮੁੱਲਾਂਕਣ ਕਰਨ ਵੱਲ ਦਾ ਹੁੰਦਾ ਜ਼ਿਆਦਾਤਰ ਸਿਧਾਂਤ, ਸੰਰਚਨਾ ਤੇ ਵਸਤੂ-ਸੰਸਾਰ ਦੀ ਪਹਿਚਾਣ ਵੱਲ ਹੁੰਦਾ ਹੈ।

ਇਸ ਤੋਂ ਇਲਾਵਾ ਭਾਟੀਆ ਗਲਪ-ਆਲੋਚਨਾ ਦਾ ਇਕ ਵਿਸ਼ੇਸ਼ ਪਹਿਲੂ ਇਸ ਦੇ ਗਲਪੀ-ਮਾਡਲ ਦੀ ਹੋਂਦ-ਵਿਧੀ ਨਾਲ ਸੰਬੰਧਿਤ ਹੈ, ਜਿਸ ਅਧੀਨ ਭਾਟੀਆ ਗਲਪ-ਆਲੋਚਨਾ (ਅਚੇਤ ਪੱਧਰ 'ਤੇ) ਜੋਗਿੰਦਰ ਸਿੰਘ ਰਾਹੀ ਦੇ ਗਲਪੀ-ਮਾਡਲ ਦੇ ਨੇੜੇ ਵਿਚਰਦੀ ਪ੍ਰਤੀਤ ਹੁੰਦੀ ਹੈ। ਇਸ ਵਿਚਰਨ ਅਧੀਨ ਭਾਟੀਆ ਗਲਪ-ਆਲੋਚਨਾ ਪ੍ਰਗਤੀਵਾਦੀ-ਯਥਾਰਥਵਾਦੀ ਸੁਭਾਅ ਤੇ ਸਰੂਪ ਅਖ਼ਤਿਆਰ ਕਰਦੀ ਹੋਈ ਗਲਪੀ-ਸਿਰਜਨਾ ਨੂੰ ਸੁਪਨੇ/ਆਦਰਸ਼ ਨੂੰ ਵਾਸਤਵਿਕਤਾ ਨਾਲ ਅੰਤਰ-ਸੰਬੰਧਿਤ ਕਰਦੇ ਇਨ੍ਹਾਂ ਵਿਚਲੇ ਤਨਾਉ ਨੂੰ ਪਹਿਚਾਣ ਵਾਲੀ ਸਿਰਜਨਾ ਸਵੀਕਾਰਦੀ ਹੈ। ਭਾਟੀਆ ਗਲਪ-ਆਲੋਚਨਾ ਅਨੁਸਾਰ ਗਲਪੀ-ਸਿਰਜਨਾ ਸੁਪਨੇ/ਆਦਰਸ਼ ਸਿਰਜਨ ਕਰਨ ਦੀ ਬਜਾਇ ਸੁਪਨੇ/ਆਦਰਸ਼ਾਂ ਦੀ ਮਿੱਥ ਨੂੰ ਯਥਾਰਥਕ-ਦ੍ਰਿਸ਼ਟੀ ਨਾਲ ਵਿਖੰਡਤ ਕਰਦੀ ਹੋਈ ਮਿੱਥ-ਭੰਜਨ (demythification) ਦਾ ਕਾਰਜ ਕਰਦੀ ਹੈ। ਇਸ ਲਈ ਭਾਟੀਆ ਗਲਪ-ਆਲੋਚਨਾ ਲਈ (ਅਚੇਤ ਪੱਧਰ 'ਤੇ) ਆਧੁਨਿਕ ਗਲਪੀ-ਸਿਰਜਨਾਵਾਂ ਉਹ ਸਿਰਜਨਾਵਾਂ ਹਨ ਜਿਹੜੀਆਂ ਯਥਾਰਥਕ-ਦ੍ਰਿਸ਼ਟੀ ਦੁਆਰਾ ਮਨੁੱਖ ਦੀ ਮਿੱਥਕ/ਆਦਰਸ਼ਕ ਸੁਪਨ-ਪੂਰਤੀ ਤੇ ਵਾਸਤਵਿਕ-ਪ੍ਰਾਪਤੀ ਦੇ ਵਿਚਲੇ ਤਨਾਉ ਨੂੰ ਗਲਪੀ-ਪਾਤਰਾਂ ਦੀ ਤ੍ਰਾਸਦਿਕ ਸਥਿਤੀ ਬਣਾਕੇ ਪ੍ਰਸਤੁਤ ਕਰਦੀਆਂ ਹਨ। ਅਜਿਹਾ ਇਸ ਲਈ ਵਾਪਰਦਾ ਹੈ ਕਿਉਂਕਿ ਗਲਪੀ-ਸਿਰਜਨਾ ਅਧੀਨ ਪ੍ਰਸਤੁਤੀ ਪਾਉਂਦਾ ਅਸੰਤੁਲਿਤ ਸਮਾਜਿਕ-ਵਿਵਸਥਾ ਦਾ ਮਨੁੱਖ/ਪਾਤਰ ਦੀਆਂ ਅਕਾਂਖਿਆਵਾਂ ਨੂੰ ਇਹ ਸਮਾਜਿਕ-ਵਿਵਸਥਾ ਜਿਥੇ ਪਦਾਰਥਕ-ਵਸਤੂਆਂ ਦੀ ਅਮੁੱਕ ਪੂਰਤੀ ਨਾਲ ਬਲ ਦਿੰਦੀ ਹੈ ਉਥੇ ਆਪਣੇ ਅਸੰਤੁਲਿਤ ਸੁਭਾਅ ਕਾਰਨ ਉਨ੍ਹਾਂ ਅਕਾਂਖਿਆਵਾਂ ਦੀ ਪ੍ਰਾਪਤੀ ਲਈ ਉਚਿੱਤ ਸਾਧਨ ਉਪਲੱਭਧ ਨਹੀਂ ਹੁੰਦੇ ਹਨ। ਇਸ ਕਾਰਨ ਮਨੁੱਖ/ਪਾਤਰ ਦੀ ਸੁਪਨ/ਅਦਾਰਸ਼ ਪੂਰਤੀ ਸਦਾ ਸਥਿਤੀਆਂ ਦੀ ਕਠੋਰਤਾ ਨਾਲ ਟਕਰਾਕੇ ਵਿਖੰਡਤ ਹੁੰਦੀ ਹੋਈ ਵਾਸਤਵਿਕ-ਪ੍ਰਾਪਤੀ ਤੇ ਸੁਪਨ-ਪੂਰਤੀ ਵਿਚਕਾਰਲੇ ਅਸੰਤੁਲਿਨ ਕਾਰਨ ਉਸ ਨੂੰ ਤਨਾਉ ਦਾ ਭਾਗੀਦਾਰ ਬਣਾਉਂਦੀ ਹੈ। ਇਸ ਕਾਰਨ ਹੀ ਭਾਟੀਆ ਗਲਪ-ਆਲੋਚਨਾ ਦਾ ਵਿਹਾਰਿਕ ਅਧਿਐਨ ਵਧੇਰੇ ਪਾਤਰ, ਥੀਮ ਤੇ ਵਸਤੂ-ਯਥਾਰਥ ਵਿਚਲੇ 'ਤਨਾਉ' ਦੀ ਪਹਿਚਾਣ ਉੱਤੇ ਕੇਂਦਰਿਤ ਹੁੰਦਾ ਹੈ ਅਤੇ ਗਲਪਕਾਰ ਕੋਲੋਂ ਇਸ ਤ੍ਰਾਸਦਿਕ ਸਥਿਤੀ ਨੂੰ ਪ੍ਰਸਤੁਤ ਕਰਨ ਲਈ ਗਿਆਨਮੂਲਕ ਕਾਰਜ ਨਿਭਾਉਣ ਦੀ ਮੰਗ ਕਰਦਾ ਹੈ। ਇਸ

ਅਧੀਨ ਗਲਪੀ-ਪਾਤਰ ਦੇ (ਰੁਮਾਂਸ/ਮਹਾਂਕਾਵਿ ਵਾਂਗ) ਸੁਪਨਿਆਂ ਦੀ ਜਿੱਤ ਦੀ ਥਾਂ ਸੁਪਨਿਆ/ਆਦਰਸ਼ਾਂ ਦੀ ਹਾਰ ਪ੍ਰਸਤੁਤ ਕਰਕੇ ਪਾਠਕ ਦੀ ਚੇਤਨਾ ਸਾਹਵੇਂ ਵਿਦਮਾਨ ਵਾਸਤਵਿਕਤਾ ਦਾ ਪ੍ਰਤੱਖ ਵਿਕਲਪ ਪੇਸ਼ ਕਰਨ ਦੀ ਬਜਾਇ ਵਾਸਤਵਿਕ ਸਥਿਤੀਆਂ ਪ੍ਰਤੀ 'ਕਿੰਤੂ' ਉਤਪੰਨ ਕਰਨਾ ਹੀ ਕਾਫ਼ੀ ਹੈ, ਜਿਸ ਦੇ 'ਉੱਤਰ' ਸਥਿਤੀਆਂ ਦੇ ਕਲੇਵਰ ਵਿਚ ਹੀ ਸਿਮਟੀ ਧੁਨੀ ਦੇ ਰੂਪ ਵਿਚ ਪਾਠਕ ਤੱਕ ਸੰਚਾਲਿਤ ਹੁੰਦੇ ਹਨ। ਇਸ ਕਾਰਨ ਹੀ ਭਾਟੀਆ ਗਲਪ-ਆਲੋਚਨਾ ਗਲਪੀ-ਪਾਠ ਵਿਚੋਂ ਕਿਸੇ ਪ੍ਰਤੱਖ ਪ੍ਰਚਾਰ ਜਾਂ ਦਿਸ਼ਾ-ਨਿਰਦੇਸ਼ ਦੀ ਤਲਾਸ਼ ਕਰਨ ਦੀ ਬਜਾਇ ਗਲਪੀ-ਬਿੰਬ ਦੀਆਂ ਕਲਾਤਮਿਕ-ਰੀਤੀਆਂ ਅਤੇ ਕਲਾਤਮਿਕ-ਰੀਤੀਆਂ ਪਿਛੇ ਕਾਰਜਸ਼ੀਲ ਵਿਸ਼ਵ-ਦ੍ਰਿਸ਼ਟੀਕੋਣ ਨੂੰ ਨਿਰਧਾਰਿਤ ਕਰਕੇ ਗਲਪੀ-ਬਿੰਬ ਦੀ ਸਹਿਜਤਾ ਤੇ ਸੁਭਾਵਿਕਤਾ ਨੂੰ ਆਪਣੀ ਸਮੀਖਿਆ ਦਾ ਪ੍ਰਮੁੱਖ (ਇਕ ਮਾਤਰ ਨਹੀਂ) ਪ੍ਰਤੀਮਾਨ ਸਿਰਜਦੀ ਹੈ। ਇਸ ਪ੍ਰਸੰਗ ਵਿਚ ਭਾਟੀਆ ਗਲਪ-ਆਲੋਚਨਾ ਆਪਣੇ ਮਜ਼ਮੂਨ '*ਲਾਲ ਬੱਤੀ : ਰਚਨਾ ਵਿਰਚਨਾ*' ਵਿਚ ਲਿਖਦੀ ਹੈ :

> *ਲਾਲ ਬੱਤੀ ਨਾਵਲ ਵਿਚ ਲੇਖਕ ਦਾ ਦ੍ਰਿਸ਼ਟੀਕੋਣ ਗਲਪ-ਬਿੰਬਾਂ ਰਾਹੀਂ ਵੀ ਉਜਾਗਰ ਹੁੰਦਾ ਹੈ ਅਤੇ ਬਿਰਤਾਂਤਕਾਰ ਤੇ ਦੂਸਰੇ ਪਾਤਰਾਂ ਦੀਆਂ ਗਿਆਨ-ਮੂਲਕ ਟਿੱਪਣੀਆਂ ਵਿਚੋਂ ਵੀ। ਕਈ ਵਾਰ ਇਹ ਗਿਆਨ-ਮੂਲਕ ਟਿੱਪਣੀਆਂ ਅਨੁਭਵ ਉਪਰ ਹਾਵੀ ਹੋ ਕੇ ਗਲਪ-ਬਿੰਬ ਨੂੰ ਤ੍ਰੇੜਦੀਆਂ ਹਨ। ਲੇਖਕ ਭੂਮਿਕਾ ਵਿਚ ਇਸ ਖੇਤਰ ਸੰਬੰਧੀ ਪਹਿਲਾਂ ਆਪਣੇ ਗਿਆਨ ਨੂੰ ਪੇਸ਼ ਕਰਦਾ ਹੈ ਅਤੇ ਫਿਰ ਉਸੇ ਨੂੰ ਗਲਪ ਵਿਚ ਢਾਲਦਾ ਹੈ। ਗਲਪ ਵਿਚ ਢਾਲਦਾ ਹੋਇਆ ਵੀ ਉਹ ਉੱਚੀ ਸੁਰ ਵਾਲੀਆਂ ਟਿੱਪਣੀਆਂ ਕਿਧਰੇ ਪਾਤਰਾਂ ਦੇ ਮੂੰਹੋਂ ਅਤੇ ਕਿਧਰੇ ਬਿਰਤਾਂਤਕਾਰ ਪਾਸੋਂ ਬੁਲਵਾਉਂਦਾ ਹੈ।......ਲੇਖਕ ਦਾ ਰਚਨਾ-ਵਸਤੂ ਸੰਬੰਧੀ ਗਿਆਨ......ਮੁੜ ਮੁੜ ਸਥਿਤੀ ਵਿਸ਼ਲੇਸ਼ਣ ਲਈ ਉਕਸਾਉਂਦਾ ਹੈ.......(ਜੋ) ਅਸੁਭਾਵਿਕਤਾ ਦਾ ਪ੍ਰਭਾਵ ਸਿਰਜਦਾ ਹੈ।*[5]

ਇਸ ਤਰ੍ਹਾਂ ਭਾਵੇਂ ਭਾਟੀਆ ਗਲਪ-ਆਲੋਚਨਾ ਕਿਸੇ ਗਲਪੀ-ਪਾਠ ਦੇ ਅੰਤਰਗਤ ਵਿਚਾਰਧਾਰਾ ਦੇ ਪ੍ਰਤੱਖ ਪ੍ਰਗਟਾਵ ਨੂੰ ਸਵੀਕਾਰ ਨਹੀਂ ਕਰਦੀ ਹੈ। ਪ੍ਰੰਤੂ ਇਸ ਦਾ ਭਾਵ ਇਹ ਬਿਲਕੁਲ ਨਹੀਂ ਕਿ ਭਾਟੀਆ ਗਲਪ-ਆਲੋਚਨਾ ਗਲਪੀ-ਪਾਠ ਵਿਚੋਂ ਵਿਚਾਰਾਂ ਨੂੰ ਘਟਾਕੇ ਵੇਖਣ ਵਾਲੀ ਬੰਦ-ਅੰਤੀ (close ended) ਸੰਰਚਨਾਵਾਦੀ/ਰੂਪਵਾਦੀ ਆਲੋਚਨਾ ਦੇ ਧਰਾਤਲ ਉੱਤੇ ਵਿਚਰਦੀ ਹੈ। ਸਗੋਂ ਇਸ ਦੇ ਵਿਪਰੀਤ ਭਾਟੀਆ ਗਲਪ-ਆਲੋਚਨਾ ਅੰਤਰ-ਅਨੁਸ਼ਾਸਨੀ ਪਹੁੰਚ-ਵਿਧੀ ਗ੍ਰਹਿਣ ਕਰਦੀ ਹੋਈ ਭਾਵੇਂ ਵਿਹਾਰ ਦੇ ਦਰਸ਼ਨ (philosophy of praxis) ਤੋਂ ਪ੍ਰੇਰਿਤ ਨਹੀਂ ਹੁੰਦੀ, ਪ੍ਰੰਤੂ ਪ੍ਰੋਖ ਰੂਪ ਵਿਚ ਇਸ ਅਲੋਚਨਾ ਦੀ ਆਲੋਚਨਾਤਮਿਕ-ਦ੍ਰਿਸ਼ਟੀ ਆਪਣੇ ਸਮੁੱਚੇ ਕਾਰਜਾਂ ਦੇ ਪ੍ਰਸੰਗ ਵਿਚ ਵਿਕਾਸਮਈ ਰੁਖ਼ ਅਖ਼ਤਿਆਰ ਕਰਦੀ ਪ੍ਰਗਤੀਵਾਦੀ ਸੁਭਾਅ ਦੀ ਧਾਰਨੀ ਜ਼ਰੂਰ ਬਣਦੀ ਹੈ। ਇਸ ਸੰਦਰਭ ਵਿਚ ਇਹ ਆਲੋਚਨਾ ਸ਼੍ਰੇਣੀਗਤ ਸੁਭਾਅ ਤੇ ਸਰੂਪ ਵਾਲੀ ਵਿਦਮਾਨ ਪੂੰਜੀਵਾਦੀ ਵਿਵਸਥਾ ਦੀਆਂ ਮੰਡੀ ਅਧਾਰਿਤ ਲੁਪਤ ਨੀਤੀਆਂ ਤੇ ਨੀਤਾਂ ਤੋਂ ਸੁਚੇਤ ਆਲੋਚਨਾਤਮਿਕ-ਯਥਾਰਥਵਾਦੀ ਨਜ਼ਰੀਏ ਦੇ ਲੜ ਲੱਗਦੀ ਨਜ਼ਰੀ ਪੈਂਦੀ ਹੈ। ਜਿਸ ਦੇ ਅੰਤਰਗਤ ਭਾਟੀਆ ਗਲਪ-ਆਲੋਚਨਾ ਗਲਪੀ-ਬਿੰਬ ਅਧੀਨ ਕਿਸੇ ਭਵਿੱਖਮੁੱਖੀ

ਪਰਿਵਰਤਨ ਵਿਚ ਸਪੱਸ਼ਟ ਤੇ ਪੂਰਨ-ਵਿਸ਼ਵਾਸ ਪ੍ਰਗਟ ਕਰਨ ਦੀ ਬਜਾਇ ਵਿਦਮਾਨ ਵਾਸਤਵਿਕਤਾ ਉੱਤੇ ਪ੍ਰਸ਼ਨ ਚਿੰਨ੍ਹ ਲਗਾਉਣ ਦੇ ਨੁਕਤਾ ਨੂੰ ਵਧੇਰੇ ਸਾਰਥਕ ਕਿਆਸ ਕਰਦੀ ਮਨੁੱਖ-ਹਿਤੈਸ਼ੀ ਦ੍ਰਿਸ਼ਟੀ ਗ੍ਰਹਿਣ ਕਰਦੀ ਪ੍ਰਤੀਤ ਹੁੰਦੀ ਹੈ। ਇਸ ਕਾਰਨ ਹੀ ਭਾਟੀਆ ਗਲਪ-ਆਲੋਚਨਾ ਦੀ ਰਚਨਾਕਾਰ ਤੋਂ ਮੰਗ ਗਲਪੀ-ਪਾਠ ਵਿਚਲੇ ਪ੍ਰਵੇਸ਼ ਨੂੰ ਵੱਧ ਤੋਂ ਵੱਧ ਸੀਮਿਤ ਰੱਖਣ ਤੇ ਲੁਪਤ ਤਰੀਕੇ ਨਾਲ ਵਿਦਮਾਨ ਰਹਿਕੇ ਗਲਪੀ-ਬਿੰਬ ਤੇ ਪਾਤਰਾਂ ਦੇ ਅਸਤਿਤਵ ਨੂੰ ਸੁਰੱਖਿਅਤ ਰੱਖਣ ਅਤੇ ਜੀਵਨ-ਦ੍ਰਿਸ਼ਟੀਕੋਣ ਨੂੰ ਪੇਸ਼ ਕਰਨ ਦੀ ਹੈ। ਭਾਟੀਆ ਗਲਪ-ਆਲੋਚਨਾ ਅਨੁਸਾਰ ਅਜਿਹਾ ਤਦ ਹੀ ਸੰਭਵ ਹੰਦਾ ਹੈ ਜਦੋਂ ਰਚਨਾਕਾਰ ਵਸਤੂ-ਨਿਸ਼ਠ ਰਚਨਾ-ਦ੍ਰਿਸ਼ਟੀ ਦਾ ਧਾਰਨੀ ਹੁੰਦਾ ਹੋਇਆ ਬਿਰਤਾਂਤ ਦੱਸਣ (telling) ਦੀ ਥਾਂ ਦਿਖਾਉਣ (showing) ਦੀ ਨਾਟਕੀ ਜੁਗਤ ਨੂੰ ਪ੍ਰਯੋਗ ਵਿਚ ਲਿਆਉਂਦਾ ਹੈ। ਇਸ ਜੁਗਤ "ਵਿਚ ਜ਼ਿੰਦਗੀ ਸਰਬ-ਗਿਆਨੀ ਲੇਖਕ ਦੇ ਭਾਸ਼ਣਾਂ ਅਤੇ ਟਿੱਪਣੀਆਂ ਦੀ ਬਜਾਇ ਰਿਸ਼ਤਿਆਂ ਵਿਚ ਵਿਚਰਦੇ ਪਾਤਰਾਂ ਦੀਆਂ ਕਿਰਿਆਵਾਂ, ਘਟਨਾਵਾਂ ਅਤੇ ਸਥਿਤੀਆਂ ਦੇ ਰੂਪ ਵਿਚ ਜਿਉਂਦੇ-ਜਾਗਦੇ ਅਤੇ ਚਲਦੇ-ਫਿਰਦੇ ਦ੍ਰਿਸ਼ ਵਾਂਗ ਪਾਠਕ ਸਾਹਮਣੇ ਖੁਲ੍ਹਦੀ ਹੈ"[6]। ਇਸ ਪ੍ਰਸੰਗ ਵਿਚ ਭਾਟੀਆ ਗਲਪ-ਆਲੋਚਨਾ ਦਾ '*ਜਲ ਬਿਨ ਕੁੰਭ*' ਨਾਵਲੀ-ਪਾਠ ਦੇ ਵਿਸ਼ਲੇਸ਼ਣ ਨੂੰ ਵੇਖਿਆ ਜਾ ਸਕਦਾ ਹੈ :

> *ਇਸ ਰਚਨਾ ਵਿਚ ਥੀਮ ਦੀ ਉਸਾਰੀ ਲਈ ਵਰਤੀਆਂ ਗਈਆਂ ਨਾਵਲੀ ਜੁਗਤ ਵਿਚੋਂ ਸਭ ਤੋਂ ਮਹੱਤਵਪੂਰਨ ਜੁਗਤ ਅਨੁਭਵ ਦੇ ਸਮੂਰਤੀਕਰਨ ਦੀ ਹੈ। ਲੇਖਿਕਾ ਨੇ ਆਪਣੇ ਅਨੁਭਵ ਨੂੰ ਕਥਨ (telling) ਦੇ ਢਾਂਚੇ ਦੀ ਬਜਾਏ ਪੇਸ਼ਕਾਰੀ (showing) ਦੀ ਪੱਧਰ ਉੱਪਰ ਚਿਤ੍ਰਿਆ ਹੈ। ਫਲਸਰੂਪ, ਅਨੁਭਵ ਨਾਲ ਸੰਬੰਧਿਤ ਹਰ ਨਿੱਕਾ-ਨੰਨ੍ਹਾ ਵੇਰਵਾ ਤੇ ਘਟਨਾ ਇਕ ਸਜੀਵ ਸ਼ਕਲ ਅਖ਼ਤਿਆਰ ਕਰਕੇ ਸਾਮ੍ਹਣੇ ਆਉਂਦੇ ਹਨ।*[7]

ਪੇਸ਼ਕਾਰੀ ਦੀ ਇਸ ਵਿਧੀ ਨੂੰ ਮਹੱਤਵ ਦੇਣ ਕਾਰਨ ਹੀ ਭਾਟੀਆ ਗਲਪ-ਆਲੋਚਨਾ ਪਾਠ ਸਾਹਮਣੇ ਇਕ ਇਕ ਬੁੱਧੀ-ਵਿਵੇਕ ਵਾਲੇ ਪਾਠਕ ਦੀ ਹੋਂਦ ਨੂੰ ਸਵੀਕਾਰ ਕਰਦੀ ਹੈ, ਜਿਹੜਾ ਆਪਣੀ ਬੁੱਧੀ ਸਮਰੱਥਾ ਤੇ ਸੀਮਾ ਅਧੀਨ ਗਲਪ-ਪਾਠ ਦੇ ਚਿੰਨ੍ਹਾਂ ਨੂੰ ਡੀਕੋਡ ਕਰਦਾ ਹੋਇਆ ਅਰਥ ਗ੍ਰਹਿਣ ਕਰਦਾ ਹੈ ਅਤੇ ਗਲਪੀ-ਪਾਠ ਨੂੰ ਬਹੁ-ਅਰਥੀ ਹੋਂਦ ਪ੍ਰਦਾਨ ਕਰਦਾ ਹੈ, ਜਿਸ ਦੀ ਤਲਾਸ਼ ਭਾਟੀਆ ਗਲਪ-ਆਲੋਚਨਾ ਦੀ ਪੁਨਰ-ਚਿੰਤਨ ਵਾਲੀ ਪ੍ਰਵਿਰਤੀ ਦੀ ਮੂਲ ਪਹਿਚਾਣ ਬਣਦੀ ਹੈ।

ਇਸ ਦੇ ਨਾਲ ਹੀ ਭਾਟੀਆ ਗਲਪ-ਆਲੋਚਨਾ ਗਲਪੀ-ਸਿਰਜਨਾ ਦੇ ਸੰਭਾਵੀ ਗੁਣ (probability) ਨੂੰ ਮਹੱਤਤਾ ਦਿੰਦੀ ਗਲਪੀ-ਪਾਠ ਦੀ ਵਿਆਖਿਆ, ਵਿਸ਼ਲੇਸ਼ਣ ਤੇ ਮੁੱਲਾਂਕਣ ਕਰਨ ਲਈ ਪਾਠ ਤੇ ਪ੍ਰਸੰਗ ਦੇ ਅੰਤਰ-ਸੰਬੰਧਾਂ ਵੱਲ ਵਿਸ਼ੇਸ਼ ਧਿਆਨ ਕੇਂਦਰਿਤ ਕਰਦੀ ਹੈ। ਇਸ ਸੰਦਰਭ ਵਿਚ ਭਾਟੀਆ ਗਲਪ-ਆਲੋਚਨਾ ਦੀ ਪ੍ਰਮੁੱਖ ਪ੍ਰਾਪਤੀ ਪਾਠਮੂਲਕ ਅਧਿਐਨ-ਵਿਧੀ ਨੂੰ ਅੰਤਰ-ਅਨੁਸ਼ਾਸ਼ਨੀ ਦ੍ਰਿਸ਼ਟੀ ਦੁਆਰਾ ਗ੍ਰਹਿਣ ਕਰਨ ਦੀ ਹੈ, ਜਿਸ ਅਧੀਨ ਇਹ ਗਲਪ-ਆਲੋਚਨਾ ਪਾਠ ਦੀਆਂ ਵਿਭਿੰਨ ਪਰਤਾਂ ਤੇ ਪਸਾਰਾਂ ਨੂੰ ਪੁਨਰ-ਚਿੰਤਨ ਦੀ ਸਮੱਗਰੀ ਬਣਾਉਂਦੀ ਹੋਈ ਆਪਣੀਆਂ ਮੌਲਿਕ ਧਾਰਨਾਵਾਂ ਦ੍ਰਿਸ਼ਟੀਗੋਚਰ ਕਰਦੀ ਹੈ। ਇਨ੍ਹਾਂ ਧਾਰਨਾਵਾਂ ਦਾ ਮੂਲ ਆਧਾਰ ਭਾਟੀਆ

ਗਲਪ-ਆਲੋਚਨਾ ਦੀ ਗਲਪੀ-ਪਾਠ ਦੀ ਹੋਂਦ-ਵਿਧੀ ਨੂੰ ਸਮਝਣ ਵਾਲੀ ਇਸ ਧਾਰਨਾ ਉੱਤੇ ਆਧਾਰਿਤ ਹੈ ਕਿ ਗਲਪੀ-ਪਾਠ ਵਸਤੂ-ਜਗਤ ਉੱਤੇ ਨਹੀਂ, ਸਗੋਂ ਵਸਤੂ-ਜਗਤ ਦੇ ਅਨੁਭਵ ਉੱਤੇ ਅਧਾਰਿਤ ਹੁੰਦਾ ਹੈ, ਜਿਹੜਾ ਵਸਤੂ-ਜਗਤ ਦੇ ਯਥਾਰਥ (reality) ਨੂੰ ਪੇਸ਼ ਕਰਦਾ ਸੰਭਾਵੀ ਗੁਣ ਦਾ ਧਾਰਨੀ ਹੁੰਦਾ ਹੈ। ਇਸ ਕਾਰਨ ਹੀ ਭਾਟੀਆ ਗਲਪ-ਆਲੋਚਨਾ ਯਥਾਰਥਮੁੱਖ-ਗਲਪ ਦੀ ਸਾਰਥਕਤਾ ਕਲਪਿਤ-ਵੇਰਵਿਆਂ ਦੇ ਸੰਭਾਵੀ ਗੁਣ ਵਿਚ ਨਿਸ਼ਚਿਤ ਕਰਦੀ ਗਲਪੀ-ਬਿੰਬ ਤੇ ਵਸਤੂ-ਜਗਤ ਦੇ ਸੰਬੰਧਾਂ ਤੇ ਦਵੰਦਾਂ ਨੂੰ ਸਹਿਜਤਾ ਤੇ ਸੁਭਾਵਿਕਤਾ ਸਿਰਜਨ ਦੇ ਪੈਰਾਮੀਟਰ ਰਾਹੀਂ ਵੇਖਦੀ ਹੈ ਅਤੇ ਇਸ ਸਹਿਜਤਾ ਤੇ ਸੁਭਾਵਿਕਤਾ ਨੂੰ ਨਾਵਲੀ-ਪਾਠ ਦੇ ਵਿਸ਼ੇਸ਼ ਸਿਰਜਨਾਤਮਿਕ ਸੰਦਰਭ ਨਾਲ ਸੰਬੰਧਿਤ ਕਰਦੀ ਹੈ। ਭਾਟੀਆ ਗਲਪ-ਸਿਰਜਨਾ ਇਸ ਸਿਰਜਨਾਤਮਿਕ-ਸੰਦਰਭ ਨੂੰ ਨਾਵਲੀ-ਜਗਤ ਤੇ ਵਸਤੂ-ਜਗਤ ਨੂੰ ਵਰਗੇਵੇ ਤੇ ਵਖਰੇਵੇ ਦੇ ਅੰਤਰ-ਸੰਬੰਧਾਂ ਵਿਚ ਬੰਨਕੇ ਸਾਪੇਖ-ਖ਼ੁਦਮੁਖਤਾਰੀ ਪ੍ਰਦਾਨ ਕਰਨ ਵਾਲਾ ਮਹੱਤਵਪੂਰਨ ਤੱਤ ਸਵੀਕਾਰ ਦੀ ਹੈ।

> *ਜ਼ਿੰਦਗੀ ਦੀ ਹਕੀਕਤ ਨੂੰ ਇੱਕੋ ਵੇਲੇ ਵਿਸਥਾਰ ਅਤੇ ਗਹਿਰਾਈ ਨਾਲ ਸਿਰਜਣ ਵਾਲੀ ਵਿਧਾ ਦਾ ਨਾਂ ਨਾਵਲ ਹੈ। ਨਾਵਲ ਦੇ ਦੋ ਸਪੱਸ਼ਟ ਵਰਗ ਅਕਸਰ ਵੇਖਣ ਨੂੰ ਮਿਲਦੇ ਹਨਃ ਪ੍ਰਤੀਕਮਈ ਅਤੇ ਸਮਕਾਲੀ ਸਮਾਜ ਨੂੰ ਵਿਸ਼ੇਸ਼ ਇਤਿਹਾਸਕ ਪਰਿਸਥਿਤੀ ਵਿਚ ਪੂਰੀ ਸ਼ਿੱਦਤ ਅਤੇ ਬਰੀਕਬੀਨੀ ਨਾਲ ਚਿਤਰਣ ਵਾਲੇ। ਕਥਾ, ਕਥਾਨਕ, ਪਾਤਰਾਂ ਅਤੇ ਸੰਦਰਭ ਦੀ ਸਹਾਇਤਾ ਨਾਲ ਲੇਖਕ ਇਕ ਅਜਿਹਾ ਗਲਪੀ ਸੰਸਾਰ ਸਿਰਜਦਾ ਹੈ ਜਿਸਦੀ ਵਾਸਤਵਿਕ ਜਗਤ ਨਾਲ ਸਮਰੂਪਤਾ ਹੁੰਦੀ ਹੈ। ਇਸ ਗਲਪੀ-ਸੰਸਾਰ ਵਿਚਲੀ ਸਾਮਗ੍ਰੀ ਅਨੇਕ ਪ੍ਰਸੰਗਾਂ ਤੋਂ ਟੁੱਟਕੇ ਨਵੀਨ ਸੰਦਰਭ ਵਿਚ ਆ ਜੁੜਦੀ ਹੈ। ਸਾਮ੍ਰਗੀ ਦੇ ਨਵੀਨ ਸੰਦਰਭ ਵਿਚ ਆ ਜੁੜਣ ਸਦਕਾ ਨਾਵਲ-ਰਚਨਾ ਇਕ ਜਟਿਲ ਚਿਹਨ ਪ੍ਰਬੰਧ ਦਾ ਰੂਪ ਅਖ਼ਤਿਆਰ ਕਰ ਜਾਂਦੀ ਹੈ।*[8]

ਇਸ ਪ੍ਰਕਾਰ ਭਾਟੀਆ ਗਲਪ-ਅਲੋਚਨਾ ਦਾ ਇਹ ਸੰਪੇਖ ਅਧਿਐਨ ਦੱਸਦਾ ਹੈ ਕਿ ਭਾਟੀਆ ਗਲਪ-ਆਲੋਚਨਾ ਗਲਪੀ-ਪਾਠ ਨੂੰ ਵਸਤੂ-ਯਥਾਰਥ ਨੂੰ ਸਮੁੱਚਤਾ, ਗਹਿਨਤਾ ਤੇ ਜਟਿਲਤਾ ਵਿਚ ਪਕੜਨ ਤੇ ਵਿਸ਼ੇਸ਼ ਸੰਦਰਭ ਵਿਚ ਪ੍ਰਸਤੁਤ ਕਰਨ ਵਾਲੀ ਸਿਰਜਨਾ ਮੰਨਦੀ ਹੈ, ਜਿਸ ਅਧੀਨ ਵਿਭਿੰਨ ਪ੍ਰਕਾਰ ਦੀਆਂ ਰਚਨਾਤਮਿਕ-ਜੁਗਤਾਂ ਗਤੀਸ਼ੀਲ ਰਹਿੰਦੀਆਂ ਹਨ, ਜਿਨ੍ਹਾਂ ਨੂੰ ਭਾਟੀਆ ਗਲਪ-ਆਲੋਚਨਾ ਬਿਰਤਾਂਤਕ ਸੰਕਲਪਾਂ ਦੀ ਸਪੱਸ਼ਟਤਾ ਦੁਆਰਾ ਵਿਸ਼ਲੇਸ਼ਣ ਦੇ ਪੱਧਰ ਉੱਤੇ ਲੈ ਜਾਕੇ ਸਮਝਣਯੋਗ ਬਣਾਉਂਦੀ ਹੈ। ਇਨ੍ਹਾਂ ਸਿਧਾਂਤਕ ਸੰਕਲਪਾਂ ਦੀ ਸਪੱਸ਼ਟਤਾ ਹੀ ਅੱਗੋਂ ਭਾਟੀਆ ਗਲਪ-ਆਲੋਚਨਾ ਨੂੰ ਭਾਵੁਕਤਾ ਤੇ ਸਹਾਨੁਭੂਤੀ ਤੋਂ ਪਾਰ ਲੈ ਜਾਂਦੀ ਹੋਈ ਸੰਘਣੇ ਸਿਧਾਂਤ ਧਰਾਤਲ ਉੱਤੇ ਕਾਰਜਸ਼ੀਲ ਰੱਖਦੀ ਪ੍ਰਤੀਤ ਹੁੰਦੀ ਹੈ, ਜੋ ਇਸ ਗਲਪ-ਆਲੋਚਨਾ ਦੀ ਮੈਟਾ-ਆਲੋਚਨਾਤਮਿਕ ਪਿਠਭੂਮੀ ਦਾ ਹੀ ਪਰਿਣਾਮ ਅਤੇ ਪੰਜਾਬੀ ਗਲਪ-ਆਲੋਚਨਾ ਦੀ ਪ੍ਰਾਪਤੀ ਹੈ।



## ਹਵਾਲੇ ਤੇ ਟਿੱਪਣੀਆਂ :

1. ਹਰਿਭਜਨ ਸਿੰਘ ਭਾਟੀਆ, ***ਪੰਜਾਬੀ ਗਲਪ : ਸੰਬਾਦ ਤੇ ਸਮੀਖਿਆ***, ਪੰਨਾ-6
2. *ਰਚਨਾਕਾਰ ਰਚਨਾ-ਦ੍ਰਿਸ਼ਟੀ ਦੁਆਰਾ ਚੁਣੇ ਅਨੁਭਵ ਦੇ ਵਿਸ਼ੇਸ਼ ਵਿਚਾਰਧਾਰਿਕ ਪ੍ਰਭਾਵ ਨੂੰ ਕਾਇਮ ਰੱਖਣ ਲਈ ਰਚਨਾਕਾਰ ਅਚੇਤ/ਸੁਚੇਤ ਰੂਪ ਵਿਚ ਉਸ ਦੀ ਅਭਿਵਿਅਕਤੀ ਲਈ ਸੰਬੰਧਿਤ ਰਚਨਾ-ਦ੍ਰਿਸ਼ਟੀ ਦੇ ਸਮਰੂਪ ਪ੍ਰਵਿਰਤੀ ਵਾਲੀ ਰਚਨਾ-ਵਿਧੀ/ਜੁਗਤਾਂ ਨੂੰ ਹੀ ਅਪਣਾਉਂਦਾ ਜਾਂ ਸਿਰਜਦਾ ਹੈ।* ਹਰਜੀਤ ਸਿੰਘ, ***ਪੰਜਾਬੀ ਦਾ ਮਾਰਕਸੀ ਗਲਪ-ਸ਼ਾਸਤਰ : ਵਿਨੋਦ ਗਲਪ-ਚਿੰਤਨ***, ਪੰਨਾ-23
3. ਟੀ. ਆਰ. ਵਿਨੋਦ, ***ਪੰਜਾਬੀ ਆਲੋਚਨਾ ਸ਼ਾਸਤਰ***, ਪੰਨਾ-171
4. ਇਸ ਤਰ੍ਹਾਂ ਦੀ ਪ੍ਰਵਿਰਤੀ ਦੀ ਮਹੱਤਤਾ ਦੱਸਦੀ ਹੋਈ ਭਾਟੀਆ ਗਲਪ-ਆਲੋਚਨਾ ਦਾ ਕਥਨ ਹੈ : *ਕਿਸੇ ਵੀ ਕਿਰਤ ਦੀ ਭੂਮਿਕਾ ਵਿਚ ਉਸ ਰਚਨਾ ਸੰਬੰਧੀ ਲੇਖਕਾਂ ਵਲੋਂ ਜਾਂ ਕਿਸੇ ਵਿਦਵਾਨ ਵੱਲੋਂ ਹਰਫ਼ ਜ਼ਰੂਰੀ ਤੌਰ ਉਪਰ ਉਸ ਲਿਖਤ ਦੇ ਅੰਤਰਲੇ ਸੱਚ ਵੱਲ ਠੀਕ ਸੰਕੇਤ ਨਹੀਂ ਕਰ ਰਹੇ ਹੁੰਦੇ ਪਰ ਤਾਂ ਵੀ ਜਦ ਕੋਈ ਅਧਿਏਤਾ ਕਿਸੇ ਕਿਰਤ ਦੇ ਅੰਦਰ ਦਾਖ਼ਲ ਹੋਣ ਲੱਗਦਾ ਹੈ ਤਾਂ ਅਜਿਹੇ ਕਥਨ ਜ਼ਰੂਰ ਹੀ ਉਸ ਦਾ ਧਿਆਨ ਆਪਣੇ ਵੱਲ ਖਿੱਚਦੇ ਹਨ। ਇਨ੍ਹਾਂ ਕਥਨਾਂ ਨੂੰ ਜਾਣੇ ਬਗੈਰ ਅੱਗੇ ਲੱਗ ਜਾਣਾ ਓਡੀ ਹੀ ਵੱਡੀ ਭੁੱਲ ਹੁੰਦੀ ਹੈ ਜਿੱਡੀ ਇਨ੍ਹਾਂ ਨੂੰ ਹਰਫ਼ੇ-ਆਖ਼ਿਰ ਗ੍ਰਹਿਣ ਕਰ ਲੈਣਾ।* ***ਪੰਜਾਬੀ ਗਲਪ : ਸੰਬਾਦ ਤੇ ਸਮੀਖਿਆ***, ਪੰਨਾ-28-29
5. ਉਹੀ, ਪੰਨਾ-166
6. ਗੁਰਦਿਆਲ ਸਿੰਘ, ***'ਨਾਵਲ ਵਿਚ ਦ੍ਰਿਸ਼ਟੀ-ਬਿੰਦੂ', ਨਾਵਲ ਸ਼ਾਸਤਰ ਤੇ ਪੰਜਾਬੀ ਨਾਵਲ***, *ਸੰਪਾ. ਐਸ. ਕੇ. ਦਵੇਸ਼ਵਰ*, ਪੰਨਾ-112
7. ਉਹੀ, ***ਪੰਜਾਬੀ ਗਲਪ : ਸੰਬਾਦ ਤੇ ਸਮੀਖਿਆ***, ਪੰਨਾ-83
8. ਉਹੀ, ਪੰਨਾ-128

*The novel distinguishes itself from romance in which the protagonist proves himself a hero, actually fulfills his heroic potentiality.*

**Maurice Z. Shroder**

# ਡਾ. ਦਵੇਸ਼ਵਰ ਦੀ ਗਲਪ ਆਲੋਚਨਾ :
# ਵਸਤ, ਵਿਧੀ ਤੇ ਦ੍ਰਿਸ਼ਟੀ ਦੀ ਪਛਾਣ

ਪ੍ਰਗਤੀਵਾਦ ਦਾ ਵਿਸ਼ਵ-ਪੱਧਰੀ ਆਧਾਰ, ਨਿਰਸੰਦੇਹ, ਪੈਰਿਸ ਵਿਚ ਹੋਏ ਵਿਸ਼ਵ ਲੇਖਕ ਸੰਮੇਲਨ (*World Congress of Writers for the Defense of Culture, 1935*) ਵੱਲੋਂ ਪ੍ਰਤਿਗਾਮੀ ਤੇ ਸੰਕੀਰਣ ਰਾਸ਼ਟਰਵਾਦ 'ਫ਼ਾਸੀਵਾਦ' ਵਿਰੁੱਧ ਵਿਕਾਸਸ਼ੀਲ ਸ਼ਕਤੀਆਂ ਦੇ ਸਮਰੱਥਨ ਵਿਚ ਲੋਕ-ਚੇਤਨਾ ਨੂੰ ਪ੍ਰਚੰਡ ਕਰਨ ਲਈ ਸਹਾਈ ਸਾਹਿਤਕ-ਕਿਰਤਾਂ ਦੀ ਸਿਰਜਨਾ ਲਈ ਪ੍ਰਕਾਸ਼ਿਤ ਕੀਤੇ ਦਿਸ਼ਾ-ਨਿਰਦੇਸ਼ ਬਣਦੇ ਹਨ। ਪ੍ਰੰਤੂ ਇਨ੍ਹਾਂ ਨਿਰਦੇਸ਼ਾਂ ਦੀ ਪੂਰਤੀ ਹਿੱਤ ਕਿਸੇ ਨਿਸ਼ਚਿਤ ਵਿਚਾਰਧਾਰਕ ਦਿਸ਼ਾ ਦੀ ਅਣਹੋਂਦ ਕਾਰਨ ਇਸ ਪ੍ਰਵਿਰਤੀ ਅਧੀਨ ਵਿਭਿੰਨ ਸੁਭਾਅ ਤੇ ਸਰੂਪ ਵਾਲੀਆਂ ਸਮਾਜ-ਕੇਂਦਰਿਤ ਵਿਚਾਰਧਾਰਾਵਾਂ ਵੀ ਕਾਰਜਸ਼ੀਲ ਹੋਈਆਂ ਹਨ। ਇਹ ਵਿਚਾਰਧਾਰਾਵਾਂ ਆਪਣੇ ਸਰੂਪ ਦੀ ਇਕਰੂਪਤਾ ਕਾਰਨ ਸਮਾਨਾਰਥੀ ਪ੍ਰਤੀਤ ਹੁੰਦੀਆਂ ਹੋਈਆਂ ਵੀ ਪ੍ਰਯੋਜਨ ਪੱਖੋਂ ਮੂਲੋਂ ਹੀ ਵਿਰੋਧੀ ਜਾਂ ਵਿਭਿੰਨ ਹਨ। ਇਸ ਕਾਰਨ ਪ੍ਰਗਤੀਵਾਦ ਸਾਹਿਤਕ-ਲਹਿਰ ਅਨੇਕ ਵਿਚਾਰਧਾਰਾਵਾਂ ਨੂੰ ਆਪਣੇ ਵਿਚ ਸਮਾਈ ਵਿਕੇਂਦਰਿਤ-ਮੁੱਖ ਵਿਚਾਰਧਾਰਕ ਪ੍ਰਵਿਰਤੀ ਦੀ ਧਾਰਨੀ ਅਨੇਕ ਦਿਸ਼ਾਵਾਂ ਅਖ਼ਤਿਆਰ ਕਰਦੀ ਹੈ, ਜਿਨ੍ਹਾਂ ਦਿਸ਼ਾਵਾਂ ਵਿਚੋਂ ਮਾਰਕਸਵਾਦੀ ਵਿਚਾਰਧਾਰਾ ਆਪਣੇ ਪ੍ਰਗਤੀਸ਼ੀਲ ਮਨੁੱਖ-ਹਿਤੈਸ਼ੀ ਤੇ ਕ੍ਰਾਂਤੀਕਾਰੀ ਸੁਭਾਅ ਕਾਰਨ ਪ੍ਰਗਤੀਵਾਦੀ ਲਹਿਰ ਦੀ ਪ੍ਰਮੁੱਖ ਦਿਸ਼ਾ ਵਜੋਂ ਸਥਾਪਿਤ ਹੁੰਦੀ ਹੈ। ਪ੍ਰੰਤੂ ਇਸ ਦਿਸ਼ਾ ਦੇ ਅੰਤਰਗਤ ਜ਼ਿਆਦਾਤਰ ਪ੍ਰਗਤੀਵਾਦੀ ਪੰਜਾਬੀ ਗਲਪਕਾਰ ਵਸਤੂ-ਯਥਾਰਥ ਦੇ ਅੰਤਰ-ਵਿਰੋਧਾਂ ਤੇ ਤਨਾਵਾਂ ਨੂੰ ਸਮੁੱਚਤਾ (totality) ਤੇ ਜਟਿਲਤਾ (complex) ਵਿਚ ਪਕੜਨ ਅਤੇ ਪ੍ਰਤੀਨਿਧਤਾ ਵਿਚ ਪੇਸ਼ ਕਰਨ ਲਈ ਯਥਾਰਥ-ਬੋਧ ਦੀ ਵਿਗਿਆਨਿਕ-ਦ੍ਰਿਸ਼ਟੀ ਨੂੰ ਅਪਣਾਉਣ ਦੀ ਬਜਾਇ ਰੁਮਾਂਸਵਾਦੀ, ਸੁਧਾਰਵਾਦੀ-ਪ੍ਰਗਤੀਵਾਦੀ ਦ੍ਰਿਸ਼ਟੀ ਨੂੰ ਹੀ ਗ੍ਰਹਿਣ ਕਰਦੇ ਰਹੇ ਹਨ ਜਾਂ ਵਿਚਾਰ ਨੂੰ ਹੀ ਗਲਪੀ-ਵਿਧਾ ਦਾ ਵਿਹਾਰ ਸਵੀਕਾਰਦੇ ਹੋਏ ਭਾਸ਼ਣਨੁਮਾ ਤੇ ਉਪਭਾਵੁਕਤਾ-ਮੂਲਕ ਗਲਪੀ-ਸਿਰਜਨਾ ਕਰਨ ਵੱਲ ਹੀ ਅਗ੍ਰਸਰ ਰਹੇ ਹਨ।

ਪ੍ਰਗਤੀਵਾਦੀ ਪ੍ਰਵਿਰਤੀ ਦੀਆਂ ਇਸ ਭਾਂਤ ਦੀਆਂ ਵਿਕੋਲਿਤਰੀਆਂ ਸਮੱਸਿਆਵਾਂ, ਸੰਭਾਵਨਾਵਾਂ, ਤੇ ਸੀਮਾਵਾਂ ਦੀ ਪਹਿਚਾਣ 'ਤੇ ਪ੍ਰਸ਼ਨ-ਚਿੰਨ੍ਹਤ ਕਰਨ ਦਾ ਕਾਰਜ ਹੀ ਡਾ. ਸੁਰਿੰਦਰ ਕੁਮਾਰ ਦਵੇਸ਼ਵਰ ਦੀ ਸਾਹਿਤ-ਆਲੋਚਨਾ ਦਾ ਆਰੰਭਕ ਬਿੰਦੂ ਬਣਦਾ ਹੈ। ਜਿਸ ਦੇ ਪਰਿਣਾਮ ਸਰੂਪ ਦਵੇਸ਼ਵਰ ਸਾਹਿਤ-ਆਲੋਚਨਾ ਦਾ ਪ੍ਰਥਮ ਪਾਠ ***'ਪ੍ਰਗਤੀਵਾਦ : ਇਤਿਹਾਸ ਤੇ ਸਿਧਾਂਤਕ ਪਰਿਪੇਖ'*** *(1990)* ਪ੍ਰਗਤੀਵਾਦ ਦੇ ਸਿਧਾਂਤਕ

ਢਾਂਚੇ ਤੇ ਵਿਚਾਰਧਾਰਕ ਪਹੁੰਚ ਨੂੰ ਸਪੱਸ਼ਟ ਕਰਨ ਦਾ ਸਿਧਾਂਤਕ ਯਤਨ ਕਰਦਾ, ਪ੍ਰਗਤੀਵਾਦੀ ਸਾਹਿਤ ਅਧੀਨ ਯਥਾਰਥਮੁੱਖ ਕਲਾਤਮਿਕ ਬਿੰਬ ਦੀ ਵਿਹਾਰਿਕ ਪਹਿਚਾਣ ਦੇ ਵਿਸਤਰਿਤ, ਵਿਧੀਬੱਧ ਤੇ ਵਿਗਿਆਨਿਕ ਆਲੋਚਨਾਤਮਿਕ ਕਾਰਜ ਕਰਨ ਲਈ ਕਾਰਜਸ਼ੀਲ ਰਹਿੰਦਾ ਹੈ। ਇਸ ਕਾਰਜਸ਼ੀਲਤਾ ਦੇ ਅੰਤਰਗਤ ਹੀ ਦਵੇਸ਼ਵਰ ਸਾਹਿਤ-ਆਲੋਚਨਾ ਡਾ. ਰਵਿੰਦਰ ਸਿੰਘ ਰਵੀ ਦੇ ਸੰਕਲਪ ਕਿ "ਵਿਗਿਆਨਿਕ ਪ੍ਰਗਤੀਵਾਦ ਦੀ ਉਸਾਰੀ ਲਈ ਇਸਦੇ ਦਾਰਸ਼ਨਿਕ ਆਧਾਰ ਅਰਥਾਤ ਮਾਰਕਸਵਾਦ ਦੀ ਸਹੀ ਸਿੱਧਾਂਤਕ ਸੂਝ ਦੇ ਨਾਲ ਨਾਲ ਨਿਰੰਤਰ ਸੰਘਰਸ਼ਮਈ ਅਮਲੀ ਪ੍ਰਤਿਬੱਧਤਾ ਇਸ ਦਾ ਮੁੱਖ ਨਿਸ਼ਾਨਾ ਬਣੇਗੀ। ਅਮਲ ਤੋਂ ਟੁੱਟਿਆ ਸਿਧਾਂਤ ਨਾ ਕੇਵਲ ਵਿਚਾਰਧਾਰਕ ਗਲਤੀਆਂ ਦਾ ਸ਼ਿਕਾਰ ਹੁੰਦਾ ਹੈ ਸਗੋਂ ਉਹ ਲੇਖਕ ਨੂੰ ਆਪਣੇ ਆਪਣੇ ਲੋਕਾਂ, ਆਪਣੀ ਧਰਤੀ ਅਤੇ ਆਪਣੇ ਸਭਿਆਚਾਰ ਨਾਲੋਂ ਤੋੜਦਾ ਹੋਇਆ ਉਨ੍ਹਾਂ ਨੂੰ ਕਾਲਪਨਿਕ ਜਾਂ ਰੁਮਾਂਟਿਕ ਜਗਤ ਵਲ ਲੈ ਜਾਂਦਾ ਹੈ", ਨੂੰ ਆਪਣੇ ਚਿੰਤਨ ਦਾ ਆਦਰਸ਼ ਥਾਪ ਕੇ ਇਸ ਦੇ ਇਤਿਹਾਸ ਤੇ ਸਿੱਧਾਂਤਕ ਪੱਖ ਨੂੰ ਨਿੱਠ ਕੇ ਗੌਲਦੀ ਹੈ।[1] ਇਸ ਵਿਸ਼ਲੇਸ਼ਣ ਦੇ ਅੰਤਰਗਤ ਦਵੇਸ਼ਵਰ ਸਾਹਿਤ-ਆਲੋਚਨਾ ਪ੍ਰਗਤੀਵਾਦੀ ਪ੍ਰਵਿਰਤੀ ਦੇ ਸਿਧਾਂਤਕ ਤੇ ਵਿਚਾਰਧਾਰਿਕ ਆਧਾਰ ਨੂੰ ਅੰਤਰ-ਰਾਸ਼ਟਰੀ ਪਰਿਪੇਖ ਵਿਚ ਸਪੱਸ਼ਟ ਕਰਦੀ ਹੋਈ ਭਾਰਤੀ ਸਮਾਜਿਕ-ਆਰਥਿਕ ਵਿਵਸਥਾ ਅਧੀਨ ਇਸ ਦੇ ਪ੍ਰਵੇਸ਼ ਤੇ ਪਸਾਰ ਨੂੰ ਸਮਾਜਿਕ-ਚੇਤਨਾ ਵਿਚਲੇ ਇਕ ਮਹੱਤਵਪੂਰਨ ਇਤਿਹਾਸਕ ਪੜ੍ਹਾਅ ਵਜੋਂ ਪਹਿਚਾਣਦੀ ਹੈ ਅਤੇ ਪ੍ਰਗਤੀਵਾਦ ਦੀ ਭਵਿੱਖੀ ਦਿਸ਼ਾ ਨੂੰ ਵੀ ਉਜਾਗਰ ਕਰਦੀ ਹੋਈ ਪ੍ਰਗਤੀਵਾਦੀ ਪੰਜਾਬੀ ਸਾਹਿਤ ਦੀਆਂ ਸਮੱਸਿਆਵਾਂ ਤੇ ਸੰਭਾਵਨਾਵਾਂ ਨੂੰ ਵੀ ਦ੍ਰਿਸ਼ਟੀਗੋਚਰ ਕਰਦੀ ਹੈ। ਦਵੇਸ਼ਵਰ ਸਾਹਿਤ-ਆਲੋਚਨਾ ਦਾ ਇਹ ਵਿਧੀਬੱਧ ਤੇ ਤਾਰਕਿਕ ਕਾਰਜ ਕਿਸੇ ਕਾਲਪਨਿਕ ਆਧਾਰ ਉੱਤੇ ਆਸ਼ਰਿਤ ਨਹੀਂ ਹੁੰਦਾ, ਸਗੋਂ ਤੱਥਮੂਲਕਤਾ ਨੂੰ ਆਪਣੀ ਵਿਧੀ ਵਜੋਂ ਸਵੀਕਾਰ ਕਰਦਾ ਹੋਇਆ ਵਿਗਿਆਨਿਕ ਤੇ ਪ੍ਰਮਾਣਿਕ ਪ੍ਰਤੀਮਾਨ ਸਿਰਜਦਾ (ਜਿਸ ਦਾ ਇਕ ਪ੍ਰਮਾਣ ਪਾਠ ਦੇ ਅੰਤ ਉੱਤੇ 'ਪਰਿਸ਼ਿਸ਼ਟ' ਸਿਰਲੇਖ ਅਧੀਨ ਦਿੱਤਾ ਪ੍ਰਗਤੀਵਾਦੀ ਲਹਿਰ ਦਾ ਘੋਸ਼ਣਾ ਪੱਤਰ ਹੈ) ਪ੍ਰਤੀਤ ਹੁੰਦਾ ਹੈ। ਇਨ੍ਹਾਂ ਪ੍ਰਤੀਮਾਨਾਂ ਨੂੰ ਹੀ ਅੱਗੋਂ ਦਵੇਸ਼ਵਰ ਸਾਹਿਤ-ਆਲੋਚਨਾ ਦੇ ਹੋਰਨਾਂ ਮੌਲਿਕ ਪਾਠਾਂ ***ਪੰਜਾਬੀ ਗਲਪ ਚਿੰਤਨ*** *(1997)*, ***ਸਮਾਜ ਸੱਤਾ ਤੇ ਸਮਕਾਲੀ ਨਾਵਲ*** *(2006)* ਅਤੇ ***ਆਧੁਨਿਕ ਪੰਜਾਬੀ ਬਿਰਤਾਂਤ*** *(2012)* ਵਿਚੋਂ ਵੇਖਿਆ ਜਾ ਸਕਦਾ ਹੈ, ਜਿਹੜੇ ਪ੍ਰਗਤੀਵਾਦੀ-ਮਾਰਕਸਵਾਦੀ ਦ੍ਰਿਸ਼ਟੀ ਉੱਤੇ ਅਧਾਰਿਤ ਹੁੰਦੇ ਹੋਏ ਸਾਹਿਤ-ਸਿਧਾਂਤ, ਮੈਟਾ-ਆਲੋਚਨਾ ਤੇ ਪੰਜਾਬੀ ਗਲਪ ਦੀ ਵਿਆਖਿਆ, ਵਿਸ਼ਲੇਸ਼ਣ ਤੇ ਮੁੱਲਾਂਕਣ ਦਾ ਕਾਰਜ ਕਰਦੇ ਹਨ। ਦਵੇਸ਼ਵਰ ਸਾਹਿਤ ਆਲੋਚਨਾ ਦੇ ਇਨ੍ਹਾਂ ਪਸਾਰਾਂ ਵਿਚੋਂ ਪੰਜਾਬੀ ਗਲਪ-ਚਿੰਤਨ ਨਾਲ ਸੰਬੰਧਿਤ ਕਾਰਜ ਵਧੇਰੇ ਮਹੱਤਤਾ ਦਾ ਧਾਰਨੀ ਹੈ ਕਿਉਂਕਿ ਇਸ ਅਧੀਨ ਦਵੇਸ਼ਵਰ ਗਲਪ-ਆਲੋਚਨਾ ਗਲਪ ਦੀ ਹੋਂਦ-ਵਿਧੀ, ਪੰਜਾਬੀ ਸਾਹਿਤ ਅਧੀਨ ਆਧੁਨਿਕ ਗਲਪੀ-ਵਿਧਾਵਾਂ ਦੇ ਪ੍ਰਵੇਸ਼ ਤੇ ਪੰਜਾਬੀ ਦੇ ਪ੍ਰਤੀਨਿਧ ਗਲਪਕਾਰਾਂ ਬਾਰੇ ਵਸਤੂ-ਨਿਸ਼ਠ ਅਧਿਐਨ ਪੇਸ਼ ਕਰਦੀ ਹੈ।

ਇਸ ਸੰਦਰਭ ਵਿਚ ਸਰਵ-ਪ੍ਰਥਮ ਦਵੇਸ਼ਵਰ ਗਲਪ-ਆਲੋਚਨਾ ਪਥਾਰਥਵਾਦੀ-ਦ੍ਰਿਸ਼ਟੀ ਅਨੁਸਾਰ 'ਗਲਪ' ਦੀ ਹੋਂਦ-ਵਿਧੀ ਨੂੰ ਆਪਣੇ ਚਿੰਤਨ ਦਾ ਵਸਤ ਬਣਾਉਂਦੀ ਹੋਈ 'ਗਲਪ' ਨੂੰ ਮਨੁੱਖੀ-ਚੇਤਨਾ ਦਾ ਇਕ ਅੰਗ ਕਿਆਸ ਕਰਦੀ ਹੈ, ਜਿਹੜਾ ਵਸਤੂਗਤ-ਜਗਤ ਤੋਂ ਪ੍ਰੇਰਿਤ ਤੇ ਪ੍ਰਭਾਵਿਤ ਹੁੰਦਾ ਹੋਇਆ ਪਰਤਵੇਂ ਰੂਪ ਵਿਚ ਵਸਤੂ-ਜਗਤ ਨੂੰ ਪ੍ਰਭਾਵਿਤ ਕਰਨ ਦਾ ਯਤਨ ਵੀ ਕਰਦਾ ਹੈ। ਪ੍ਰੰਤੂ ਇਸ ਸੰਦਰਭ ਵਿਚ ਦਵੇਸ਼ਵਰ ਗਲਪ-ਆਲੋਚਨਾ ਗਲਪ ਤੇ ਵਸਤੂ-ਜਗਤ ਦੇ ਸੰਬੰਧਾਂ ਨੂੰ ਹੂ-ਬ-ਹੂ ਅਨੁਕਰਣ ਦੀ ਪ੍ਰਕਿਰਿਆ ਅਨੁਸਾਰ ਸਮਝਣ-ਸਮਝਾਉਣ ਦੀ ਬਜਾਇ ਇਨ੍ਹਾਂ ਦੇ ਅੰਤਰ-ਸੰਬੰਧਾਂ ਤੇ ਅੰਤਰ-ਦਵੰਦਾਂ ਦੀਆਂ ਪਰਤਾਂ ਨੂੰ ਫਰੋਲਦੀ 'ਗਲਪ' ਨੂੰ ਰਚਨਾਕਾਰ ਦੇ ਬੁੱਧੀ-ਵਿਵੇਕ 'ਤੇ ਅਧਾਰਿਤ ਰਚਨਾਤਮਿਕ ਵਿਧੀਆਂ ਤੇ ਸੰਭਾਵੀ-ਗੁਣਾਂ ਦੁਆਰਾ ਵਸਤੂ-ਜਗਤ ਤੋਂ ਨਿਖੜਵੇ ਤੇ ਨਿਵੇਕਲੇ ਰੂਪ ਵਿਚ ਪੇਸ਼ ਸਿਰਜਨਾ ਪ੍ਰਵਾਨ ਕਰਦੀ ਹੈ। ਇਸ ਪ੍ਰਵਾਨਗੀ ਨਾਲ ਦਵੇਸ਼ਵਰ ਗਲਪ-ਆਲੋਚਨਾ ਆਪਣੇ ਗਲਪੀ-ਮਾਡਲ ਅਧੀਨ ਗਲਪੀ-ਸਿਰਜਨਾ ਦੀ ਸਾਪੇਖ-ਖ਼ੁਦਮੁਖਤਾਰੀ ਦੇ ਸਿਧਾਂਤ ਨੂੰ ਤਾਰਕਿਕ ਤਰੀਕੇ ਨਾਲ ਪ੍ਰਪੱਕ ਕਰਵਾਉਣ ਲਈ ਯਤਨਸ਼ੀਲ ਨਜ਼ਰੀ ਪੈਂਦੀ ਹੈ, ਜਿਹੜੀ ਯਤਨਸ਼ੀਲਤਾ ਇਸ ਗਲਪ-ਆਲੋਚਨਾ ਨੂੰ ਅੰਤਰੰਗ ਆਲੋਚਨਾ ਦੇ 'ਸ਼ੁੱਧ ਖ਼ੁਤਮੁਖਤਾਰੀ' ਤੇ ਬਾਹਰੰਗ ਆਲੋਚਨਾ ਦੇ 'ਸ਼ੁੱਧ ਸਾਪੇਖਤਾ' ਦੇ ਸਿਧਾਂਤਾਂ ਦੇ ਸਮਨਿਵੈ ਦੀ ਦਿਸ਼ਾ ਵੱਲ ਲੈ ਜਾਂਦੀ ਹੈ। ਇਸ ਸਮਨਿਵੈ ਅਧੀਨ ਦਵੇਸ਼ਵਰ ਗਲਪ-ਆਲੋਚਨਾ ਸਰਵ-ਪ੍ਰਥਮ ਗਲਪ ਦੀ ਰਚਨਾ-ਵਸਤੂ ਨੂੰ ਨਿਰਧਾਰਿਤ ਕਰਦੀ ਰਚਨਾ-ਵਸਤੂ ਨੂੰ ਵਸਤੂ-ਯਥਾਰਥ ਦਾ ਰੂਪਾਂਤ੍ਰਤ ਹੋਇਆ ਅਜਿਹਾ ਪ੍ਰਤੀਨਿਧ ਬਿੰਬ ਕਿਆਸ ਕਰਦੀ ਹੈ, ਜਿਹੜਾ ਰਚਨਾਕਾਰ ਦੀ ਸੁਹਜਾਤਮਿਕ ਤੇ ਮੁੱਲਾਂਕਣੀ ਦ੍ਰਿਸ਼ਟੀ ਵਿਚੋਂ ਲੰਘਕੇ ਆਪਣੇ ਵਿਚ ਸਮੋਏ ਵਿਚਾਰਾਂ ਤੇ ਭਾਵਾਂ ਨਾਲ ਪਾਠਕ/ਸਰੋਤੇ ਲਈ ਨਵੀਨ ਸਮਝ ਸਿਰਜਦਾ ਹੈ। ਦਵੇਸ਼ਵਰ ਗਲਪ-ਆਲੋਚਨਾ ਲਈ ਗਲਪ ਅਧੀਨ ਇਸ ਪ੍ਰਕਾਰ ਦੀ ਨਵੀਨ ਸਮਝ ਉਸ ਰਚਨਾ-ਦ੍ਰਿਸ਼ਟੀ ਉੱਤੇ ਆਸ਼ਰਿਤ ਹੁੰਦੀ ਹੈ, ਜਿਹੜੀ ਰਚਨਾਕਾਰ ਦੀ ਜੀਵਨ-ਦ੍ਰਿਸ਼ਟੀ ਤੇ ਯੁੱਗ-ਦ੍ਰਿਸ਼ਟੀ ਦੇ ਅੰਤਰ-ਸੰਬੰਧਾਂ 'ਤੇ ਅਧਾਰਿਤ ਰਚਨਾਤਮਿਕ ਵੇਰਵਿਆਂ ਅਧੀਨ ਵਿਚਾਰਧਾਰਕ ਸ਼ਕਤੀ ਦੇ ਰੂਪ ਵਿਚ ਗਲਪ ਅਧੀਨ ਪ੍ਰਵੇਸ਼ ਪਾਉਂਦੀ ਹੈ। ਦਵੇਸ਼ਵਰ ਗਲਪ-ਆਲੋਚਨਾ ਇਸ ਰਚਨਾ-ਦ੍ਰਿਸ਼ਟੀ ਦੀ ਮਹੱਤਤਾ ਨੂੰ ਸਵੀਕਾਰਦੀ ਹੋਈ ਇਸ ਨੂੰ ਗਲਪੀ-ਸੰਗਠਨ ਦੀ ਉਹ ਕੇਂਦਰੀ ਧੁਨੀ ਵਜੋਂ ਵੇਖਦੀ ਹੈ, ਜਿਹੜੀ ਸੁਮੱਚੇ ਰਚਨਾ-ਪ੍ਰਬੰਧ ਨੂੰ ਆਪਣੇ ਕਲੇਵਰ ਵਿਚ ਲੈਂਦੀ ਵਸਤੂਗਤ-ਜਗਤ ਦੇ ਅਨੁਭਵ ਨੂੰ ਕਲਾਤਮਿਕ-ਬਿੰਬ (ਰਚਨਾ-ਵਸਤੂ) ਵਿਚ ਰੂਪਾਂਤ੍ਰਣ ਕਰਨ ਦੀ ਪ੍ਰਕਿਰਿਆ ਅਧੀਨ ਕਾਰਜਸ਼ੀਲ ਕਲਾਤਮਿਕ ਜੁਗਤਾਂ ਦੇ ਪ੍ਰਬੰਧ ਤੱਕ ਫੈਲੀ ਹੁੰਦੀ ਹੈ।

ਇਸ ਪ੍ਰਸੰਗ ਵਿਚ ਦਵੇਸ਼ਵਰ ਗਲਪ-ਆਲੋਚਨਾ ਦੀ ਅਹਿਮ ਪ੍ਰਾਪਤੀ ਰਚਨਾ-ਵਸਤੂ, ਵਿਧੀ ਤੇ ਦ੍ਰਿਸ਼ਟੀ ਨੂੰ ਵਿਭਿੰਨ ਰੂਪਾਂ ਵਿਚ ਪਹਿਚਾਣ ਦੀ ਬਜਾਇ ਗਲਪ ਸੰਗਠਨ ਅਧੀਨ ਇਨ੍ਹਾਂ ਤੱਤਾਂ ਦੇ ਅੰਤਰ-ਸੰਬੰਧਾਂ ਤੇ ਅੰਤਰ-ਨਿਰਭਰਤਾ ਨੂੰ ਪ੍ਰਵਾਨ ਕਰਕੇ ਸੰਜੀਵ, ਜਟਿਲ ਤੇ ਗਤੀਸ਼ੀਲ ਰੂਪ ਵਿਚ ਗ੍ਰਹਿਣ ਕਰਨ ਦੀ ਹੈ। ਜਿਸ

ਗਤੀਸ਼ੀਲਤਾ ਦਾ ਸੁਚੇਤ ਅਧਿਐਨ ਕਰਦੀ ਹੋਈ ਦਵੇਸ਼ਵਰ ਗਲਪ-ਆਲੋਚਨਾ ਆਦਿਕਾਲੀ ਗਲਪ-ਸਿਰਜਨਾ 'ਮਿੱਥ', ਮੱਧਕਾਲੀ ਗਲਪ-ਸਿਰਜਨਾਵਾਂ 'ਰੁਮਾਂਸ/ਮਹਾਕਾਵਿ' ਅਤੇ ਆਧੁਨਿਕ ਗਲਪ-ਸਿਰਜਨਾਵਾਂ 'ਨਾਵਲ/ਕਹਾਣੀ' ਦੀ ਰੂਪ-ਵਿਧਾ ਦੀ ਤਤਕਾਲੀ ਸਮੇਂ ਤੇ ਸਥਾਨ ਦੇ ਅਨੁਰੂਪ ਉਪਯੋਗਤਾ ਨੂੰ ਵੇਖਦੀ ਇਨ੍ਹਾਂ ਦੀ ਸਾਰਥਕਤਾ ਨੂੰ ਪਹਿਚਾਣ ਦਾ ਵਿਧੀਬੱਧ ਯਤਨ ਕਰਦੀ ਹੈ। ਇਸ ਯਤਨ ਅਧੀਨ ਦਵੇਸ਼ਵਰ ਗਲਪ-ਆਲੋਚਨਾ ਨਾਰਥ੍ਰਪ ਫਰਾਈ (Northrop Frye) ਦੀ ਪੁਸਤਕ *Anatomy of Critism* ਦੇ ਪ੍ਰਭਾਵ ਅਧੀਨ ਗਲਪੀ-ਸਿਰਜਨਾਵਾਂ ਦੇ ਮੁੱਖ-ਪਾਤਰ ਦੀ ਹੋਂਦ ਵਿਧੀ, ਸ਼ਕਤੀ ਤੇ ਸਮਰੱਥਾ ਦੇ ਆਧਾਰ 'ਤੇ ਇਨ੍ਹਾਂ ਦੀ ਵੰਡ ਤੇ ਇਤਿਹਾਸਕ ਕ੍ਰਮ ਨੂੰ ਉਲੀਕਦੀ ਲਿਖਦੀ ਹੈ :

> *ਮਿੱਥ ਦਾ ਨਾਇਕ ਦੇਵ ਹੁੰਦਾ ਹੈ, ਮਹਾਂਕਾਵਿ ਦਾ ਨਾਇਕ ਦੇਵ ਗੁਣਾਂ ਵਾਲਾ ਮਨੁੱਖ। ਰੁਮਾਂਸ ਦਾ ਨਾਇਕ ਨਾ ਤਾਂ ਦੇਵ ਹੁੰਦਾ ਹੈ ਅਤੇ ਨਾ ਹੀ ਦੇਵ ਗੁਣਾਂ ਵਾਲਾ ਮਨੁੱਖ। ਉਹ ਹੁੰਦਾ ਤਾਂ ਮਨੁੱਖ ਹੈ, ਵਾਸਤਵਿਕ ਮਨੁੱਖ, ਪਰੰਤੂ ਅਸਾਧਾਰਨ ਗੁਣਾਂ ਵਾਲਾ। ........ਸਾਧਾਰਨ ਪਾਠਕ ਆਪਣੇ ਆਪ ਨੂੰ ਨਾਇਕ ਧਿਰ ਨਾਲ ਇਕਸੁਰ ਕਰਕੇ ਆਰਜ਼ੀ ਕਾਵਿਕ ਆਨੰਦ ਤਾਂ ਪ੍ਰਾਪਤ ਕਰ ਲੈਂਦਾ ਹੈ ਪਰੰਤੂ ਵਾਸਤਵਿਕਤਾ ਬਾਰੇ ਉਸ ਦੀ ਸੋਝੀ ਭ੍ਰਾਂਤੀਆਂ ਦਾ ਸ਼ਿਕਾਰ ਹੋ ਜਾਂਦੀ ਹੈ। ਬਿਰਤਾਂਤ ਦੇ ਉਪਰੋਕਤ ਰੂਪ ਆਪਣੇ ਵਰਤਾਉ ਵਿਚ ਭਾਵੇਂ ਕਿੰਨੇ ਵੀ ਅਤਾਰਕਿਕ ਤੇ ਅਸੰਭਵ ਲੱਗਣ ਪਰੰਤੂ ਉਨ੍ਹਾਂ ਵਿਚ ਆਪਣੇ ਸਮੇਂ ਦੀ ਸਮੂਹਿਕਤਾ ਅਤੇ ਸਮਾਜ-ਸਭਿਆਚਾਰਕ ਇਤਿਹਾਸਕਤਾ ਦੀ ਛਾਪ ਜ਼ਰੂਰ ਛੁਪੀ ਹੁੰਦੀ ਹੈ। ........(ਪ੍ਰੰਤੂ) ਨਾਵਲ ਮੂਲ ਰੂਪ ਵਿਚ ਵਾਸਤਵਿਕ ਮਨੁੱਖੀ ਜੀਵਨ ਨਾਲ ਸੰਬੰਧਿਤ ਹੈ। ਇਸ ਵਿਚ ਮਨੁੱਖ, ਮਨੁੱਖੀ ਸੰਸਥਾਵਾਂ ਦੇ ਰੂਪ ਵਿਚ ਪ੍ਰਗਟ ਹੋਣ ਵਾਲੇ ਮਨੁੱਖੀ ਰਿਸ਼ਤਿਆਂ ਦੇ ਪ੍ਰਸੰਗ ਵਿਚ ਕਲਾਤਮਕ ਰੂਪ ਵਿਚ ਮੂਰਤੀਮਾਨ ਹੁੰਦਾ ਹੈ।*[12]

ਇਸ ਤਰ੍ਹਾਂ ਦਵੇਸ਼ਵਰ ਗਲਪ-ਆਲੋਚਨਾ ਦੇ ਸਿਧਾਂਤਕ ਮਾਡਲ ਦਾ ਨਿਰਮਾਣ ਸਮਾਜਿਕ, ਸਾਂਸਕ੍ਰਿਤਕ, ਸੁਹਜਾਤਮਿਕ ਤੇ ਇਤਿਹਾਸਕ ਅਧਾਰਾਂ ਉੱਤੇ ਕਰਦੀ ਹੋਈ 'ਮਿੱਥ ਤੋਂ ਨਾਵਲ' ਤੱਕ ਗਲਪ-ਵਿਧਾਵਾਂ ਦੇ ਵਿਕਾਸ ਨੂੰ ਵਿਧੀਬੱਧ ਢੰਗ ਨਾਲ ਵੇਖਣ ਦਾ ਯਤਨ ਕਰਦੀ ਇਨ੍ਹਾਂ ਵਿਧਾਵਾਂ ਦੀ ਪ੍ਰਕਿਰਤੀ, ਪ੍ਰਕਿਰਿਆ ਤੇ ਪ੍ਰਕਾਰਜ ਨੂੰ ਸਪੱਸ਼ਟ ਕਰਦੀ ਹੈ ਅਤੇ ਇਨ੍ਹਾਂ ਦੀ ਸਾਰਥਕਤਾ ਤੇ ਸੰਦਰਭ ਨੂੰ ਦ੍ਰਿਸ਼ਟੀਗੋਚਰ ਕਰਨ ਦਾ ਮਹੱਤਵਪੂਰਨ ਕਾਰਜ ਵੀ ਕਰਦੀ ਹੈ। ਇਸ ਗਲਪ-ਮਾਡਲ ਦੇ ਨਿਰਮਾਣ ਵਿਚ ਦਵੇਸ਼ਵਰ ਗਲਪ-ਆਲੋਚਨਾ ਦਾ ਸੁਭਾਅ ਸੰਬਾਦੀ ਅਤੇ ਵਿਭਿੰਨ ਆਲੋਚਾਤਮਿਕ ਪੱਧਤੀਆਂ ਤੋਂ ਅੰਤਰ-ਦ੍ਰਿਸ਼ਟੀਆਂ ਗ੍ਰਹਿਣ ਕਰਨ ਦਾ ਰਿਹਾ ਹੈ। ਜਿਸ ਦੇ ਅੰਤਰਗਤ ਇਹ ਗਲਪ-ਆਲੋਚਨਾ ਗਲਪੀ-ਸੰਕਲਪਾਂ ਨੂੰ ਵਿਸ਼ਵ-ਪੱਧਰੀ ਵਿਦਵਾਨਾਂ ਨਾਰਥ੍ਰਪ ਫਰਾਈ, ਮਿਸ਼ੈਲ ਜ਼ਿਰਾਫ਼ਾ, ਰੈਲਫ ਫਾਕਸ ਆਦਿ ਅਤੇ ਪੰਜਾਬੀ ਚਿੰਤਨ ਪਰੰਪਰਾ ਵਿਚ ਵਿਸ਼ੇਸ਼ ਸਥਾਨ ਰੱਖਣ ਵਾਲੇ ਟੀ. ਆਰ. ਵਿਨੋਦ ਤੇ ਜੋਗਿੰਦਰ ਸਿੰਘ ਰਾਹੀ ਵਰਗੇ

ਗਲਪ-ਚਿੰਤਕਾਂ ਦੇ ਆਲੋਚਾਨਾਤਮਿਕ ਕਾਰਜਾਂ ਵਿਚੋਂ ਗ੍ਰਹਿਣ ਕਰਦੀ ਹੈ। ਇਸ ਸੰਦਰਭ ਵਿਚ ਦਵੇਸ਼ਵਰ ਗਲਪ-ਆਲੋਚਨਾ ਦੀ ਪ੍ਰਾਪਤੀ ਇਨ੍ਹਾਂ ਸੰਕਲਪਾਂ ਨੂੰ ਆਪਣੇ ਚਿੰਤਨ-ਮੰਨਨ ਦਾ ਅੰਗ ਬਣਾਕੇ ਪੰਜਾਬੀ ਬਿਰਤਾਂਤਕ-ਪਰੰਪਰਾ ਤੇ ਪ੍ਰਵਾਹ ਦੇ ਸਮਾਨਾਂਤਰ ਰੱਖਕੇ ਸਰਲ, ਸਪੱਸ਼ਟ ਤੇ ਮੌਲਿਕ ਰੂਪ ਪ੍ਰਦਾਨ ਕਰਕੇ ਸਮਝਣ-ਸਮਝਾਉਣ ਦੀ ਵਿਆਖਿਆਮਈ-ਸ਼ੈਲੀ ਅਧੀਨ ਨਿਹਿਤ ਹੈ। ਜਿਹੜੀ ਅੱਗੋਂ ਦਵੇਸ਼ਵਰ ਗਲਪ-ਆਲੋਚਨਾ ਦੀ ਸੰਤੁਲਿਤ ਯਥਾਰਥ-ਬੋਧ ਦੀ ਵਿਗਿਆਨਿਕ ਵਿਧੀ ਨਾਲ ਸੁਮੇਲ ਕਰਦੀ ਹੋਈ ਗਲਪੀ-ਸਿਰਜਨਾ ਦੀਆਂ ਵਿਭਿੰਨ ਪਰਤਾਂ, ਪਾਸਾਰਾਂ ਤੇ ਸਿਧਾਂਤਾਂ ਨੂੰ ਵਿਗਿਆਨਿਕ ਤੇ ਵਸਤੂਭਾਵੀ ਢੰਗ ਨਾਲ ਅਗਰਭੂਮਿਤ ਕਰਦੀ ਹੈ। ਜਦੋਂ ਕਿ ਇਸ ਦੇ ਮੁਕਾਬਲੇ ਪੰਜਾਬੀ ਦੀ ਵਧੇਰੇ ਗਲਪ-ਆਲੋਚਨਾ ਚਿੰਤਨ-ਮੰਨਨ ਤੋਂ ਨਿਰਲੇਪ ਨਿਰੋਲ ਪੱਛਮੀ ਸਿਧਾਂਤਕ-ਪੱਧਤੀਆਂ ਦੇ ਮਕਾਨਕੀ ਰੂਪ ਉੱਤੇ ਨਿਰਭਰ ਕਰਦੀ ਹੋਈ ਜਾਂ ਤਾਂ ਸ਼ੁੱਧ ਰੂਪ-ਕੇਂਦਰਿਤ ਪਹੁੰਚ ਅਪਣਾਉਂਦੀ ਗਲਪੀ-ਸਿਰਜਨਾ ਦੇ ਸਮਾਜਿਕ ਤੇ ਇਤਿਹਾਸਕ ਪਰਿਪੇਖ ਤੋਂ ਨਿਰਲੇਪ ਰਹਿੰਦੀ ਹੈ ਜਾਂ ਫਿਰ ਸ਼ੁੱਧ ਸਮਾਜ-ਕੇਂਦਰਿਤ ਵਿਧੀ ਧਾਰਨ ਕਰਦੀ ਹੋਈ ਪ੍ਰਸੰਗ ਨੂੰ ਅਧਿਕ ਮਹੱਤਵ ਦੇ ਕੇ ਗਲਪੀ-ਪਾਠ ਨੂੰ ਪ੍ਰੋਖੇ ਕਰ ਜਾਂਦੀ ਹੈ। ਪ੍ਰੰਤੂ ਇਸ ਪ੍ਰਸੰਗ ਵਿਚ ਦਵੇਸ਼ਵਰ ਗਲਪ-ਆਲੋਚਨਾ ਆਪਣੇ ਸੰਤੁਲਿਤ ਮਾਰਕਸਵਾਦੀ-ਦ੍ਰਿਸ਼ਟੀਕੋਣ ਦੁਆਰਾ ਇਨ੍ਹਾਂ ਵਿਸੰਗਤੀਆਂ ਤੇ ਉਲਾਰਾਂ ਤੋਂ ਰਹਿਤ ਵਧੇਰੇ ਸੰਤੁਲਿਤ ਤੇ ਮੌਲਿਕ ਧਰਾਤਲ 'ਤੇ ਵਿਚਰਦੀ ਹੈ। ਇਸ ਸੰਤੁਲਿਤ ਤੇ ਮੌਲਿਕ ਧਰਾਤਲ 'ਤੇ ਇਹ ਆਲੋਚਨਾ ਗਲਪੀ-ਸੰਰਚਨਾ ਦੀ ਹੋਂਦ ਵਿਧੀ ਨੂੰ ਮਨੁੱਖੀ-ਹੋਂਦ ਵਿਧੀ ਨਾਲ ਸੰਬੰਧਿਤ ਕਰਦੀ ਹੋਈ, ਬਿਰਤਾਂਤ ਦੇ ਉਸ ਸੁਭਾਅ ਤੇ ਸਰੂਪ ਨੂੰ ਸਪੱਸ਼ਟ ਕਰਦੀ ਹੈ ਜਿਹੜਾ ਮਨੁੱਖ ਤੇ ਮਨੁੱਖੀ-ਗਿਆਨ ਦੇ ਬੁਨਿਆਦੀ ਆਧਾਰ 'ਕਾਰਜ' ਦੀਆਂ ਵਿਭਿੰਨ ਪਰਤਾਂ, ਪਾਸਾਰਾਂ, ਦਸ਼ਾਵਾ ਤੇ ਦਿਸ਼ਾਵਾਂ ਨੂੰ ਰੂਪਮਾਨ ਕਰਦਾ ਹੈ। ਨਿਰਸੰਦੇਹ ਇਹ 'ਕਾਰਜ' ਮਨੁੱਖੀ ਗਿਆਨ ਦੇ ਆਦਿ ਤੇ ਆਧਾਰ ਵੱਜੋਂ ਮਨੁੱਖੀ-ਕਿਰਤ ਉਤੇ ਅਧਾਰਿਤ ਪ੍ਰਕਿਰਤੀ ਤੇ ਸਮਾਜ ਦੀਆਂ ਵਸਤੂਆਂ/ਵਰਤਾਰਿਆਂ ਨੂੰ ਪਰਿਵਰਤਤ ਕਰਨ ਵਾਲਾ ਸਮਾਜਿਕ ਅਮਲ ਹੈ। ਇਸ ਅਮਲ ਅਧੀਨ ਬਾਹਰਮੁੱਖੀ ਵਸਤੂ-ਜਗਤ ਮਨੁੱਖ ਦੀਆਂ ਗਿਆਨ ਇੰਦਰੀਆਂ ਉੱਤੇ 'ਕਾਰਜ' ਕਰਦਾ ਮਨੁੱਖੀ-ਚੇਤਨਾ ਨੂੰ ਬੋਧ ਪ੍ਰਦਾਨ ਕਰਦਾ ਹੈ ਅਤੇ ਪਰਤਵੇਂ ਰੂਪ ਵਿਚ ਮਨੁੱਖ ਪ੍ਰਾਪਤ ਬੋਧ ਦੇ ਚਿੰਤਨ ਦੁਆਰਾ ਬਾਹਰਮੁੱਖੀ ਵਸਤੂ-ਜਗਤ ਨੂੰ ਆਪਣੀਆਂ ਲੋੜਾਂ ਦੀ ਪੂਰਤੀ ਹਿੱਤ ਪਰਿਵਰਤਤ/ਪ੍ਰਭਾਵਿਤ ਕਰਨ ਦੀ ਕੋਸ਼ਿਸ਼ ਵੀ ਕਰਦਾ ਹੈ। ਇਸ ਕਾਰਨ ਇਹ 'ਕਾਰਜ' ਨਾ ਕੇਵਲ ਗਿਆਨ ਦਾ ਆਧਾਰ ਸੋਮਾ ਹੀ ਬਣਦਾ ਹੈ ਸਗੋਂ ਇਸ ਦਾ ਪ੍ਰਯੋਜਨ ਵੀ ਸਿੱਧ ਹੁੰਦਾ ਹੈ, ਜਿਸ ਨੂੰ ਦਵੇਸ਼ਵਰ ਗਲਪ-ਆਲੋਚਨਾ ਬਿਰਤਾਂਤਕ-ਸਿਰਜਨਾ ਦੀ ਆਧਾਰ-ਸਮੱਗਰੀ ਤੇ ਹੋਂਦ-ਵਿਧੀ ਵਜੋਂ ਮਾਨਤਾ ਦਿੰਦੀ ਹੈ।

> *ਬਣਨ ਤੇ ਬਿਣਸਣ ਦੀ ਹਰ ਖਿਣ ਵਾਪਰਦੀ ਕਿਰਿਆ ਰਾਹੀਂ ਵਸਤਾਂ ਰੂਪ ਵਟਾਉਂਦੀਆਂ ਹਨ। ਇਹ ਵਟਵੇਂ ਰੂਪ ਹੀ ਕੁਦਰਤ ਦੀਆਂ ਨਿਰਜੀਵ ਅਤੇ ਸਜੀਵ ਚੀਜ਼ਾਂ ਹਨ। ਇਥੋਂ ਤੱਕ ਕਿ ਚੇਤਨਾ ਵੀ ਪਦਾਰਥ ਦਾ ਹੀ ਅਮੂਰਤ*

*ਅਤੇ ਸੂਖ਼ਮ ਰੂਪ ਹੈ। ਪਦਾਰਥ ਦੇ ਇਸ ਸਦੀਵੀਂ ਲੱਛਣ ਸਦਕਾ ਹੀ ਹਰੇਕ ਨਿਰਜੀਵ ਜਾਂ ਸਜੀਵ ਵਸਤੂ ਵਿਚ ਇਕ ਜਾਂ ਦੂਸਰੀ ਭਾਂਤ ਦਾ ਕਾਰਜ ਵਾਪਰਦਾ ਰਹਿੰਦਾ ਹੈ। ਬਿਰਤਾਂਤ ਦਾ ਮੂਲ ਤੱਤ ਇਹ ਕਾਰਜ ਹੀ ਹੈ। ਇਸ ਦੀ ਵਿਲੱਖਣਤਾ ਇਸ ਗੱਲ ਵਿਚ ਹੈ ਕਿ ਕਾਰਜ ਦੀਆਂ ਵਿਭਿੰਨ ਪਰਤਾਂ, ਪਾਸਾਰਾਂ ਦਸ਼ਾਵਾਂ ਅਤੇ ਦ੍ਰਿਸ਼ਾਵਾਂ ਨੂੰ ਰੂਪਮਾਨ ਕਰਦਾ ਹੈ।*[3]

ਪ੍ਰੰਤੂ ਵਸਤੂ-ਜਗਤ ਦੇ ਬੋਧ ਵਿਚੋਂ ਪ੍ਰਾਪਤ ਉਪਰੋਕਤ ਗਿਆਨ ਕੇਵਲ ਮਨੁੱਖੀ-ਕਾਰਜ ਦਾ ਸਿਧਾਂਤਕ ਰੂਪ ਹੁੰਦਾ ਹੈ, ਜਿਹੜਾ ਆਪਣੇ-ਆਪ ਵਿਚ ਵਸਤੂ-ਜਗਤ ਨੂੰ ਪਰਿਵਰਤਨ ਕਰਨ ਤੋਂ ਅਸਮਰੱਥ, ਕੇਵਲ ਵਸਤੂ-ਜਗਤ ਨੂੰ ਪ੍ਰਤਿਬਿੰਬਤ ਕਰਨ ਦੀ ਸਮਰੱਥਾ ਹੀ ਰੱਖਦਾ ਹੈ। ਇਸ ਦੀ ਸਮਰੱਥਾ ਉਦੋਂ ਹੀ ਸਾਰਥਕ ਸਿੱਧ ਹੁੰਦੀ ਹੈ ਜਦੋਂ ਗਿਆਨ/ਸਿਧਾਂਤ 'ਕਾਰਜ' ਲਈ ਦਿਸ਼ਾ ਨਿਰਧਾਰਿਤ ਕਰਦਾ ਤੇ 'ਕਾਰਜ' ਦੁਆਰਾ ਪਰਤਵੇਂ ਰੂਪ ਵਿਚ ਪ੍ਰਭਾਵਿਤ ਹੁੰਦਾ, ਸਮਾਜਿਕ ਵਿਕਾਸ ਦਾ ਕਾਰਨ ਬਣਦਾ ਹੈ। ਪ੍ਰੰਤੂ ਸਿਧਾਂਤ ਤੇ ਕਾਰਜ ਦੀ ਉਪਰੋਕਤ ਸੰਗਤੀ ਸ਼੍ਰੇਣੀਗਤ ਸਮਾਜਿਕ-ਵਿਵਸਥਾ ਦੇ ਹੋਂਦ ਵਿਚ ਆਉਣ ਨਾਲ ਵਿਸੰਗਤੀ ਜਾਂ ਭਰਮ ਵਿਚ ਪਰਿਵਰਤਤ ਹੋ ਗਈ ਹੈ। ਇਸ ਦੇ ਅੰਤਰਗਤ ਸਾਧਨਾਂ 'ਤੇ ਕਾਬਜ਼ ਸ਼੍ਰੇਣੀਆਂ ਨੇ ਆਪਣੇ ਨਿੱਜੀ ਹਿੱਤਾਂ ਦੀ ਪੂਰਤੀ ਤੇ ਸਾਧਨਾਂ 'ਤੇ ਸਥਾਈ ਸੱਤਾ ਲਈ ਸਮਾਜਿਕ-ਵਿਕਾਸ ਦੇ ਬੁਨਿਆਦੀ ਕਾਰਨ 'ਕਾਰਜ' ਤੇ 'ਗਿਆਨ/ਸਿਧਾਂਤ' ਦੇ ਸੰਵਾਦੀ ਸੰਬੰਧਾਂ ਨੂੰ ਵਿਖੰਡਤ ਕਰ ਦਿੱਤਾ ਹੈ ਅਤੇ ਇਸ ਅਧੀਨ "ਆਪਣੇ ਆਪ ਨੂੰ ਗਿਆਨੀ-ਧਿਆਨੀ ਸਮਝਦੇ (ਵਿਅਕਤੀ), ਕਾਰਜ ਨਾਲੋਂ ਗਿਆਨ ਨੂੰ ਤਰਜੀਹ ਦਿੰਦੇ ਹਨ (ਅਤੇ) ਉਹ ਗਿਆਨ ਦੀ ਨਿਰਪੇਖ ਹੋਂਦ ਵਿਚ ਵਿਸ਼ਵਾਸ ਰੱਖਦੇ ਹਨ।"[4] ਇਸ ਪ੍ਰਕਾਰ ਦੀ ਭ੍ਰਮਕ ਧਾਰਨਾ ਬਿਰਤਾਂਤ ਦੇ ਕਾਵਿ-ਸ਼ਾਸਤਰ ਨੂੰ ਉਸਾਰਨ ਲਈ ਵੀ ਕਾਰਜਸ਼ੀਲ ਦ੍ਰਿਸ਼ਟੀਗੋਚਰ ਹੁੰਦੀ ਹੈ, ਜਿਸ ਬਾਰੇ ਦਵੇਸ਼ਵਰ ਗਲਪ-ਆਲੋਚਨਾ ਆਪਣੀ ਵਿਚਾਰਧਾਰਕ ਪ੍ਰਤਿਬੱਧਤਾ (ਕੱਟੜਤਾ ਨਹੀਂ) ਦੇ ਸਹਾਰੇ ਬਿਰਤਾਂਤ-ਸਿਰਜਨਾ ਦੇ ਕਾਵਿ-ਸ਼ਾਸਤਰ ਦੀ ਉਸਾਰੀ ਲਈ ਗਿਆਨ/ਸਿਧਾਂਤ ਤੇ ਅਮਲ ਦੇ ਦਵੰਦਾਤਮਿਕ-ਸੰਬੰਧਾਂ ਨੂੰ ਬਾਹਰਮੁੱਖੀ ਧਾਰਨਾਵਾਂ ਨਾਲ ਸਮਝਦੀ ਹੋਈ, ਉਨ੍ਹਾਂ ਸਥਾਪਤੀਮੁੱਖ ਧਾਰਨਾਵਾਂ ਨਾਲ ਅਚੇਤ ਸੰਵਾਦ ਰਚਾਉਂਦੀ ਹੈ, ਜਿਹੜੀਆਂ ਬਿਰਤਾਂਤ-ਸਿਰਜਨਾ ਨੂੰ ਸਾਧਾਰਨ ਮਨੁੱਖ ਦੀ ਸੁਹਜ ਤ੍ਰਿਪਤੀ ਦਾ ਮਹੱਤਵਹੀਣ ਸਾਧਨ ਸਵੀਕਾਰਦੀਆਂ ਹਨ ਅਤੇ ਇਸ ਦੇ ਕਾਵਿ-ਸ਼ਾਸਤਰ ਦੀ ਉਸਾਰੀ ਲਈ ਕੇਵਲ ਦਿਮਾਗੀ-ਘੁਣਤਰਬਾਜ਼ੀਆਂ ਨੂੰ ਆਧਾਰ ਬਣਾਉਂਦੀਆਂ ਹੋਈਆਂ ਬਿਰਤਾਂਤਕ-ਸਾਹਿਤ ਦੇ ਇਤਿਹਾਸਕ ਪਰਿਵੇਸ਼ ਨੂੰ ਪ੍ਰੋਖੇ ਕਰਦੀਆਂ ਹਨ।

ਇਸ ਪ੍ਰਕਾਰ ਦਵੇਸ਼ਵਰ ਗਲਪ-ਆਲੋਚਨਾ ਸਿਧਾਂਤਕ ਪੱਧਰ ਉੱਤੇ ਬਿਰਤਾਂਤ-ਸਿਰਜਨਾ ਦੀ ਵਸਤੂ-ਸਮੱਗਰੀ ਉਸ ਬਾਹਰਮੁੱਖੀ 'ਕਾਰਜ' ਵਿਚ ਨਿਰਧਾਰਿਤ ਕਰਦੀ ਹੈ, ਜਿਹੜਾ ਗਲਪੀ-ਸਿਰਜਨਾ ਵਿਚ ਰੂਪਮਾਨ ਹੋਣ ਵਾਲੀ ਸਥਿਤੀਆਂ ਨੂੰ ਗਤੀ ਪ੍ਰਦਾਨ ਕਰਦਾ, ਗਲਪੀ-ਸੰਰਚਨਾ ਵਿਚ 'ਗਤੀ' ਦੀ ਸਿਰਜਨਾ ਕਰਦਾ ਹੈ। ਇਸ 'ਗਤੀ' ਦੀ ਗਲਪੀ-ਸਿਰਜਨਾ ਵਿਚ ਅਭਿਵਿਅਕਤੀ ਅਨਯ-ਪੁਰਖੀ, ਉੱਤਮ-ਪੁਰਖੀ ਜਾਂ ਕੋਈ

ਮੈਂ-ਪਾਤਰ ਦੇ ਭਾਸ਼ਾਈ ਬਿਆਨ ਰਾਹੀ ਸਮੇਂ ਤੇ ਸਥਾਨ ਦੇ ਵਿਸ਼ੇਸ਼ ਪਰਿਵੇਸ਼ ਅਧੀਨ ਹੁੰਦੀ ਹੈ। ਇਸ ਦੇ ਨਾਲ ਦਵੇਸ਼ਵਰ ਗਲਪ-ਆਲੋਚਨਾ ਬਿਰਤਾਂਤਕ-ਸਿਰਜਨਾ ਦੀ ਰਚਨਾ-ਸਮੱਗਰੀ, ਪ੍ਰਗਟਾਉ-ਵਿਧੀ ਤੇ ਹੋਂਦ-ਵਿਧੀ ਨੂੰ ਕ੍ਰਮਵਾਰ ਕਾਰਜ, ਜੁਗਤਾਂ ਤੇ ਗਤੀ ਦਾ ਸੰਗਠਿਤ ਪ੍ਰਬੰਧ ਸਵੀਕਾਰ ਕਰਦੀ ਹੈ। ਇਨ੍ਹਾਂ ਤੱਤਾਂ ਦੀ ਹੋਂਦ ਕਾਰਨ ਹੀ ਬਿਰਤਾਂਤ-ਸਿਰਜਨਾਵਾਂ ਹਰ ਯੁੱਗ ਦੇ ਸਾਹਿਤਕ-ਖੇਤਰ ਅਧੀਨ ਆਪਣੀ ਵੱਖਰੀ ਤੇ ਵਿਸ਼ੇਸ਼ ਹੋਂਦ ਸਥਾਪਿਤ ਕਰਦੀਆਂ ਹਨ ਅਤੇ ਇਨ੍ਹਾਂ ਬੁਨਿਆਦੀ ਤੱਤਾਂ ਦੇ ਯੁੱਗ-ਦ੍ਰਿਸ਼ਟੀ (ਜੋ ਪ੍ਰਤੱਖ ਜਾਂ ਪ੍ਰੋਖ ਰੂਪ ਵਿਚ ਰਚਨਾ-ਦ੍ਰਿਸ਼ਟੀ ਨੂੰ ਪ੍ਰਭਾਵਿਤ ਕਰਦੀ, ਰਚਨਾ-ਵਸਤੂ ਤੇ ਰਚਨਾ-ਵਿਧੀ ਨੂੰ ਵੀ ਨਿਰਧਾਰਿਤ ਕਰਦੀ ਹੈ) ਦੇ ਸਮਾਨਾਂਤਰ ਪਰਿਵਰਤਤ ਹੁੰਦੇ ਸੁਭਾਅ ਤੇ ਸਰੂਪ ਅਨੁਸਾਰ ਹੀ ਬਿਰਤਾਂਤ-ਸਿਰਜਨਾ ਕਿਸੇ ਯੁੱਗ-ਵਿਸ਼ੇਸ਼ ਅਧੀਨ ਸਾਰਥਕ ਭੂਮਿਕਾ ਨਿਭਾਉਂਦੀਆਂ ਹਨ। ਜਿਹੜੀ ਹਰ ਯੁੱਗ ਦੀ ਬਿਰਤਾਂਤ-ਸਿਰਜਨਾ ਦੇ ਵਿਸ਼ੇਸ਼ ਵਿਚਾਰਧਾਰਕ ਖ਼ਾਸੇ ਉੱਤੇ ਨਿਰਭਰ ਕਰਦੀ ਹੋਈ, ਦਵੇਸ਼ਵਰ ਗਲਪ-ਆਲੋਚਨਾ ਲਈ ਵਿਸ਼ੇਸ਼ ਅਰਥਾਂ ਦੀ ਧਾਰਨੀ ਬਣਦੀ ਹੈ।

ਇਸ ਲਈ ਦਵੇਸ਼ਵਰ ਗਲਪ-ਆਲੋਚਨਾ ਹਰ ਯੁੱਗ ਦੇ ਬਿਰਤਾਂਤ-ਰੂਪਾਂ ਨੂੰ ਸੰਬੰਧਿਤ ਯੁੱਗ-ਦ੍ਰਿਸ਼ਟੀ ਅਧੀਨ ਪੈਦਾ ਹੋਈ ਰਚਨਾ-ਦ੍ਰਿਸ਼ਟੀ 'ਤੇ ਅਧਾਰਿਤ ਵਿਸ਼ੇਸ਼ ਵਿਚਾਰਧਾਰਕ ਰੂਪ ਮੰਨਦੀ ਹੈ। ਇਸ ਅਧੀਨ ਇਹ ਆਲੋਚਨਾ ਸਮਾਜ ਦੀ ਮੁੱਢਲੀ ਅਵਿਕਸਤ ਅਵਸਥਾ ਅਧੀਨ ਪੈਦਾ ਹੋਈਆਂ ਮਿੱਥ-ਸਿਰਜਨਾਵਾਂ ਨੂੰ ਅਮਲ ਤੇ ਗਿਆਨ ਦੇ ਪਰਸਪਰ ਸੰਬੰਧਾਂ ਦੀ ਵਾਸਤਵਿਕ ਚੇਤਨਾ ਦੀ ਅਣਹੋਂਦ ਕਾਰਨ ਭ੍ਰਮਕ, ਮੱਧਕਾਲੀਨ ਸ਼੍ਰੇਣੀ-ਸਮਾਜ ਦੀ ਅਲੌਕਿਕਤਾ ਪ੍ਰਧਾਨ ਯੁੱਗ-ਦ੍ਰਿਸ਼ਟੀ ਅਧੀਨ ਅਸਾਧਾਰਨ ਤੇ ਅਲੌਕਿਕ ਵਿਅਕਤੀਆਂ ਦੇ 'ਕਾਰਨਾਮਿਆਂ' ਨੂੰ 'ਅੰਤਿਮ ਜਿੱਤ' ਦੀ ਰੂੜ੍ਹੀ ਦੁਆਰਾ ਅਭਿਵਿਅਕਤ ਕਰਨ ਕਾਰਨ ਸਥਾਪਤੀਮੂਲਕ ਅਤੇ ਗਿਆਨ-ਵਿਗਿਆਨ 'ਤੇ ਅਧਾਰਿਤ ਆਧੁਨਿਕ ਕਾਲ ਦੀ ਤਾਰਕਿਕ ਯੁੱਧ-ਦ੍ਰਿਸ਼ਟੀ ਅਧੀਨ ਪੈਦਾ ਹੋਈ ਕਹਾਣੀ ਤੇ ਨਾਵਲ ਸਿਰਜਨਾ ਨੂੰ ਸਾਧਾਰਨ ਮਨੁੱਖ ਦੀ ਸਾਧਾਰਨਤਾ ਨਾਲ ਜੋੜਦੀ ਹੈ। ਅਜਿਹਾ ਕਰਦੇ ਸਮੇਂ ਦਵੇਸ਼ਵਰ ਗਲਪ-ਆਲੋਚਨਾ ਬਿਰਤਾਂਤਕ-ਰੂਪਾਂ ਦੀ ਹੋਂਦ-ਵਿਧੀ ਤੇ ਪ੍ਰਗਟਾਉ-ਵਿਧੀ ਦੇ ਵਿਕਾਸ ਨੂੰ ਇਤਿਹਾਸਕ ਪਰਿਪੇਖ ਨਾਲ ਸੰਬੰਧਿਤ ਕਰਦੀ ਹੋਈ ਵਸਤੂ-ਜਗਤ ਤੇ ਯੁੱਗ-ਦ੍ਰਿਸ਼ਟੀ ਦੇ ਵਿਕਾਸ ਦੇ ਸਮਾਨਾਂਤਰ ਰੱਖਕੇ ਵੇਖਦੀ ਹੈ। ਪ੍ਰੰਤੂ ਇਥੇ ਸਮੱਸਿਆ ਇਹ ਹੈ ਕਿ ਦਵੇਸ਼ਵਰ ਗਲਪ-ਆਲੋਚਨਾ ਇਸ ਸਿਧਾਂਤਕ ਮਾਡਲ ਅਧੀਨ ਗਲਪ ਤੇ ਬਿਰਤਾਂਤ ਦੇ ਸੰਕਲਪਾਂ ਦਾ ਨਿਖੇੜਾ ਕਰਨ ਦੀ ਬਜਾਇ ਇਨ੍ਹਾਂ ਨੂੰ ਰੱਲਗੱਡ ਰੂਪ ਵਿਚ ਹੀ ਵੇਖਦੀ ਹੈ, ਜਦੋਂ ਕਿ ਸੂਖ਼ਮ ਪੱਧਰ ਉੱਤੇ ਵੇਖਦਿਆਂ "ਬਿਰਤਾਂਤ ਨਿਰੋਲ ਗਲਪ ਦਾ ਸਮਾਂਨਾਰਥਕ ਸ਼ਬਦ ਨਹੀਂ ਰਹਿੰਦਾ ਸਗੋਂ ਇਸ ਦੇ ਘੇਰੇ ਵਿਚ ਜੀਵਨੀ, ਸਵੈ-ਜੀਵਨੀ ਅਤੇ ਇਤਿਹਾਸ ਵਰਗੀਆਂ ਉਹ ਸਮੂਹ ਸਿਰਜਨਾਵਾਂ ਵੀ ਆ ਜਾਂਦੀਆਂ ਹਨ ਜਿਨ੍ਹਾਂ ਵਿਚ ਕਥਾਨਕੀ ਦੀ ਰਚਨਾ-ਵਿਧੀ ਕਾਰਜਸ਼ੀਲ ਹੁੰਦੀ ਹੈ। ਇਥੋਂ ਤਕ ਕਿ ਮਨੁੱਖ ਆਪਣੀ ਵਿਅਕਤੀਗਤ ਸਭਿਆਚਾਰਕ ਜਾਂ ਕੌਮੀ ਪਛਾਣ ਉਸਾਰਨ ਲਈ ਸਵੈ-ਬਿਰਤਾਂਤ ਦਾ ਸਾਹਾਰਾ ਲੈਂਦਾ ਹੈ।"[5] ਇਸ ਦਵੇਸ਼ਵਰ ਗਲਪ-ਆਲੋਚਨਾ ਬਿਰਤਾਂਤ ਅਤੇ

ਗਲਪ ਨੂੰ ਇਕ ਹੀ ਰੂਪ ਵਿਚ ਪਛਾਣਦੀ ਤੇ ਨਿਰਧਾਰਿਤ ਕਰਦੀ ਹੈ।

ਪ੍ਰੰਤੂ ਇਸ ਦੇ ਬਾਵਜੂਦ ਦਵੇਸ਼ਵਰ ਗਲਪ-ਆਲੋਚਨਾ ਦੀ ਇਕ ਮਹੱਤਵਪੂਰਨ ਪ੍ਰਾਪਤੀ ਗਲਪ ਦੀ ਆਦਿ ਸਥਿਤੀ ਤੋਂ ਵਰਤਮਾਨ ਤੱਕ ਕੇ ਸਫ਼ਰ ਨੂੰ ਵਸਤੂ-ਨਿਸ਼ਠ ਦ੍ਰਿਸ਼ਟੀ ਨਾਲ ਸਪੱਸ਼ਟ ਕਰਨ ਅਤੇ ਉਸ ਦੇ ਸੰਭਾਵੀ-ਸਰੂਪ ਨੂੰ ਤਤਕਾਲੀਨ ਸਮਾਜਿਕ-ਸਾਂਸਕ੍ਰਿਤਕ ਦੇ ਅਨੁਰੂਪ ਕਰਕੇ ਵੇਖਣ ਵਾਲੀ ਸੰਤੁਲਿਤ-ਦ੍ਰਿਸ਼ਟੀ ਵਿਚ ਨਜ਼ਰੀ ਪੈਂਦੀ ਹੈ। ਇਸ ਦਾ ਇਕ ਪ੍ਰਮਾਣ ਇਸ ਗਲਪ-ਆਲੋਚਨਾ ਦੀ ਉਲਾਰਭਾਵੀ ਸਰੋਕਾਰਾਂ ਤੋਂ ਮੁਕਤ ਆਲੋਚਨਾ-ਦ੍ਰਿਸ਼ਟੀ ਦੇ ਉਸ ਸੁਭਾਅ ਵਿਚੋਂ ਵੇਖਿਆ ਜਾ ਸਕਦਾ ਹੈ, ਜਿਹੜਾ ਪੂੰਜੀਵਾਦੀ-ਵਿਵਸਥਾ ਨੂੰ ਨਵੀਨ ਗਲਪੀ-ਸਿਰਜਨਾਵਾਂ ਲਈ ਵਿਚਾਰਧਾਰਕ ਤੇ ਭੌਤਿਕ ਸਾਧਨ ਉਪੱਭਧ ਕਰਵਾਉਣ ਕਾਰਨ ਮਨੁੱਖੀ ਵਿਕਾਸ ਦੀ ਉੱਚ ਅਵਸਥਾ ਨਿਰਸੰਦੇਹ ਸਵੀਕਾਰਦਾ ਹੈ, ਪ੍ਰੰਤੂ ਇਹ ਵਿਵਸਥਾ ਦੇ ਸ਼੍ਰੇਣੀਗਤ ਸੁਭਾਅ ਅਧੀਨ ਆਰਥਿਕ-ਸਾਧਨਾਂ ਦੀ ਅਸਾਂਵੀਂ ਵੰਡ ਤੇ ਮੰਡੀਕਰਨ ਦੀ ਪ੍ਰਵਿਰਤੀ ਕਾਰਨ ਤਿਖੇਰੀਆਂ ਵਿਅਕਤੀਗਤ ਲਾਲਸਾਵਾਂ ਤੇ ਸ਼ੋਸ਼ਣਕਾਰੀ ਪ੍ਰਵਿਰਤੀ ਕਾਰਨ ਉੱਤਮ ਵਿਵਸਥਾ ਨਹੀਂ ਮੰਨਦਾ ਕਿਉਂਕਿ ਇਹ ਵਿਵਸਥਾ ਉਪਰੋਕਤ ਸੁਭਾਅ ਤੇ ਸਰੂਪ ਮਨੁੱਖੀ-ਸਮਾਜ ਵਿਚ ਅਸੰਤੁਲਿਨ (ਭਾਵੇਂ ਪੂਰਵਵਰਤੀ ਵਿਵਸਥਾਵਾਂ ਵਿਚਲਾ ਅਸੰਤੁਲਿਨ ਤਿਖੇਰਾ ਨਹੀਂ ਸੀ) ਪੈਦਾ ਕਰਦੀ ਹੈ। ਦਵੇਸ਼ਵਰ ਗਲਪ-ਆਲੋਚਨਾ ਇਥੇ ਆਧੁਨਿਕ ਗਲਪੀ-ਸਿਰਜਨਾਵਾਂ ਦੀ ਹੋਂਦ ਪ੍ਰਕਿਰਿਆ ਦਾ ਨਿਰਣਾ ਕਰਦੀ ਅੱਗੋਂ ਇਸ ਅਸੰਤੁਲਿਨ ਨੂੰ ਤਨਾਉ ਤੇ ਟਕਰਾਉ ਦੀ ਸਥਿਤੀ ਪੈਦਾ ਕਰਨ ਵਾਲਾ ਅਤੇ ਇਸ ਸਥਿਤੀ ਵਿਚੋਂ ਨਵੀਨ ਪ੍ਰਕਾਰ ਦੀ ਬੌਧਿਕ ਤੇ ਭਾਵਨਾਤਮਿਕ ਅਸ਼ਾਂਤੀ ਨੂੰ ਜਨਮ ਦੇਣ ਵਾਲੀ ਸਥਿਤੀ ਕਿਆਸ ਕਰਦਾ ਹੈ, ਜਿਸ ਅਸ਼ਾਂਤੀ ਨੂੰ ਨਾਵਲ ਤੇ ਕਹਾਣੀ ਵਰਗੀਆਂ ਨਵੀਨ ਗਲਪੀ-ਸਿਰਜਨਾਵਾਂ ਤਨਾਉ ਤੇ ਵਿਡੰਬਨਾ ਦੇ ਜ਼ਾਬੀਏ ਤੋਂ ਪੇਸ਼ ਕਰਦੀਆਂ ਵਿਭਿੰਨ ਇਤਿਹਾਸਕ ਸੰਦਰਭਾਂ ਨੂੰ ਵਿਭਿੰਨ ਪਰਤਾਂ ਤੇ ਪਾਸਾਰਾਂ ਸਹਿਤ ਰੂਪਮਾਨ ਕਰਦੀਆਂ ਹਨ। ਇਸ ਲਈ ਹੀ ਦਵੇਸ਼ਵਰ ਗਲਪ-ਆਲੋਚਨਾ ਲਈ ਨਾਵਲੀ-ਰੂਪ ਨੂੰ ਆਧੁਨਿਕ ਗਲਪ ਦਾ ਅਜਿਹਾ ਰੂਪ ਮੰਨਦੀ ਹੈ ਜਿਹੜਾ ਇਤਿਹਾਸਕ ਤੇ ਸਮਾਜਿਕ ਸਥਿਤੀਆਂ ਦੇ ਅਰਥਾਂ ਅਤੇ ਮੁੱਲਾਂ ਦੇ ਮਸਲਿਆਂ ਨਾਲ ਸਾਡੇ ਨਾਲ ਸਿੱਧੇ ਤੇ ਖੁੱਲ੍ਹੇ ਰੂਪ ਵਿਚ ਬਾਵਾਸਤ ਹੁੰਦਾ ਹੈ। ਇਹ ਮਨੁੱਖੀ ਜੀਵਨ ਨੂੰ ਉਸੇ ਸਪੱਸ਼ਟ ਤੇ ਵਿਸਤ੍ਰਿਤ ਰੂਪ ਵਿਚ ਪੇਸ਼ ਕਰਦਾ ਹੈ ਜਿਵੇਂ ਇਤਿਹਾਸ ਤੇ ਸਮਾਜਿਕ ਰੂਪ ਵਿਚ ਉਹ ਨਿਰੂਪਤ ਹੋਇਆ ਹੁੰਦਾ ਹੈ।[6] ਇਸ ਦੇ ਨਾਲ ਹੀ ਦਵੇਸ਼ਵਰ ਗਲਪ-ਆਲੋਚਨਾ ਆਧੁਨਿਕ ਗਲਪੀ-ਸਿਰਜਨਾ ਨਿੱਕੀ ਕਹਾਣੀ ਨੂੰ, ਟੀ. ਆਰ. ਵਿਨੋਦ ਦੇ ਕਹਾਣੀ-ਸਿਧਾਂਤ ਦੇ ਅਨੁਰੂਪ ਚੱਲਦੀ ਹੋਈ, ਅਜਿਹਾ ਰੂਪਕਾਰ ਮੰਨਦੀ ਹੈ ਜਿਹੜਾ ਨਿੱਕੇ ਤੇ ਸਾਧਾਰਨ ਲੱਗਦੇ ਮਨੁੱਖੀ ਅਨੁਭਵਾਂ/ਸੰਵੇਦਨਾਵਾਂ ਦਾ ਬੋਧ ਸੰਕੇਤਕ, ਸੂਖ਼ਮ ਤੇ ਰਮਜ਼ਮਈ ਸ਼ੈਲੀ ਵਿਚ ਕਰਵਾਉਂਦਾ 'ਮਨੁੱਖੀ-ਅਮਲ' ਦੀਆਂ ਭਿੰਨ ਪਰਤਾਂ ਤੇ ਪਾਸਾਰਾ ਦੀ ਪ੍ਰਸਤੁਤੀ ਨੂੰ ਆਪਣਾ ਰਚਨਾ-ਵਸਤੂ ਬਣਾਉਂਦਾ ਹੈ ਅਤੇ ਇਸ ਮਨੁੱਖੀ-ਅਮਲ ਦੀਆਂ ਸਥਿਤੀਆਂ ਵਿਚਲੇ ਵਿਰੋਧੀ ਤੱਤਾਂ ਦੇ 'ਤਨਾਉ/ਟਕਰਾਉ' ਕਾਰਨ ਮਨੁੱਖੀ-ਅਮਲ ਨੂੰ ਸਦਾ ਵੇਗ ਵਿਚ ਪੇਸ਼ ਕਰਨ ਲਈ 'ਬਿਰਤਾਂਤਕ-ਵਿਧੀ' ਨੂੰ

ਅਪਣਾਉਂਦਾ ਯੁੱਗ-ਦ੍ਰਿਸ਼ਟੀ ਦੇ ਸਮਾਨਾਂਤਰ ਵਿਕਾਸ ਕਰਦਾ ਸਦਾ ਪਰਿਵਰਤਨਸ਼ੀਲ ਰਹਿੰਦਾ ਹੈ। ਪ੍ਰੰਤੂ ਇਥੇ ਸਮੱਸਿਆ ਇਹ ਹੈ ਕਿ ਦਵੇਸ਼ਵਰ ਗਲਪ-ਆਲੋਚਨਾ ਆਧੁਨਿਕ ਕਹਾਣੀ-ਸਿਰਜਨਾ ਨੂੰ ਸਾਧਾਰਨ ਮਨੁੱਖ ਨੂੰ ਸਾਧਾਰਨਤਾ ਸਹਿਤ ਪ੍ਰਸਤੁਤੀ ਦੇਣ ਵਾਲਾ ਰੂਪਾਕਾਰ ਵੀ ਮੰਨਦੀ ਹੋਈ ਅਚੇਤ ਹੀ ਆਧੁਨਿਕ ਕਹਾਣੀ-ਸਿਰਜਨਾ ਦੀ ਰੂਪਾਗਤ ਵਿਸ਼ੇਸ਼ਤਾ ਨੂੰ ਅਸਾਧਾਰਨ ਮਨੁੱਖ ਦੀ (ਸਾਹਿਤ ਵਿਚ ਪੇਸ਼ ਪਾਤਰ ਰਚਨਾ-ਦ੍ਰਿਸ਼ਟੀ ਦੀ ਚੋਣ ਪ੍ਰਕਿਰਿਆ ਵਿਚੋਂ ਲੰਘਣ ਕਰਕੇ ਸਾਧਾਰਨ ਨਹੀਂ ਰਹਿੰਦਾ) ਬਜਾਇ ਸਾਧਾਰਨ ਮਨੁੱਖ ਨੂੰ ਪੇਸ਼ ਕਰਨ ਦੇ ਪ੍ਰਤੀਮਾਨ ਨਾਲ ਸੰਬੰਧਿਤ ਕਰਦੀ ਹੈ, ਪ੍ਰੰਤੂ ਇਥੇ ਇਹ ਧਿਆਨਯੋਗ ਹੈ ਕਿ "ਮਨੁੱਖਾਂ ਨੂੰ ਮਹਾਨ ਅਤੇ ਸਾਧਾਰਣ ਵਿਚ ਵੰਡ ਤੇ ਦੇਖਣਾ ਮੱਧਕਾਲੀ ਸੋਚ ਦਾ ਹੀ ਪ੍ਰਗਟਾਵਾ ਹੈ। ਮਨੁੱਖਤਾ ਵਿਚ ਸਿਰਫ਼ ਨਿਰਪੇਖ ਛੋਟਾਪਣ ਦੇਣਾ ਆਧੁਨਿਕਵਾਦੀ ਸੋਚ ਹੈ। ਜਨਮ-ਜਾਤ ਤੋਂ ਨਾ ਕੋਈ ਮਨੁੱਖ ਛੋਟਾ ਹੈ ਨਾ ਮਹਾਨ। ਉਹ ਸੰਭਾਵਨਾਵਾਂ ਭਰਪੂਰ ਹੈ ਅਤੇ ਉਚਿਤ ਪ੍ਰਸਥਿਤੀਆਂ ਮਿਲਣ ਉਤੇ ਉਹ ਸੰਭਾਵਨਾਵਾਂ ਹੰਢਾਉਂਦਾ ਵੀ ਹੈ। ਇਸੇ ਦਾ ਦੂਜਾ ਪੱਖ ਇਹ ਹੈ ਕਿ ਸਾਧਾਰਨ ਦਿਸਦਾ ਮਨੁੱਖ ਵੀ ਮਹਾਨ ਕਾਰਨਾਮੇ ਕਰਨ ਦੇ ਸਮਰੱਥ ਹੈ ਅਤੇ ਮਹਾਨ ਵਿਅਕਤੀ ਵੀ ਘਟੀਆਪਣ ਅਤੇ ਨੀਚਤਾ ਦਿਖਾ ਸਕਦਾ ਹੈ।"[7] ਇਸ ਪ੍ਰਕਾਰ ਦਵੇਸ਼ਵਰ ਗਲਪ-ਆਲੋਚਨਾ ਆਪਣੀਆਂ ਵਿਕੋਲਿਤਰੀਆਂ ਸਮੱਸਿਆਵਾਂ ਬਾਰੇ ਅਚੇਤ ਰਹਿੰਦੀ ਸਿਧਾਂਤਕ ਧਾਰਾਤਲ ਉੱਤੇ ਭ੍ਰਾਂਤੀ ਦਾ ਸ਼ਿਕਾਰ ਹੁੰਦੀ ਹੈ। ਇਸ ਦੇ ਨਾਲ ਹੀ ਇਹ ਆਲੋਚਨਾ ਆਪਣੇ ਵਿਭਿੰਨ ਆਲੋਚਨਾਤਮਿਕ ਪਾਠਾਂ ਅਧੀਨ ਦੁਹਰਾਉ-ਮੂਲਕਤਾ ਅਤੇ ਕਈ ਪੱਧਰਾਂ 'ਤੇ ਵਿਨੋਦ ਗਲਪ-ਆਲੋਚਨਾ ਦੀ ਸ਼ੁੱਧ-ਅਨੁਆਈ ਬਣਕੇ ਉਭਰਨ ਦੀ ਸਮੱਸਿਆ ਨਾਲ ਹੀ ਗ੍ਰਸਤ ਨਜ਼ਰੀ ਪੈਂਦੀ ਹੈ।

ਪ੍ਰੰਤੂ ਇਸ ਦਾ ਭਾਵ ਇਹ ਬਿਲਕੁਲ ਨਹੀਂ ਦਵੇਸ਼ਵਰ ਗਲਪ-ਆਲੋਚਨਾ ਦਾ ਸਮੁੱਚਾ ਸਰੂਪ ਤੇ ਸੁਭਾਅ ਸਮੱਸਿਆ ਗ੍ਰਸਤ ਹੈ ਸਗੋਂ ਇਹ ਗਲਪ-ਆਲੋਚਨਾ ਇਨ੍ਹਾਂ ਸਮੱਸਿਆਵਾਂ ਨੂੰ ਵਿਹਾਰਿਕ ਪੱਧਰ ਉੱਤੇ ਵਿਖੰਡਤ ਕਰਦੀ ਨਜ਼ਰੀ ਪੈਂਦੀ ਹੈ, ਜਿਸ ਅਧੀਨ ਇਸ ਆਲੋਚਨਾ ਗਲਪੀ-ਪਾਠ ਦਾ ਅਧਿਐਨ-ਵਿਸ਼ਲੇਸ਼ਣ ਲਈ ਪਾਠ, ਪਰਿਵੇਸ਼ ਤੇ ਵਿਚਾਰਧਾਰਾ ਦੇ ਅੰਤਰ-ਸੰਬੰਧਾਂ ਨੂੰ ਵੇਖਣ ਵਾਲੀ ਅੰਤਰ-ਪਾਠੀ ਤੇ ਸੰਬਾਦੀ ਵਿਧੀ ਨੂੰ ਅਪਣਾਉਂਦੀ ਹੈ। ਇਸ ਵਿਧੀ ਦੇ ਅੰਤਰਗਤ ਦਵੇਸ਼ਵਰ ਗਲਪ-ਆਲੋਚਨਾ "ਸਾਹਿਤਕ ਅਤੇ ਸਮਾਜ-ਸਭਿਆਚਾਰਕ ਸੰਦਰਭਾਂ ਦੇ ਦਵੰਦਾਤਮਕ ਰਿਸ਼ਤੇ ਸੰਦਰਭਾਂ ਦੇ ਦਵੰਦਾਤਮਕ ਰਿਸ਼ਤੇ ਦੀ ਪਛਾਣ"[8] ਕਰਵਾਉਂਦੀ ਹੋਈ ਪਾਠ ਤੋਂ ਪਰਿਵੇਸ਼ ਅਤੇ ਪਰਿਵੇਸ਼ ਵਿਚਲੀਆਂ ਇਤਿਹਾਸਕ, ਆਰਥਿਕ ਤੇ ਸਾਂਸਕ੍ਰਿਤਕ ਪਰਤਾਂ ਦਾ ਗਹਿਨ ਤੇ ਗੰਭੀਰ ਵਿਸ਼ਲੇਸ਼ਣ ਕਰਦੀ ਹੈ ਅਤੇ ਫਿਰ ਪਾਠ ਵੱਲ ਪਰਤਦੀ ਹੋਈ ਸੰਬਧਿਤ ਗਲਪ-ਪਾਠ ਦਾ ਮੁੱਲ ਅੰਕਿਤ ਕਰਨ ਵੱਲ ਅਲਹਾਉਂਦੀ ਹੈ। ਇਸ ਸੰਦਰਭ ਵਿਚ ਦਵੇਸ਼ਵਰ ਗਲਪ-ਆਲੋਚਨਾ ਦੀ ਸਾਰਥਕਤਾ ਗਲਪੀ-ਪਾਠ ਦੇ ਉਸ ਅਵਚੇਤਨੀ ਧਰਾਤਲ ਨੂੰ ਜ਼ੁਬਾਨ ਦੇਣ ਵਿਚ ਨਿਹਿਤ ਹੈ, ਜਿਹੜਾ ਗਲਪੀ-ਪਾਠ ਨਾਲ ਸੰਬੰਧਿਤ ਹੁੰਦਾ ਹੋਇਆ ਵੀ ਰਚਨਾਕਕਾਰ ਦੀ ਵਿਚਾਰਧਾਰਕ ਸੀਮਾ ਕਾਰਨ ਗ਼ੈਰ-ਹਾਜ਼ਰ ਰਹਿ ਜਾਂਦਾ ਹੈ। ਇਨ੍ਹਾਂ

ਗ਼ੈਰ-ਹਾਜ਼ਰ ਸੰਬੰਧਾਂ ਨੂੰ ਦਵੇਸ਼ਵਰ ਗਲਪ-ਆਲੋਚਨਾ ਅੰਤਰ-ਪਾਠੀ ਸੰਬੰਧਾਂ ਅਤੇ ਸੰਬੰਧਿਤ ਪਾਠ ਦੇ ਅੰਦਰਲੇ ਸੁਹਜਾਤਮਿਕ ਤੇ ਸਮਾਜਿਕ ਰਿਸ਼ਤਿਆਂ ਦੇ ਬਹੁ-ਅਰਥੀ ਪ੍ਰਸੰਗ ਵਿਚ ਉਜਾਗਰ ਕਰਦੀ ਹੈ। ਇਸ ਤਰ੍ਹਾਂ ਦੇ ਅਧਿਐਨ ਨੂੰ ਇਸ ਆਲੋਚਨਾ ਦੁਆਰਾ ਕੀਤੇ ਗੁਰਦਿਆਲ ਸਿੰਘ ਦੇ ਨਾਵਲ 'ਪਰਸਾ' ਦੇ ਅਧਿਐਨ-ਵਿਸ਼ਲੇਸ਼ਣ ਵਿਚੋਂ ਸਹਿਜੇ ਹੀ ਵੇਖਿਆ ਜਾ ਸਕਦਾ ਹੈ। ਇਸ ਅਧਿਐਨ-ਵਿਸ਼ਲੇਸ਼ਣ ਵਿਚ ਸਮੁੱਚਾ ਪਾਠ ਦਵੇਸ਼ਵਰ ਗਲਪ-ਆਲੋਚਨਾ ਲਈ ਇਕ ਚਿੰਨ੍ਹਾਤਮਕ ਕੋਡ ਪ੍ਰਬੰਧ ਬਣ ਜਾਂਦਾ ਹੈ ਅਤੇ ਜਿਸ ਦੇ ਅਰਥਾਂ ਨੂੰ ਡੀਕੋਡ ਕਰਦੀ ਹੋਈ ਇਹ ਗਲਪ-ਆਲੋਚਨਾ ਪਾਠ ਦੇ ਰਚਨਾਤਮਿਕ-ਮੁੱਲਾਂ ਤੇ ਸਮਾਜਿਕ-ਮੂਲਾਂ ਨੂੰ ਅਗ੍ਰਭੂਮਿਤ ਕਰਦੀ ਦ੍ਰਿਸ਼ਟੀਗੋਚਰ ਹੁੰਦੀ ਹੈ।

ਇਸ ਦੇ ਨਾਲ ਹੀ ਦਵੇਸ਼ਵਰ ਗਲਪ-ਆਲੋਚਨਾ ਦਾ ਇਕ ਪਛਾਣ-ਚਿੰਨ੍ਹ ਇਸ ਆਲੋਚਨਾ ਦੀ ਅੰਤਰ-ਅਨੁਸ਼ਾਸ਼ਨੀ ਆਲੋਚਨਾਤਮਿਕ ਦ੍ਰਿਸ਼ਟੀ ਤੇ ਵਿਧੀ ਵਿਚ ਹੀ ਨਿਸ਼ਚਿਤ ਕੀਤਾ ਜਾ ਸਕਦਾ ਹੈ। ਇਸ ਅਧੀਨ ਇਹ ਗਲਪ-ਆਲੋਚਨਾ ਗਲਪੀ-ਪਾਠ ਦੇ ਥੀਮ ਦਾ ਅਧਿਐਨ ਆਪਣੀ ਇਤਿਹਾਸਕ-ਚੇਤਨਾ (ਜਿਸ ਉੱਤੇ ਡਾ. ਦਵੇਸ਼ਵਰ ਦਾ ਇਤਿਹਾਸ ਦੇ ਵਿਦਿਆਰਥੀ ਹੋਣ ਕਰਕੇ ਪੂਰਨ ਅਧਿਕਾਰ ਹੈ ) ਦੁਆਰਾ, ਗਲਪੀ-ਪਾਠ ਦੇ ਪਾਤਰਾਂ ਦੇ ਚੇਤਨਾ-ਅਵਚੇਤਨ ਦਾ ਵਿਸ਼ਲੇਸ਼ਣ ਮਨੋਵਿਗਿਆਨਿਕ ਪਹੁੰਚ-ਵਿਧੀ ਦੁਆਰਾ ਅਤੇ ਗਲਪੀ-ਪਾਠ ਦੇ ਰਚਨਾਤਮਿਕ ਪੱਧਰ ਦਾ ਮੁੱਲਾਂਕਣ ਆਪਣੇ ਸਾਹਿਤਕ ਮਾਡਲ ਦੁਆਰਾ ਕਰਦੀ ਨਜ਼ਰੀ ਪੈਂਦੀ ਹੈ। ਇਸ ਸੰਦਰਭ ਵਿਚ ਦਵੇਸ਼ਵਰ ਗਲਪ-ਆਲੋਚਨਾ ਵਿਹਾਰਿਕ ਪੱਧਰ 'ਤੇ ਪਾਠਮੂਲਕ ਵਿਧੀ ਗ੍ਰਹਿਣ ਕਰਦੀ ਹੋਈ ਪਾਠ ਦੀ ਸਮਾਜਿਕ-ਸਭਿਆਚਾਰਕ ਵਿਆਖਿਆ ਕਰਨ ਦੇ ਨਾਲ-ਨਾਲ ਉਸ ਦੀਆਂ ਬਿਰਤਾਂਤਕ ਜੁਗਤਾਂ ਤੱਕ ਦੀ ਨਿਸ਼ਾਨਦੇਹੀ ਕਰਦੀ ਹੈ। ਅਜਿਹਾ ਕਰਦੇ ਸਮੇਂ ਦਵੇਸ਼ਵਰ ਗਲਪ-ਆਲੋਚਨਾ ਸਦਾ ਗਲਪੀ-ਪਾਠ ਦੇ ਪ੍ਰਯੋਜਨ ਪ੍ਰਤੀ ਸੁਚੇਤ ਰਚਨਾਕਾਰ ਕੋਲੋਂ ਵਰਤਮਾਨਿਕ ਸ਼੍ਰੇਣੀ ਅਧਾਰਿਤ ਮਨੁੱਖ-ਦਿਵੈਸ਼ੀ ਵਿਵਸਥਾ ਦੀ ਦਸ਼ਾ ਉੱਤੇ ਪ੍ਰਸ਼ਨ ਚਿੰਨ੍ਹ ਲਾਕੇ ਭਵਿੱਖ ਦੀ ਮਨੁੱਖ-ਹਿਤੈਸ਼ੀ ਦਿਸ਼ਾ ਨੂੰ 'ਧੁਨੀ' ਰੂਪ ਵਿਚ ਪੇਸ਼ ਕਰਨ ਦੀ ਮੰਗ ਕਰਦੀ ਹੈ, ਜਿਹੜਾ ਨਿਰਸੰਦੇਹ ਇਸ ਆਲੋਚਨਾ ਲਈ ਰਚਨਾਕਾਰ ਦੀ ਰਚਨਾ-ਦ੍ਰਿਸ਼ਟੀ ਉੱਤੇ ਨਿਰਭਰ ਕਰਦਾ ਹੈ। ਇਸ ਪ੍ਰਸੰਗ ਵਿਚ ਇਸ ਗਲਪ-ਆਲੋਚਨਾ ਦੀ ਵਿਸ਼ੇਸ਼ਤਾ ਰਚਨਾਕਾਰ ਦੀ ਰਚਨਾ-ਦ੍ਰਿਸ਼ਟੀ ਦੀ ਪਹਿਚਾਣ ਲਈ ਉਸਦੇ ਜੀਵਨੀਮੂਲਕ-ਵੇਰਵਿਆਂ ਦੀ ਪੁਣ-ਛਾਣ ਕਰਨ ਦੀ ਬਜਾਇ ਗਲਪੀ-ਬਿੰਬ ਦੀਆਂ ਕਨਸੋਈਆਂ ਨੂੰ ਸੁਣਨ ਵਿਚ ਵਿਸ਼ਵਾਸ ਰੱਖਣ ਵਿਚ ਨਿਹਿਤ ਹੈ, ਜਿਹੜਾ ਵਿਸ਼ਵਾਸ ਇਸ ਆਲੋਚਨਾ ਨੂੰ ਗਲਪੀ-ਪਾਠ ਅਧੀਨ ਵਿਦਮਾਨ ਸੋਚ ਤੇ ਸੁਹਜ ਦੇ ਸੰਤੁਲਿਤ ਮੁੱਲਾਂਕਣ ਵੱਲ ਲੈ ਜਾਂਦਾ ਹੈ।

ਇਸ ਪ੍ਰਕਾਰ ਦਵੇਸ਼ਵਰ ਗਲਪ-ਆਲੋਚਨਾ ਗਲਪੀ-ਪਾਠ ਦੀ ਹੋਂਦ-ਵਿਧੀ, ਪ੍ਰਕਿਰਿਆ ਤੇ ਪ੍ਰਯੋਜਨ ਦਾ ਸੰਤੁਲਿਤ ਅਧਿਐਨ ਕਰਦੀ ਹੋਈ ਸਿਧਾਂਤਕ ਤੇ ਵਿਹਾਰਿਕ ਧਰਾਤਲ ਉੱਤੇ ਸੰਤੁਲਿਤ ਤੇ ਤਰਕ-ਸੰਗਤ ਸੁਭਾਅ ਦੀ ਧਾਰਨੀ ਹੈ। ਜਿਸ ਅਧੀਨ ਇਹ ਆਲੋਚਨਾ ਗਲਪੀ-ਪਾਠ ਦੀ ਵਿਆਖਿਆ, ਵਿਸ਼ਲੇਸ਼ਣ ਤੇ ਮੁੱਲਾਂਕਣ ਲਈ 'ਪਾਠ, ਪਰਿਵੇਸ਼ ਤੇ ਵਿਚਾਰਧਾਰਾ' ਦੇ ਅੰਤਰ ਤੇ ਅੰਦਰਲੇ ਸੰਬੰਧਾਂ ਨੂੰ ਪਹਿਚਾਣਦੀ ਹੋਈ

ਪਾਠਮੂਲਕ ਵਿਧੀ ਦੁਆਰਾ ਗਲਪੀ-ਪਾਠ ਦੇ ਸਮਾਜਿਕ-ਸਾਹਿਤਕ ਮੁੱਲਾਂ ਨੂੰ ਅੰਕਿਤ ਕਰਦੀ ਹੈ। ਇਸ ਪ੍ਰਕਾਰ ਦੀ ਵਿਧੀ, ਨਿਰਵਿਵਾਦ, ਪੰਜਾਬੀ ਗਲਪ-ਆਲੋਚਨਾ ਦੇ ਖੇਤਰ ਵਿਚ ਭਵਿੱਖਮੁੱਖੀ ਸੰਭਾਵਾਨਾ ਨਾਲ ਭਰਪੂਰ ਹੈ।



**ਹਵਾਲੇ ਤੇ ਟਿੱਪਣੀਆਂ:**

1. ਹਰਿਭਜਨ ਸਿੰਘ ਭਾਟੀਆ, ***ਪੰਜਾਬੀ ਆਲੋਚਨਾ ਦਾ ਇਤਿਹਾਸ***, ਪੰਨਾ-241
2. ਸੁਰਿੰਦਰ ਕੁਮਾਰ ਦਵੇਸ਼ਵਰ, ***ਸਮਾਜ ਸੱਤਾ ਤੇ ਸਮਕਾਲੀ ਨਾਵਲ***, ਪੰਨਾ-14-15
3. ਉਹੀ, ***ਆਧੁਨਿਕ ਪੰਜਾਬੀ ਬਿਰਤਾਂਤ,*** ਪੰਨਾ-16-17
4. ਉਹੀ, ***ਆਧੁਨਿਕ ਪੰਜਾਬੀ ਬਿਰਤਾਂਤ,*** ਪੰਨਾ-17
5. ਜਗਬੀਰ ਸਿੰਘ, ***ਸਮਕਾਲੀ ਪੰਜਾਬੀ ਬਿਰਤਾਂਤ***, ਪੰਨਾ-29
6. ਉਹੀ,***ਆਧੁਨਿਕ ਪੰਜਾਬੀ ਬਿਰਤਾਂਤ,*** ਪੰਨਾ-14
7. ਗੁਰਬਖ਼ਸ਼ ਸਿੰਘ ਫ਼ਰੈਂਕ, ***ਨਿੱਕੀ ਕਹਾਣੀ ਤੇ ਪੰਜਾਬੀ ਨਿੱਕੀ ਕਹਾਣੀ***, ਪੰਨੇ-65-66
8. ਉਹੀ, ***ਪੰਜਾਬੀ ਆਲੋਚਨਾ ਦਾ ਇਤਿਹਾਸ***, ਪੰਨਾ-242

*It is not the consciousness of men that determines their being, but, on the contrary their social being that determines their consciousness.*

**K. Marx and F. Engels**

# ਰਜਨੀਸ਼ ਬਹਾਦਰ ਦੀ ਗਲਪ-ਆਲੋਚਨਾ : ਸਭਿਅਤਾ ਤੇ ਸੰਸਕ੍ਰਿਤੀ ਦੇ ਅੰਤਰ-ਦਵੰਦਾਂ ਦੀ ਪਛਾਣ

ਮਨੁੱਖ ਵੱਲੋਂ ਆਪਣੀ ਸਮਝ ਤੇ ਉਤਪਾਦਕ-ਸੰਦਾਂ ਦੇ ਪ੍ਰਯੋਗ ਦੁਆਰਾ ਸਮਾਜਿਕ-ਇਤਿਹਾਸਕ ਪੱਧਰ 'ਤੇ ਪ੍ਰਕਿਰਤਕ ਸ਼ਕਤੀਆਂ ਦੇ ਵਿਰੁੱਧ ਸਿਰਜੀ ਪਦਾਰਥਕ-ਦੌਲਤ ਨੂੰ ਮਨੁੱਖੀ-ਸਮਾਜ ਦੀ ਸਭਿਅਤਾ ਦਾ ਦਰਜਾ ਦਿੱਤਾ ਜਾਂਦਾ ਹੈ, ਜਿਸ ਦੀ ਉਸਾਰੀ ਮਨੁੱਖ ਦੀ ਨਿੱਜੀ ਸੁਰੱਖਿਆ ਦੀਆਂ ਲੋੜਾਂ ਵਿਚੋਂ ਪੈਦਾ ਹੋਈਆਂ ਮੂਲ ਪ੍ਰਵਿਰਤੀਆਂ ਨੂੰ ਵਿਸ਼ੇਸ਼ ਸੰਸਕ੍ਰਿਤਕ-ਸੰਜਮ ਵਿਚ ਰੂਪਾਂਤ੍ਰਣ ਕਰਕੇ ਹੀ ਸੰਭਵ ਹੁੰਦੀ ਹੈ। ਅਜਿਹਾ ਰੂਪਾਂਤ੍ਰਣ ਮਨੁੱਖ ਦੀ ਮਾਨਸਿਕ-ਅਵਸਥਾ ਤੇ ਸਮਾਜਕ-ਰਿਸ਼ਤਿਆਂ ਦੇ ਰੂਪ ਵਿਚ ਮਨੁੱਖੀ-ਸੰਸਕ੍ਰਿਤੀ ਵਜੋਂ ਹੋਂਦ ਗ੍ਰਹਿਣ ਕਰਦਾ ਹੈ, ਜਿਹੜਾ ਮਨੁੱਖੀ ਲੋੜਾਂ ਦੀ ਪੂਰਤੀ ਨੂੰ ਪ੍ਰਕਿਰਤਕ-ਨੇਮਾਂ ਦੇ ਅਨੁਸਾਰੀ ਰੂਪ ਦਿੰਦਾ ਹੋਇਆ ਮਨੁੱਖ ਦੀਆਂ ਮੂਲ-ਪ੍ਰਵਿਰਤੀਆਂ ਦੀ ਸ਼ਕਤੀ ਨੂੰ ਸਭਿਅਤਾ ਦੀ ਉਸਾਰੀ ਲਈ ਪ੍ਰਯੋਗ ਕਰਦਾ ਹੈ। ਇਸ ਰੂਪਾਂਤ੍ਰਣ ਦੀ ਪ੍ਰਕਿਰਿਆ ਲਈ ਕਾਰਜਸ਼ੀਲ ਸੰਸਕ੍ਰਿਤੀ ਦੇ ਵਿਭਿੰਨ ਅੰਗਾਂ ਤੇ ਉਪ-ਅੰਗਾਂ ਵਿਚੋਂ ਨਾਵਲ (ਕਲਾ) ਇਕ ਪ੍ਰਭਾਵਸ਼ਾਲੀ ਤੇ ਸਮਰੱਥਾਵਾਨ ਰੂਪਾਕਾਰ ਹੈ, ਜਿਹੜਾ ਸੰਸਕ੍ਰਿਤਕ-ਉਸਾਰ ਦੀ ਉਸਾਰੀ ਲਈ ਕਾਰਜ ਕਰਦਾ ਹੋਇਆ ਮਨੁੱਖੀ-ਸਮਾਜ ਦੇ ਆਧਾਰ (ਸਭਿਅਤਾ) ਤੇ ਉਸਾਰੀ (ਸਾਂਸਕ੍ਰਿਤੀ) ਸੰਰਚਨਾ ਦੇ ਦਵੰਦਾਤਮਿਕ ਸੰਬੰਧਾਂ ਨੂੰ ਸਮੁੱਚੇ ਰੂਪ ਵਿਚ ਚਿਤਰਦਾ ਹੈ। ਆਪਣੀ ਇਸ ਭੂਮਿਕਾ ਅਧੀਨ "ਨਾਵਲ ਮਨੁੱਖੀ ਸੰਸਥਾਵਾਂ ਦੇ ਰੂਪ ਵਿਚ ਮੂਰਤੀਮਾਨ ਹੋਣ ਵਾਲੇ ਮਨੁੱਖੀ ਰਿਸ਼ਤਿਆਂ ਦੇ ਆਧਾਰ ਤੇ ਬਣੇ ਭਾਵਾਂ ਤੇ ਵਿਚਾਰਾਂ ਦੀ ਸ਼ਕਤੀ ਨੂੰ ਸਭਿਅਤਾ ਦੀ ਉਸਾਰੀ ਲਈ ਵਰਤਦਾ ਹੈ।.....ਜਦੋਂ ਸਭਿਅਤਾ ਅਗਾਂਹ ਨਿਕਲ ਜਾਂਦੀ ਹੈ ਅਰਥਾਤ ਮਨੁੱਖ ਦੀ ਕੁਦਰਤ ਉੱਤੇ ਕਾਬੂ ਪਾਉਣ ਦੀ ਸਮਰੱਥਾ ਇਤਨੀ ਵਧ ਜਾਂਦੀ ਹੈ ਕਿ ਪ੍ਰਚਲਿਤ ਸੰਸਕ੍ਰਿਤੀ ਉਸ ਸਮਰੱਥਾ ਨੂੰ ਵਰਤਣ ਤੇ ਵਿਕਸਿਤ ਕਰਨ ਦੇ ਯੋਗ ਨਹੀਂ ਰਹਿੰਦੀ ਤਾਂ ਨਵੀਨ ਸਮਰੱਥਾ ਦੇ ਅਨੁਕੂਲ ਸੰਸਕ੍ਰਿਤੀ ਦੀ ਲੋੜ ਅਤੇ ਸੰਭਾਵਨਾ ਦੋਵੇਂ ਪੈਦਾ ਹੋ ਜਾਂਦੀਆਂ ਹਨ ਅਤੇ ਦੋਹਾਂ ਦਾ ਰਿਸ਼ਤਾ ਕਲਾ ਵਿਚ ਪ੍ਰਗਟ ਹੋਣਾ ਸ਼ੁਰੂ ਹੋ ਜਾਂਦਾ ਹੈ। ਨਾਵਲਕਾਰ ਆਪਣੀ ਸਮਝ ਅਤੇ ਹਿਤ ਮੁਤਾਬਕ ਇਸ ਰਿਸ਼ਤੇ ਨੂੰ ਆਪਣੀ ਲਿਖਤ ਵਿਚ (ਚਿਤਰਦਾ ਜਾਂ) ਪ੍ਰਗਟ ਕਰਦਾ ਹੈ।.....ਇਸ ਚਿਤਰ ਨੂੰ ਵੇਖ ਕੇ ਸਾਨੂੰ ਸਮਝ ਪੈਂਦੀ ਹੈ ਕਿ ਸੰਸਕ੍ਰਿਤੀ ਦਾ ਕਿਹੜਾ ਭਾਗ ਇਨਸਾਨੀ ਪ੍ਰਗਤੀ ਦੇ ਰਾਹ ਦਾ ਰੋੜਾ ਬਣ ਗਿਆ ਹੈ, ਕਿਹੜੇ ਨਵੇਂ ਭਾਗ ਦੇ ਪੈਦਾ ਹੋਣ ਦੀ ਸੰਭਾਵਨਾ ਹੈ ਅਤੇ ਉਹ ਕੌਣ ਹਨ ਜਿਨ੍ਹਾਂ ਦਾ ਹਿਤ ਨਵੀਨ ਸੰਭਾਵਨਾ ਮੂਰਤੀਮਾਨ ਕਰਨ ਦੇ ਉਲਟ ਜਾਂ ਹੱਕ ਵਿਚ ਜਾਂਦਾ ਹੈ। ਇਸ ਗੱਲ ਦਾ ਨਿਰਣਾ ਲੇਖਕ ਸਭਿਅਤਾ ਦੇ ਪ੍ਰਸੰਗ ਵਿਚ ਸੰਸਕ੍ਰਿਤੀ ਦੇ ਅੰਗਾਂ ਦਾ ਚਿਤਰ ਪੇਸ਼ ਕਰਕੇ ਹੀ ਦੇ ਸਕਦਾ ਹੈ।"[1]

ਇਸ ਪ੍ਰਕਾਰ ਦੇ ਚਿਤਰ ਦੇ ਸਾਰਥਕ ਜਾਂ ਨਿਰਾਰਥਕ ਹੋਣ ਦਾ ਨਿਰਣਾ ਉਪਰੋਕਤ ਸਿਧਾਂਤਕ-ਮਾਡਲ ਦੀ ਰੌਸ਼ਨੀ ਵਿਚ ਪੰਜਾਬੀ ਗਲਪ-ਆਲੋਚਨਾ ਦੀ ਮਾਰਕਸਵਾਦੀ ਦਿਸ਼ਾ ਨੇ ਕੀਤਾ ਹੈ। ਜਿਸ ਦਿਸ਼ਾ ਨੂੰ ਪੰਜਾਬੀ ਗਲਪ-ਆਲੋਚਨਾ ਦੇ ਖੇਤਰ ਅਧੀਨ

ਸਥਾਪਿਤ ਕਰਨ ਵਾਲਾ ਭਾਵੇਂ ਟੀ. ਆਰ. ਵਿਨੋਦ ਹੈ, ਪ੍ਰੰਤੂ ਇਸ ਦਿਸ਼ਾ ਨੂੰ ਨਵੀਨ ਪਸਾਰ ਦੇਣ ਵਾਲੇ ਮਾਰਕਸਵਾਦੀ ਗਲਪ-ਆਲੋਚਨਾ ਦੇ ਤੀਜੀ ਪੀੜੀ ਦੇ ਆਲੋਚਕਾਂ ਵਿਚ ਰਜਨੀਸ਼ ਬਹਾਦਰ ਸਿੰਘ ਦਾ ਨਾਮ ਵੀ ਵਿਸ਼ੇਸ਼ ਅਰਥਾਂ ਦਾ ਧਾਰਨੀ ਹੈ। ਜਿਸ ਨੇ ਜਿਥੇ ਵਸਤੂ-ਨਿਸ਼ਠ ਦ੍ਰਿਸ਼ਟੀ ਗ੍ਰਹਿਣ ਕਰਦੇ ਹੋਇਆ ਨਾਵਲ ਤੇ ਕਹਾਣੀ ਸਿਰਜਨਾ ਦੀ ਹੋਂਦ-ਵਿਧੀ ਨੂੰ ਸਮਾਜਿਕ-ਇਤਿਹਾਸਕ ਪ੍ਰਕਿਰਿਆ ਨਾਲ ਅੰਤਰ-ਸੰਬੰਧਿਤ ਕਰਕੇ ਤਲਾਸ਼ਣ ਦਾ ਯਤਨ ਕੀਤਾ ਹੈ, ਉਥੇ ਉਸ ਨੇ ਪੰਜਾਬੀ ਗਲਪੀ-ਸਿਰਜਨਾਵਾਂ ਦੇ ਅਧਿਐਨ ਲਈ ਪਰਿਵੇਸ਼ ਤੇ ਪਾਠ ਦੇ ਅੰਤਰਲੇ ਤੇ ਅੰਦਰਲੇ ਸੰਬੰਧਾਂ ਨੂੰ ਵੇਖਣ ਲਈ ਵਿਗਿਆਨਿਕ ਵਿਧੀ ਅਖ਼ਤਿਆਰ ਕੀਤੀ ਹੈ। ਉਸ ਦੇ ਗਲਪ-ਚਿੰਤਨ ਦੀਆਂ ਇਨ੍ਹਾਂ ਵਿਸ਼ੇਸ਼ਤਾਵਾਂ ਨੂੰ ਰਜਨੀਸ਼ ਗਲਪ-ਆਲੋਚਨਾ ਦੇ ਪ੍ਰਮੁੱਖ ਮੌਲਿਕ ਆਲੋਚਨਾਤਮਿਕ ਪਾਠਾਂ '***ਗਲਪ ਅਧਿਐਨ***' ਅਤੇ '***ਪੰਜਾਬੀ ਸਾਹਿਤ ਚਿੰਤਨ (ਆਧਾਰ ਤੇ ਉਸਾਰ)***' ਵਿਚੋਂ ਸਹਿਜ-ਭਾਵ ਹੀ ਵੇਖਿਆ ਜਾ ਸਕਦਾ ਹੈ। ਜਿਨ੍ਹਾਂ ਦੇ ਅੰਤਰਗਤ ਰਜਨੀਸ਼ ਗਲਪ-ਅਲੋਚਨਾ ਪੰਜਾਬੀ ਦੀਆਂ ਆਧੁਨਿਕ ਗਲਪੀ-ਵਿਧਾਵਾਂ ਦੀਆਂ ਰੂਪਾਗਤ-ਵਿਸ਼ੇਸ਼ਤਾਵਾਂ ਦਾ ਅਧਿਐਨ-ਵਿਸ਼ਲੇਸ਼ਣ ਪੱਛਮੀ ਸੁਹਜ-ਸ਼ਾਸਤਰ ਦੀਆਂ ਅੰਤਰ-ਦ੍ਰਿਸ਼ਟੀਆਂ ਦੀ ਰੌਸ਼ਨੀ ਅਧੀਨ ਕਰਦੀ ਹੋਈ ਇਨ੍ਹਾਂ ਅਧੀਨ ਸਿਰਜਿਤ ਵਸਤ ਦਾ ਮੁੱਲਾਂਕਣ ਪੰਜਾਬੀ ਮਾਨਸਿਕਤਾ ਦੇ ਚੇਤਨ/ਅਵਚੇਤਨ ਧਰਾਤਲ ਨੂੰ ਪਹਿਚਾਣਕੇ ਕਰਦੀ ਹੈ। ਇਸ ਨਾਲ ਇਹ ਗਲਪ-ਆਲੋਚਨਾ ਪੰਜਾਬੀ ਗਲਪੀ-ਸਿਰਜਨਾਵਾਂ ਦੀ ਉਦਭਵ ਪ੍ਰਕ੍ਰਿਆ ਨਾਲ ਸੰਬਧਿਤ ਇੱਕ ਪਾਸੜ ਸਿਧਾਂਤਾਂ (ਜਿਨ੍ਹਾਂ ਵਿਚੋਂ ਇਕ ਪੰਜਾਬੀ ਗਲਪ ਨੂੰ ਨਿਰੋਲ ਪੱਛਮੀ ਮਾਡਲ ਵਿਚੋਂ ਪੈਦਾ ਹੋਇਆ ਸਵੀਕਾਰਦਾ ਹੈ ਅਤੇ ਦੂਜਾ ਪੰਜਾਬੀ ਗਲਪ ਦੀਆਂ ਜੜ੍ਹਾਂ ਨੂੰ ਪੰਜਾਬੀ ਸਾਹਿਤ ਪਰੰਪਰਾ ਨਾਲ ਸੰਬਧਿਤ ਕਰਦਾ ਹੈ) ਨੂੰ ਨਕਾਰਨ ਜਾਂ ਸਵੀਕਾਰ ਦੀ ਬਜਾਇ ਇਨ੍ਹਾਂ ਸਿਧਾਂਤਾਂ ਨੂੰ ਆਪਣੇ ਚਿੰਤਨ-ਮਨਨ ਵਿਚੋਂ ਗੁਜਾਰਦੀ ਅੰਤਰ-ਸੰਬੰਧਿਤ ਕਰਦੀ ਨਜ਼ਰੀ ਪੈਂਦੀ ਹੈ। ਇਸ ਸੰਦਰਭ ਵਿਚ ਰਜਨੀਸ਼ ਗਲਪ-ਆਲੋਚਨਾ ਸਰਵ-ਪ੍ਰਥਮ ਨਾਵਲੀ-ਸਿਰਜਨ ਦੀ ਹੋਂਦ-ਵਿਧੀ ਦੇ ਪ੍ਰਸ਼ਨ ਨਾਲ ਨਜਿੱਠਦੀ ਹੋਈ ਨਾਵਲ-ਸਿਰਜਨਾ ਨੂੰ ਸਭਿਅਤਾ (ਆਧਾਰ) ਤੇ ਸੰਸਕ੍ਰਿਤੀ (ਉਸਾਰ) ਦੇ ਦਵੰਦਾਤਮਿਕ-ਸੰਬੰਧਾਂ ਨੂੰ ਵੇਖਣ ਤੇ ਚਿਤਰਨ ਵਾਲਾ ਅਜਿਹਾ ਰੂਪਾਕਾਰ ਕਿਆਸ ਕਰਦੀ ਹੈ, ਜਿਹੜਾ ਖ਼ੁਦ ਆਪਣੀ ਹੋਂਦ ਨੂੰ ਸਭਿਅਤਾ ਤੇ ਸੰਸਕ੍ਰਿਤੀ ਦੇ ਵਿਸ਼ੇਸ਼ ਪ੍ਰਕਾਰ ਦੇ ਅਨੁਭਵ ਵਿਚੋਂ ਗ੍ਰਹਿਣ ਕਰਦਾ ਹੈ। ਰਜਨੀਸ਼ ਗਲਪ-ਆਲੋਚਨਾ ਲਈ ਇਹ ਵਿਸ਼ੇਸ਼ ਪ੍ਰਕਾਰ ਦਾ ਅਨੁਭਵ, ਨਿਰਵਿਵਾਦ, ਮਨੁੱਖੀ-ਸਮਾਜ ਦੇ ਵਿਕਾਸ ਪੜਾਅ ਦੀਆਂ ਵਿਭਿੰਨ ਸਮਾਜਿਕ-ਆਰਥਿਕ ਵਿਵਸਥਾਵਾਂ ਵਿਚੋਂ ਅਧਿਕ ਜਟਿਲ ਤੇ ਉੱਚ ਪੂੰਜੀਵਾਦੀ-ਵਿਵਸਥਾ ਦਾ ਅਨੁਭਵ ਹੈ, ਜਿਹੜਾ ਉਦਯੋਗੀਕਰਨ ਦੇ ਵਿਕਾਸ ਨਾਲ ਪੈਦਾ ਹੋਇਆ ਰਹੱਸਮਈ, ਸਮੂਹਿਕ ਤੇ ਅਲੌਕਿਕ ਆਦਰਸ਼ਵਾਦੀ ਪ੍ਰਤੀਮਾਨਾਂ 'ਤੇ ਅਧਾਰਿਤ ਸਾਮੰਤਵਾਦੀ ਜੀਵਨ-ਜਾਂਚ ਦੇ ਵਿਕਲਪ ਵਜੋਂ ਤਾਰਕਿਕ, ਵਿਅਕਤੀਵਾਦੀ ਤੇ ਲੌਕਿਕ ਕੀਮਤਾਂ ਅਧਾਰਿਤ ਸਾਧਾਰਨ ਮਨੁੱਖ ਦੀ ਅਹਿਮੀਅਤ ਵਾਲੀ ਚੇਤਨਾ ਨੂੰ ਜਨਮ ਦਿੰਦਾ ਹੈ। ਇਸ ਅਨੁਭਵ ਦੀ ਪਹਿਚਾਣ ਲਈ ਰਜਨੀਸ਼ ਗਲਪ-ਆਲੋਚਨਾ ਤਤਕਾਲੀਨ ਸਮਾਜਿਕ-ਆਰਥਿਕ ਵਿਵਸਥਾ ਨੂੰ ਅਧਿਐਨ-ਵਸਤੂ ਬਣਾਉਂਦੀ ਹੈ ਅਤੇ ਵਿਗਿਆਨਿਕ ਤੇ ਵਿਅਕਤੀਮੂਲਕ ਚੇਤਨਾ ਨੂੰ ਭਾਰਤੀ/ਪੰਜਾਬੀ ਦੇ ਮੂਲ ਅਨੁਭਵ ਵਿਚੋਂ ਸਹਿਜ ਭਾਵ ਉਤਪੰਨ ਹੋਣ ਦੀ ਬਜਾਇ ਸਾਮਰਾਜੀ ਗਿਆਨਵਾਦ ਦੁਆਰਾ ਬਾਹਰੋਂ

ਆਰੋਪਿਤ ਕੀਤੀ ਚੇਤਨਾ ਸਵੀਕਾਰਦੀ ਹੈ। ਇਸ ਕਾਰਨ ਹੀ ਪੰਜਾਬੀ ਨਾਵਲ ਦਾ ਆਰੰਭਿਕ ਸਰੂਪ, ਰਜਨੀਸ਼ ਗਲਪ-ਆਲੋਚਨਾ ਲਈ, ਮਿਸ਼ਰਤ ਭਾਵੀ ਸੁਭਾਅ ਗ੍ਰਹਿਣ ਕਰਦਾ ਹੋਇਆ ਨਾਵਲੀ-ਵਿਧਾ ਅਧੀਨ ਪਰੰਪਰਾਗਤ ਵਿਸ਼ਿਆਂ ਨੂੰ ਹੀ ਰਚਨਾ-ਵਸਤੂ (ਜਿਸ ਵਿਚ ਜੁਗਤਾਂ ਵੀ ਸ਼ਾਮਿਲ ਹਨ) ਵਿਚ ਰੂਪਾਂਤ੍ਰਤ ਕਰਦਾ ਹੈ।

> *ਪੰਜਾਬੀ ਨਾਵਲ ਸਮਾਜਕ ਵਿਕਾਸ ਦੇ ਵਿਸ਼ੇਸ਼ ਇਤਿਹਾਸਕ ਪੜਾਅ 'ਤੇ ਪੱਛਮੀ ਸੰਸਕ੍ਰਿਤੀ ਦੇ ਪ੍ਰਭਾਵ ਵਜੋਂ ਹੋਂਦ ਵਿਚ ਆਇਆ। ਪੰਜਾਬ ਉਨ੍ਹੀਵੀਂ ਸਦੀਂ ਦੇ ਪੰਜਵੇਂ ਦਹਾਕੇ ਦੇ ਅੰਤ ਵਿਚ ਅੰਗਰੇਜ ਸਾਮਰਾਜ ਦਾ ਹਿੱਸਾ ਬਣ ਗਿਆ। ..........ਸਮਾਜਕ ਜੀਵਨ ਵਿਚ ਆਇਆ ਇਹ ਵਸਤੂਗਤ ਪਰਿਵਰਤਨ ਹੀ ਪੰਜਾਬੀ ਨਾਵਲ ਦਾ ਆਧਾਰ ਬਣਿਆ। ਅੰਗਰੇਜ਼ਾਂ ਦੀ ਅਮੀਰ ਸੰਸਕ੍ਰਿਤੀ ਨੇ ਭਾਵੇਂ ਨਵੀਂ ਕਿਸਮ ਦੀ ਗ਼ੁਲਾਮੀ ਦਾ ਮੁੱਢ ਰੱਖਿਆ, ਪਰ ਫਿਰ ਵੀ ਪੰਜਾਬ ਦੀ ਵਸੋਂ ਦਾ ਇਕ ਵੱਡਾ ਹਿੱਸਾ ਇਸ ਦੇ ਪ੍ਰਭਾਵ ਤੋਂ ਮੁਕਤ ਨਾ ਹੋ ਸਕਿਆ। ਕਿਉਂਕਿ ਪੰਜਾਬੀ ਮਾਨਸਿਕਤਾ ਆਪਣੇ ਖਾਸੇ ਅਨੁਸਾਰ ਨਵੀਂ ਸਾਂਸਕ੍ਰਿਤੀ ਦੇ ਵਿਰੋਧ ਵਿਚ ਪਹਿਲਾਂ ਸਵੈ-ਰੱਖਿਆ ਦਾ ਪੈਂਤੜਾ ਅਖ਼ਤਿਆਰ ਕਰਦੀ ਹੈ ਤੇ ਫਿਰ ਦੋਹਾਂ ਦੇ ਸੁਮੇਲ ਵਿਚੋਂ ਸਿਰਜਨਾਤਮਕਤਾ ਦਾ ਪ੍ਰਗਟਾਵਾ ਹੁੰਦਾ ਹੈ।*

ਇਸ ਤਰ੍ਹਾਂ ਰਜਨੀਸ਼ ਗਲਪ-ਆਲੋਚਨਾ ਨਾਵਲ ਤੇ ਪੰਜਾਬੀ ਨਾਵਲ ਦੀ ਹੋਂਦ-ਵਿਧੀ ਨੂੰ ਅੰਤਰ-ਰਾਸ਼ਟਰੀ ਤੇ ਰਾਸ਼ਟਰੀ ਪ੍ਰਸੰਗਾਂ ਵਿਚ ਸਮਝਦੀ ਹੋਈ ਨਾਵਲੀ-ਸਿਰਜਨਾ ਦੀ ਹੋਂਦ-ਵਿਧੀ ਨੂੰ ਸਭਿਅਤਾ ਤੇ ਸੰਸਕ੍ਰਿਤੀ ਦੇ ਅੰਤਰ ਸੰਬੰਧਾਂ ਤੇ ਦਵੰਦਾਂ ਵਿਚੋਂ ਵੇਖਦੀ ਹੈ ਅਤੇ ਇਸ ਦੀ ਹੋਂਦ ਨੂੰ ਪੂੰਜੀਵਾਦੀ ਵਿਵਸਥਾ ਦੇ ਜਟਿਲ ਤੇ ਗਹਿਨ ਅਨੁਭਵ ਨੂੰ ਪ੍ਰਗਟਾਉਣ ਦੀ ਲੋੜ ਹਿੱਤ ਪੈਦਾ ਹੋਇਆ ਰੂਪਾਕਾਰ ਮੰਨਦੀ ਹੈ। ਰਜਨੀਸ਼ ਗਲਪ-ਅਲੋਚਨਾ ਦੀ ਨਾਵਲ ਸੰਬੰਧੀ ਇਹ ਧਾਰਨਾ ਨਿਰਸੰਦੇਹ 'ਵਿਨੋਦ ਨਾਵਲ-ਆਲੋਚਨਾ' ਦੇ ਸਿਧਾਂਤਕ-ਧਰਾਤਲ ਦੇ ਨਿਕਟ ਵਿਚਰਦੀ ਪ੍ਰਤੀਤ ਹੁੰਦੀ ਹੈ, ਪ੍ਰੰਤੂ ਇਸ ਪ੍ਰਸੰਗ ਵਿਚ ਇਸ ਗਲਪ-ਆਲੋਚਨਾ ਦੀ ਸਿਧਾਂਤਕ ਪ੍ਰਾਪਤੀ ਖੁੱਲ੍ਹੇ-ਅੰਤ (open ended) ਵਾਲੀ ਆਲੋਚਨਾਤਮਿਕ-ਦ੍ਰਿਸ਼ਟੀ ਨਾਲ 'ਵਿਨੋਦ ਨਾਵਲ-ਆਲੋਚਨਾ' ਦੇ ਨਾਵਲੀ-ਮਾਡਲ ਨਾਲ 'ਰਾਹੀ ਨਾਵਲ-ਆਲੋਚਨਾ' ਦੇ ਨਾਵਲੀ-ਮਾਡਲ ਦਾ ਸੁਮੇਲ ਬਿਠਾਉਣ ਦੀ ਹੈ। ਇਸ ਸੁਮੇਲ ਅਧੀਨ ਰਜਨੀਸ਼ ਗਲਪ-ਆਲੋਚਨਾ 'ਵਿਨੋਦ ਗਲਪ-ਆਲੋਚਨਾ' ਦੇ ਬਾਹਰਮੁੱਖੀ ਨਾਵਲੀ-ਮਾਡਲ ਤੋਂ ਪ੍ਰਭਾਵਿਤ ਅਤੇ 'ਰਾਹੀ ਗਲਪ-ਆਲੋਚਨਾ' ਦੇ ਸਿਸਟਮੀ ਨਾਵਲੀ-ਮਾਡਲ ਤੋਂ ਪ੍ਰੇਰਿਤ ਨਵੀਨ ਨਾਵਲੀ-ਮਾਡਲ ਦੇ ਨਿਰਮਾਣ ਲਈ ਕਾਰਜਸ਼ੀਲ ਦ੍ਰਿਸ਼ਟੀਗੋਚਰ ਪੈਂਦੀ ਹੈ। ਇਸ ਕਾਰਨ ਰਜਨੀਸ਼ ਗਲਪ-ਆਲੋਚਨਾ ਨਾਵਲ ਨੂੰ ਸਭਿਅਤਾ ਤੇ ਸੰਸਕ੍ਰਿਤੀ ਦੇ ਅੰਤਰ-ਦਵੰਦਾਂ ਨੂੰ ਪ੍ਰਗਟਾਉਣ ਵਾਲਾ ਰੂਪ ਮੰਨਣ ਦੇ ਨਾਲ-ਨਾਲ ਅਜਿਹੀ 'ਵਿਡੰਬਨਾਮਈ ਵਿਧਾ' ਵਜੋਂ ਵੇਖਦੀ ਹੈ, ਜਿਹੜੀ ਮਨੁੱਖ ਦੀ ਸੁਪਨ-ਪੂਰਤੀ ਤੇ ਵਾਸਤਵਿਕ ਪ੍ਰਾਪਤੀ ਦੇ ਅੰਤਰ-ਵਿਰੋਧਾਂ ਨੂੰ ਪ੍ਰਗਟਾਉਂਦਾ ਤਨਾਉ ਗ੍ਰਸਤ ਸਥਿਤੀਆਂ/ਮਨੁੱਖ ਦੀ ਸਿਰਜਨਾ ਕਰਦਾ ਸਥਿਤੀਆਂ/ਮਨੁੱਖੀ ਹੋਂਦ ਉੱਤੇ ਪ੍ਰਸ਼ਨ ਚਿੰਨ੍ਹ ਲਗਾਉਂਦਾ ਹੈ। ਵਿਨੋਦ ਤੇ ਰਾਹੀ ਗਲਪ-ਆਲੋਚਨਾ ਦੇ ਸਿਧਾਂਤਕ ਸਮਨਿਵੈ ਕਾਰਨ ਰਜਨੀਸ਼ ਗਲਪ-ਆਲੋਚਨਾ ਲਈ ਇਹ ਤਨਾਉ ਮਨੁੱਖ ਦੀ ਹੋਣੀ ਦਾ ਪ੍ਰਤੀਕ ਨਹੀਂ (ਜਿਸ ਨੂੰ ਕਈ ਆਲੋਚਕ ਬੌਧਿਕ-

ਰਹੱਸਵਾਦ ਦੇ ਨੇੜੇ ਵਿਚਰਦੇ ਹੋਏ ਕਿਆਸ ਕਰਦੇ ਹਨ) ਸਗੋਂ ਇਸ ਲਈ ਇਹ ਤਨਾਉ ਗ੍ਰਸਤ ਸਥਿਤੀ ਉਸ ਮੰਡੀ ਮੁੱਲਾਂ ਉੱਤੇ ਅਧਾਰਿਤ ਵਿਵਸਥਾ ਦੀ ਦੇਣ ਹੈ, ਜਿਹੜੀ ਆਪਣੀਆਂ ਉਤਪਾਦਨ ਸ਼ਕਤੀ ਦੁਆਰਾ ਮਨੁੱਖੀ ਅਕਾਂਖਿਆਵਾਂ ਨੂੰ ਉਤੇਜਿਤ ਤਾਂ ਨਿਰਸੰਦੇਹ ਕਰਦੀ ਹੈ। ਪਰ ਆਪਣੇ ਸ਼੍ਰੇਣੀਗਤ ਖ਼ਾਸੇ ਕਰਨ ਉਨ੍ਹਾਂ ਦੀ ਪੂਰਤੀ ਦੀ ਸ਼ਕਤੀ ਨਹੀਂ ਦਿੰਦੀ, ਜਿਸ ਕਾਰਨ ਸ਼੍ਰੇਣੀਗਤ ਵਿਵਸਥਾ ਅਧੀਨ ਵਿਚਰਦਾ ਮਨੁੱਖ ਵਿਡੰਬਨਾਮਈ ਸਥਿਤੀ ਦਾ ਭੋਗਣਹਾਰ ਬਣਦਾ ਤਨਾਉ/ਟਕਰਾਉ ਦਾ ਸ਼ਿਕਾਰ ਹੁੰਦਾ ਹੈ।

> *ਆਧੁਨਿਕ ਯੁੱਗ ਵਿਚ ਜੀਵਨ ਜਟਿਲ ਹੋਣ ਦੇ ਨਾਲ-ਨਾਲ ਭਾਵਪੂਰਤ ਵੀ ਹੋ ਜਾਂਦਾ ਹੈ। ਜੀਵਨ ਦੇ ਅਰਥਾਂ ਨੂੰ ਆਪਣੀ ਚੇਤਨਾ ਅਨੁਸਾਰ ਢਾਲਣ ਤੇ ਆਪਣੀ ਜ਼ਿੰਦਗੀ ਦੀਆਂ ਕਮਜ਼ੋਰੀਆਂ ਦੀ ਪੜਚੋਲ ਕਰਨਾ ਵੀ ਆਧੁਨਿਕ ਜੀਵਨ ਦਾ ਮਹੱਤਵਪੂਰਨ ਭਾਗ ਹੈ। ਜਿਸ ਦੇ ਫਲਸਰੂਪ ਵਿਅੰਗਾਤਮਕਤਾ ਤੇ ਵਿਡੰਬਨਾ ਦਾ ਸਥਾਨ ਨਾਵਲ ਵਿਚ ਬਹੁਤ ਮਹੱਤਵਪੂਰਨ ਹੈ।........(ਇਸ ਅਧੀਨ) ਆਧੁਨਿਕ ਕਾਲ ਵਿਚ ਮਨੁੱਖ ਦੀ ਸਥਿਤੀ ਇਕ ਸੁਚੇਤ ਮਨੁੱਖ ਦੀ ਥਾਂ ਨਿਆਸਰੇ ਉਪਭੋਗਤਾ ਦੀ ਹੈ। ਇਹ ਸਥਿਤੀ ਉਸ ਦੀ ਸਨਅਤੀ ਯੁੱਗ ਦੇ ਵਸਤੂ ਪੈਦਾਵਾਰ ਦੀ ਅਭਿਲਾਸ਼ਾ ਕਾਰਨ ਪੈਦਾ ਹੋਈ ਹੈ। ਜਿਸ ਦੇ ਸਿੱਟੇ ਵਜੋਂ ਮਨੁੱਖ ਆਪਣੀ ਜੀਵਨ ਪ੍ਰਕ੍ਰਿਆ ਵਿਚ ਇੰਨਾ ਜੁੜਿਆ ਰਹਿੰਦਾ ਹੈ ਕਿ ਉਹ ਅਪਰਿਚਿਤ ਸੰਸਾਰ ਵਿਚ ਆਪਣੀ ਥਾਂ ਬਣਾ ਲੈਂਦਾ ਹੈ।*[3]

ਇਸ ਪ੍ਰਕਾਰ ਰਜਨੀਸ਼ ਗਲਪ-ਆਲੋਚਨਾ ਦੀ ਨਾਵਲੀ-ਵਿਧਾ ਦੀ ਹੋਂਦ-ਪ੍ਰਕਿਰਿਆ ਨੂੰ ਸਭਿਅਤਾ ਤੇ ਸੰਸਕ੍ਰਿਤੀ ਦੇ ਦਵੰਦਾਤਮਿਕ ਸੰਬੰਧਾਂ ਵਿਚੋਂ ਵੇਖਦੀ ਹੋਈ ਆਧੁਨਿਕ ਪੂੰਜੀਵਾਦੀ ਯੁੱਗ ਦੇ ਜਟਿਲ ਤੇ ਵਿਸਤ੍ਰਿਤ ਅਨੁਭਵ (ਜਿਸਨੂੰ ਰਜਨੀਸ਼ ਗਲਪ-ਆਲੋਚਨਾ ਆਮ ਤੌਰ 'ਤੇ ਇਕਹਿਰੇ ਰੂਪ ਵਿਚ ਹੀ ਪਹਿਚਾਣਦੀ ਹੈ) ਨੂੰ ਨਾਵਲੀ-ਵਿਧਾ ਦੀ ਉਤਪਤੀ ਦਾ ਕੇਂਦਰੀ ਨੁਕਤਾ ਸਵੀਕਾਰ ਕਰਦੀ ਹੈ। ਜਿਹੜੀ ਸੰਸਕ੍ਰਿਤੀ ਦੀਆਂ ਵੱਖ-ਵੱਖ ਤੰਦਾਂ ਦਾ ਪ੍ਰਤੀਨਿਧ ਮਨੁੱਖੀ ਸ਼ਖ਼ਸੀਅਤ ਦੇ ਪ੍ਰਸੰਗ ਵਿਚ ਪ੍ਰਗਟਾਵ ਕਰਦੀ ਹੋਈ ਸਮਾਜਿਕ-ਯਥਾਰਥ ਨੂੰ ਪੇਸ਼ ਕਰਨ ਦੀ ਬਜਾਇ ਇਨ੍ਹਾਂ ਦਾ ਪੁਨਰ-ਸਿਰਜਨ ਕਰਦੀ ਹੈ। ਇਸ ਪੁਨਰ-ਸਿਰਜਨ ਤੋਂ ਰਜਨੀਸ਼ ਗਲਪ-ਆਲੋਚਨਾ ਦਾ ਭਾਵ ਵਿਦਮਾਨ-ਜਗਤ ਪ੍ਰਤੀ ਨਵੇਂ ਦ੍ਰਿਸ਼ਟੀਕੋਣ ਨੂੰ ਪੇਸ਼ ਕਰਨ ਤੋਂ ਹੈ, ਜਿਹੜਾ ਭਾਸ਼ਾ ਵਰਗੇ ਮਾਧਿਅਮ ਦੁਆਰਾ ਜਨ-ਸਧਾਰਨ ਨਾਲ ਸਾਂਝ ਸਥਾਪਿਤ ਵਿਦਮਾਨ-ਜਗਤ ਨੂੰ ਪਰਤਵੇਂ ਰੂਪ ਵਿਚ ਪ੍ਰਭਾਵਿਤ ਕਰਨ ਦੀ ਸਮਰੱਥਾ ਵੀ ਰੱਖਦਾ ਹੈ।

> *(ਸਾਹਿਤ ਦਾ) ਮਾਧਿਅਮ ਮਨੁੱਖੀ ਭਾਸ਼ਾ ਹੋਣ ਕਾਰਨ ਇਹ ਮਨੁੱਖੀ ਹਿਰਦਿਆਂ 'ਚੋਂ ਉਠਿਆ ਉਹ ਵੇਗ ਹੁੰਦਾ ਹੈ ਜੋ ਜਨ-ਸਾਧਾਰਣ ਦੀਆਂ ਭਾਵਨਾਵਾਂ ਦੇ ਵੱਧ ਨੇੜੇ ਹੁੰਦਾ ਹੈ। ਭਾਸ਼ਾ ਦਾ ਬਿੰਬਾਤਮਕ ਰੂਪ ਇਸ ਦੀ ਸਮਰੱਥਾ ਨੂੰ ਹੋਰ ਅਸਰਦਾਰ ਬਣਾਉਂਦਾ ਹੈ। ਸਮਾਜ ਤੇ ਮੋੜਵਾ ਅਸਰ ਵੀ ਇਸ ਦਾ ਕਲਾ ਦੇ ਸਾਰੇ ਰੂਪਾਂ ਨਾਲੋਂ ਵੱਧ ਹੁੰਦਾ ਹੈ। ਇਸ ਲਈ ਸਮੇਂ ਸਮੇਂ ਉਠੀਆਂ ਸਮਾਜਕ, ਰਾਜਨੀਤਿਕ, ਧਾਰਮਿਕ, ਸੱਭਿਆਚਾਰਕ, ਆਰਥਿਕ ਲਹਿਰਾਂ ਇਸ ਨੂੰ ਪ੍ਰਭਾਵਿਤ ਵੀ ਕਰਦੀਆਂ ਰਹੀਆਂ ਹਨ ਤੇ ਇਸ ਤੋਂ ਪ੍ਰਭਾਵਿਤ ਵੀ ਹੁੰਦੀਆਂ ਰਹੀਆਂ ਹਨ।*[4]

ਆਪਣੇ ਇਸ ਸਿਧਾਂਤਕ ਆਧਾਰ ਕਾਰਨ ਰਜਨੀਸ਼ ਗਲਪ-ਆਲੋਚਨਾ ਕੋਲ

ਨਾਵਲੀ-ਸਿਰਜਨਾ ਦੇ ਗਲਪੀ-ਬਿੰਬ ਨੂੰ ਵੇਖਣ ਲਈ ਸਭਿਅਤਾ ਤੇ ਸੰਸਕ੍ਰਿਤੀ ਦੇ ਦੋ ਆਧਾਰ ਮੌਜੂਦ ਰਹਿੰਦੇ ਹਨ, ਜਿਨ੍ਹਾਂ ਦੀ ਗਤੀ ਸਦਾ ਵਰਤਮਾਨ ਤੋਂ ਭਵਿੱਖ ਵੱਲ ਹੁੰਦੀ ਹੈ। ਪ੍ਰੰਤੂ ਸਮੱਸਿਆ ਇਹ ਹੈ ਕਿ ਇਹ ਗਲਪ-ਆਲੋਚਨਾ ਭਾਵੇਂ ਸਿਧਾਂਤਕ ਪੱਧਰ 'ਤੇ ਵਧੇਰੇ ਸੰਤੁਲਿਤ ਨਾਵਲੀ-ਮਾਡਲ ਦੀ ਸਿਰਜਨਾ ਕਰਦੀ ਹੈ ਪਰ ਇਸ ਮਾਡਲ ਨੂੰ ਵਿਹਾਰਿਕ ਰੂਪ ਵਿਚ ਲਾਗੂ ਕਰਦਿਆਂ ਰਜਨੀਸ਼ ਗਲਪ-ਆਲੋਚਨਾ ਆਪਣੇ ਮੁੱਢਲੇ ਪੜ੍ਹਾਅ (*'ਗਲਪ ਅਧਿਐਨ' ਵਿਚ*) ਉੱਤੇ ਪਿਛੇ ਰਹਿ ਜਾਂਦੀ ਦ੍ਰਿਸ਼ਟੀਗੋਚਰ ਹੁੰਦੀ ਹੈ। ਜਿਸ ਅਧੀਨ ਰਜਨੀਸ਼ ਗਲਪ-ਆਲੋਚਨਾ ਵਿਹਾਰਿਕ ਧਰਾਤਲ ਉੱਤੇ ਨਾਵਲੀ-ਪਾਠ ਦਾ ਮੁਤੱਲਿਆ ਕਰਨ ਸਮੇਂ (ਅਪਵਾਦਾਂ ਨੂੰ ਛੱਡਕੇ) ਪਾਠਮੂਲਕ ਅਧਿਐਨ ਵਿਧੀ ਦਾ ਸੁਚੇਤ ਦਾਅਵਾ ਕਰਦੀ ਹੋਈ ਵੀ ਅਕਸਰ ਪ੍ਰਸੰਗ ਤੋਂ ਪਾਠ ਵੱਲ ਸਫ਼ਰ ਤੈਹ ਕਰਦੀ ਹੈ ਅਤੇ ਕਈ ਵਾਰ ਪਾਠ ਤੋਂ ਪ੍ਰਸੰਗ ਵੱਲ ਜਾਂਦੀ ਹੋਈ ਪ੍ਰਸੰਗ ਦੀ ਵਿਆਖਿਆ ਵਿਚ ਇਸ ਕਦਰ ਮਸ਼ਰੁੱਫ਼ ਹੋ ਜਾਂਦੀ ਹੈ ਕਿ ਪਾਠ ਦੇ ਵਿਸ਼ੇਸ਼ ਸੰਦਰਭ ਦਾ ਵਿਸ਼ਲੇਸ਼ਣ ਦੂਜੈਲੀ ਹੋਂਦ ਵਜੋਂ ਹੀ ਸਕਾਰ ਹੁੰਦਾ ਪ੍ਰਤੀਤ ਹੁੰਦਾ ਹੈ। ਭਾਵੇਂ ਇਹ ਸਵੀਕਾਰਨ ਯੋਗ ਹੈ ਕਿ ਕਿਸੇ ਨਾਵਲੀ-ਸਿਰਜਨਾ ਵਿਚ ਰਚਨਾਕਾਰ ਦੀ ਵਿਚਾਰਧਾਰਕ ਰਚਨਾ-ਦ੍ਰਿਸ਼ਟੀ ਦੀ ਚੋਣ ਦੁਆਰਾ ਪ੍ਰਵੇਸ਼ ਪਾਉਂਦੀ ਵਾਸਤਵਿਕਤਾ ਆਪਣੇ ਫੁੱਟਕਲ ਅੰਗਾਂ (ਜੋ ਵਿਚਾਰਧਾਰਕ ਰਚਨਾ-ਦ੍ਰਿਸ਼ਟੀ ਦੇ ਪ੍ਰਤੀਕੂਲ ਹੋਣ ਕਾਰਨ ਨਾਵਲੀ-ਸਿਰਜਨਾ 'ਚੋਂ ਗ਼ੈਰ-ਹਾਜ਼ਰ ਹੁੰਦੇ ਹਨ) ਨੂੰ ਨਕਾਰਕੇ ਹੀ ਹਾਜ਼ਰ ਹੁੰਦੀ ਹੈ। ਇਹ ਹਾਜ਼ਰ ਹੁੰਦੀ ਵਾਸਤਵਿਕਤਾ ਨਾਵਲੀ-ਸਿਰਜਨਾ ਵਿਚੋਂ ਗ਼ੈਰ-ਹਾਜ਼ਰ ਵਾਸਤਵਿਕ ਰੂਪ ਨਾਲ (ਜੋ ਵਾਸਤਵਿਕ-ਜਗਤ ਵਿਚ ਮੌਜੂਦ ਹੁੰਦੇ ਹਨ) ਵਿਰੋਧ ਤੇ ਸਹਿਯੋਗ ਦੇ ਸੰਬੰਧਾਂ ਵਿਚ ਬੱਝੀ ਹੁੰਦੀ ਹੈ ਅਤੇ ਨਾਵਲੀ-ਸਿਰਜਨਾ ਅਧੀਨ ਹਾਜ਼ਰ ਵਾਸਤਵਿਕਤਾ ਇਸ ਦੇ ਚੇਤਨ ਤੇ ਨਾਵਲੀ-ਸਿਰਜਨਾ ਵਿਚੋਂ ਗ਼ੈਰ-ਹਾਜ਼ਰ ਵਾਸਤਵਿਕਤਾ ਇਸ ਦੇ ਅਵਚੇਤਨ (ਪ੍ਰਸੰਗ) ਵਜੋਂ ਕਾਰਜਸ਼ੀਲ ਰਹਿੰਦੀ ਹੈ। ਇਕ ਆਲੋਚਨਾਤਮਿਕ ਕਾਰਜ ਲਈ ਨਾਵਲੀ-ਸਿਰਜਨਾ ਦੇ ਇਹ ਚੇਤਨ (ਪਾਠ) ਤੇ ਅਵਚੇਤਨ (ਪ੍ਰਸੰਗ) ਨੂੰ ਸਮੁੱਚੇ ਰੂਪ ਵਿਚ ਜਾਨਣ ਲਈ ਇਨ੍ਹਾਂ ਵਿਚਲੇ ਪਰਸਪਰ ਸੰਬੰਧਾਂ ਨੂੰ ਪਹਿਚਾਨਣਾ ਜ਼ਰੂਰੀ ਹੈ, ਭਾਵੇਂ ਇਸ ਦੀ ਪਹਿਚਾਣ ਨੂੰ ਰਜਨੀਸ਼ ਗਲਪ-ਆਲੋਚਨਾ ਕਿਸੇ ਵੀ ਪੱਧਰ 'ਤੇ ਪ੍ਰੋਖੇ ਤਾਂ ਨਹੀਂ ਕਰਦੀ, ਪ੍ਰੰਤੂ ਅਜਿਹਾ ਕਰਦੇ ਸਮੇਂ ਇਹ ਗਲਪ-ਆਲੋਚਨਾ ਨਾਵਲੀ-ਸਿਰਜਨਾ ਦੇ ਵਿਸ਼ਲੇਸ਼ਣ ਲਈ ਪਾਠ ਵਿਚਲੇ ਸਮਾਜਕ, ਸੰਸਕ੍ਰਿਤਕ ਤੇ ਇਤਿਹਾਸਕ ਆਦਿ ਤੱਥਾਂ ਨੂੰ ਆਪਣੇ ਪੂਰਵ-ਨਿਰਧਾਰਿਤ ਤੱਥਾਂ ਨਾਲ ਸੰਬੰਧਿਤ ਕਰਕੇ ਵੇਖਦੀ ਸਤੱਹੀ ਅਰਥਾਂ ਤੱਕ ਸੀਮਿਤ ਹੋ ਜਾਂਦੀ ਹੈ। ਇਸ ਦਾ ਕਾਰਨ ਇਸ ਆਲੋਚਨਾ ਦੀ ਅਧਿਐਨ-ਵਿਧੀ ਦੇ ਉਸ ਸੁਭਾਅ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ, ਜਿਸ ਅਧੀਨ ਰਜਨੀਸ਼ ਗਲਪ-ਆਲੋਚਨਾ ਆਪਣੇ ਵਿਸ਼ਲੇਸ਼ਣ/ਮੁੱਲਾਂਕਣ ਦਾ ਆਰੰਭ ਨਾਵਲੀ-ਸਿਰਜਨਾ ਦੇ ਚੇਤਨ ਤੋਂ ਅਵਚੇਤਨ ਅਰਥਾਤ ਪਾਠ ਤੋਂ ਪ੍ਰਸੰਗ ਵੱਲ ਚੱਲਕੇ ਕਰਨ ਦੇ ਬਜਾਇ ਵਿਚਾਰਧਾਰਾ ਨੂੰ ਬਾਹਰੋਂ ਆਰੋਪਿਤ ਕਰਦੀ ਸਿਧਾਂਤਕ ਉਲਾਰ ਦੀ ਵਿਹਾਰਕ ਸਮੱਸਿਆ ਨਾਲ ਗ੍ਰਸਤ ਜਾਂਦੀ ਹੈ, ਜਿਹੜੀਆਂ ਰਜਨੀਸ਼ ਗਲਪੀ-ਆਲੋਚਨਾ ਨੂੰ ਮਕਾਨਕੀ ਰੂਪ ਪ੍ਰਦਾਨ ਕਰਦੀ ਹੈ। ਇਸ ਨਾਲ ਸਿਧਾਂਤਕ ਤੇ ਵਿਹਾਰਿਕ ਪੱਧਰਾਂ ਵਿਚਕਾਰ ਅਸੰਤੁਲਿਨ ਪੈਦਾ ਹੁੰਦਾ ਸਿਧਾਂਤ ਤੇ ਵਿਹਾਰ ਵਿਚਲੇ ਤਨਾਉ ਤੇ ਟਕਰਾਉ ਨੂੰ ਜਨਮ ਦੇਂਦਾ ਹੈ ਅਤੇ ਨਾਵਲੀ-ਸਿਰਜਨਾ ਦੇ ਅਧਿਐਨ-ਵਿਸ਼ਲੇਸ਼ਣ ਕਰਨ ਸਮੇਂ ਇਕਮਾਤਰ ਰਚਨਾ-ਵਸਤੂ ਤੱਕ ਸੀਮਿਤ ਹੋਣ ਲਈ ਮਜ਼ਬੂਰ ਕਰਦਾ ਹੈ। ਇਸ ਕਾਰਨ

ਰਜਨੀਸ਼ ਗਲਪ-ਆਲੋਚਨਾ ਰਚਨਾ-ਵਿਧੀ ਦੀ ਅਹਿਮੀਅਤ ਜਾਂ ਹੋਂਦ ਨੂੰ ਘਟਾਕੇ ਵੇਖਦੀ ਹੈ ਜਾਂ ਆਪਣੇ ਅਧਿਐਨ ਵਿਚੋਂ ਬਿਲਕੁਲ ਪ੍ਰੋਖੇ ਕਰ ਜਾਂਦੀ ਹੈ ਅਤੇ ਰਚਨਾ-ਵਸਤੂ ਦਾ ਪਰਿਵੇਸ਼ ਨਾਲ ਸੰਬੰਧ ਬਠਾਉਂਦੀ ਜਾਣਕਾਰੀ ਆਸ਼ਰਿਤ ਗੰਭੀਰ ਤਾਂ ਨਜ਼ਰੀ ਪੈਂਦੀ ਹੈ, ਪਰ ਗਿਆਨ ਅਧਾਰਿਤ ਗਹਿਨ ਮਾਲੂਮ ਨਹੀਂ ਹੁੰਦੀ।

ਪ੍ਰੰਤੂ ਸਕਾਰਾਤਮਕ ਨੁਕਤਾ ਇਹ ਹੈ ਕਿ ਇਸ ਸਮੱਸਿਆ ਨੂੰ ਰਜਨੀਸ਼ ਗਲਪ-ਆਲੋਚਨਾ ਆਪਣੇ ਅਗਲੇਰੇ ਪੜ੍ਹਾਅ '***ਸਾਹਿਤ ਚਿੰਤਨ : ਆਧਾਰ ਤੇ ਉਸਾਰ***' ਵਿਚ ਹੱਲ ਕਰਦੀ ਨਜ਼ਰੀ ਪੈਂਦੀ ਹੈ। ਜਿਸ ਦੇ ਅੰਤਰਗਤ ਰਜਨੀਸ਼ ਗਲਪ-ਆਲੋਚਨਾ ਨਾਵਲ-ਅਧਿਐਨ ਨਾਲ ਸੰਬੰਧਿਤ ਵਿਕੋਲਿਤਰੇ ਮਜ਼ਮੂਨਾਂ ਅਧੀਨ ਰਾਸ਼ਟਰੀ ਅੰਤਰ-ਰਾਸ਼ਟਰੀ ਪੱਧਰ 'ਤੇ ਕਾਰਜਸ਼ੀਲ ਵਸਤੂਆਂ, ਵਰਤਾਰਿਆਂ ਤੇ ਵਿਚਾਰਾਂ ਦੀ ਸਮਾਜਿਕ-ਆਰਥਿਕ ਨੀਤੀ ਤੇ ਨੀਅਤ ਨੂੰ ਸਮਝਦੀ ਹੋਈ ਇਨ੍ਹਾਂ ਦੇ ਪ੍ਰਭਾਵਾਂ ਨੂੰ ਭਾਰਤੀ-ਪੰਜਾਬੀ ਪ੍ਰਸੰਗ ਵਿਚ ਸਪੱਸ਼ਟ ਕਰਦੀ ਹੈ ਅਤੇ ਫਿਰ ਇਨ੍ਹਾਂ ਦੀਆਂ ਕਨਸੋਈਆਂ ਨੂੰ ਪੰਜਾਬੀ ਨਾਵਲ ਦੀ ਰਚਨਾ-ਵਸਤੂ ਵਿਚੋਂ ਸੁਣਦੀ ਉਨ੍ਹਾਂ ਦੇ ਮਾਨਵ-ਹਿਤੈਸ਼ੀ ਜਾਂ ਦਵੈਸ਼ੀ ਸੁਭਾਅ ਦੀ ਨਿਸ਼ਾਨਦੇਹੀ ਕਰਦੀ ਹੈ। ਪਰ ਅਜਿਹਾ ਕਰਦੇ ਸਮੇਂ ਰਜਨੀਸ਼ ਗਲਪ-ਆਲੋਚਨਾ ਕਿਸੇ ਪ੍ਰਕਾਰ ਦੇ ਭਵਿੱਖਮੁੱਖੀ ਪਰਿਵਰਤਨ ਦੀ ਧੁਨੀ ਤੋਂ ਸੁਚੇਤ ਰੂਪ ਵਿਚ ਵਿੱਥ ਸਥਾਪਿਤ ਕਰਨ ਲਈ ਯਤਨਸ਼ੀਲ ਰਹਿੰਦੀ ਹੈ ਅਤੇ ਆਲੋਚਨਾਤਮਿਕ ਯਥਾਰਥਵਾਦੀ ਦ੍ਰਿਸ਼ਟੀ ਗ੍ਰਹਿਣ ਕਰਦੀ ਸੰਬੰਧਿਤ ਵਸਤੂ, ਵਰਤਾਰਿਆਂ ਤੇ ਵਿਚਾਰਾਂ ਦਾ ਨਿਸ਼ਚਿਤ ਤੇ ਸਪੱਸ਼ਟ ਮੁੱਲ ਅੰਕਿਤ ਕਰਨ ਦੀ ਬਜਾਇ ਇਨ੍ਹਾਂ ਦੀ ਪ੍ਰਕਿਰਤੀ ਤੇ ਪ੍ਰਯੋਜਨ ਉੱਤੇ ਪ੍ਰਸ਼ਨ ਚਿੰਨ੍ਹ ਲਗਾਉਣਾ ਹੀ ਉਚਿੱਤ ਸਮਝਦੀ ਹੈ। ਰਜਨੀਸ਼ ਗਲਪ-ਆਲੋਚਨਾ ਦੀ ਇਹ ਪਹੁੰਚ ਵਿਧੀ ਇਸ ਆਲੋਚਨਾ ਨੂੰ ਨਵ-ਮਾਰਕਸਵਾਦੀ ਅਪਰੋਚ ਦੇ ਨੇੜੇ ਲੈ ਜਾਂਦੀ ਹੈ, ਜਿਹੜੀ ਸ਼੍ਰੇਣੀ ਸੰਕਲਪ ਨਾਲ ਪ੍ਰਤੱਖ ਰੂਪ ਵਿਚ ਸੰਬੰਧਿਤ ਹੋਣ ਤੋਂ ਪਰਹੇਜ਼ ਕਰਦੀ ਮਨੁੱਖ-ਹਿਤੈਸ਼ੀ ਭਵਿੱਖਮੁੱਖੀ-ਪਰਿਵਰਨ ਵਿਚ ਵੀ ਯਕੀਨ ਪ੍ਰਗਟ ਨਹੀਂ ਕਰਦੀ। ਇਸ ਦੇ ਨਾਲ ਹੀ ਇਹ ਪਹੁੰਚ-ਵਿਧੀ ਪੂੰਜੀਵਾਦੀ ਪ੍ਰਬੰਧ ਵਿਚ ਪ੍ਰਚਲਿਤ ਮਿਹਨਤ ਦੀ ਵੰਡ (division of labour) ਅਤੇ ਪੂੰਜੀਵਾਦੀ ਪ੍ਰਬੰਧ ਤੋਂ ਆਪਣੇ ਆਪ ਨੂੰ ਬਾਹਰ ਰੱਖ ਕੇ, ਇਸ ਦੇ ਸਵੈ-ਵਿਰੋਧਾਂ ਨੂੰ ਨੰਗਿਆ ਕਰਦੀ ਹੈ। ਭਾਵੇਂ ਸਮਾਜ ਵਿਚ ਫੈਲੀ ਕੋਈ ਵੀ ਗਿਰਾਵਟ ਸੰਰਚਨਾ ਦਾ ਅੰਗ ਹੁੰਦੀ ਹੈ। ਪਰ ਇਸ ਚਿੰਤਨ ਦਾ ਮਕਸਦ ਇਸ ਨੂੰ ਸੁਧਾਰਨਾ ਨਹੀਂ ਸਗੋਂ ਸਮੁੱਚੀ ਸਮਾਜਕ ਸੰਰਚਨਾ ਪ੍ਰਤਿ ਇਕ ਬਾਹਰਮੁਖੀ ਆਲੋਚਨਾਤਮਿਕ ਸਮਝ ਦੀ ਚੇਤਨਾ ਪੈਦਾ ਕਰਨਾ ਹੀ ਹੈ।[7] ਰਜਨੀਸ਼ ਗਲਪ-ਆਲੋਚਨ ਆਪਣੀ ਇਸ ਪਹੁੰਚ-ਵਿਧੀ ਕਾਰਨ ਹੀ ਪਾਠ ਤੇ ਪ੍ਰਸੰਗ ਦੇ ਸੰਬੰਧਾਂ ਨੂੰ ਨਵੇਂ ਕੋਣਾਂ ਤੋਂ ਵੇਖਣ ਦੇ ਸਮਰੱਥ ਬਣਦੀ ਹੈ, ਜਿਸ ਅਧੀਨ ਇਹ ਗਲਪ-ਆਲੋਚਨਾ ਭਾਵੇਂ ਅਮੂਮਨ ਪ੍ਰਸੰਗ ਤੋਂ ਪਾਠ ਵੱਲ ਹੀ ਚੱਲਦੀ ਹੈ, ਪਰ ਇਸ ਦੇ ਬਾਵਜੂਦ ਵੀ ਪਾਠ ਵੱਲ ਵਾਰ-ਵਾਰ ਮੁੜਕੇ ਆਉਣ ਦੀ ਦਿਸ਼ਾ ਇਸ ਆਲੋਚਨਾ ਨੂੰ ਪਾਠਮੂਲਕ ਆਲੋਚਨਾ ਦੇ ਘੇਰੇ ਵਿਚ ਲੈ ਆਉਂਦੀ ਹੈ। ਇਸ ਘੇਰੇ ਵਿਚ ਇਹ ਆਲੋਚਨਾ ਆਪਣੀ ਸਪੱਸ਼ਟ ਵਿਚਾਰਧਾਰਕ ਆਲੋਚਨਾ-ਦ੍ਰਿਸ਼ਟੀ ਨਾਲ ਰਚਨਾ-ਵਸਤੂ ਤੇ ਰਚਨਾ-ਵਿਧੀ ਦੇ ਪਰਸਪਰ ਸੰਬੰਧਾਂ ਨੂੰ ਸਰਲ ਤੇ ਸਟੀਕ ਨਜ਼ਰੀਏ ਨਾਲ ਦ੍ਰਿਸ਼ਟੀਗੋਚਰ ਕਰਦੀ ਹੈ।

ਇਸ ਦੇ ਨਾਲ ਹੀ ਰਜਨੀਸ਼ ਗਲਪ-ਆਲੋਚਨਾ ਦੀ ਇਕ ਪ੍ਰਾਪਤੀ ਕਹਾਣੀ-ਸਿਧਾਂਤ ਤੇ ਪੰਜਾਬੀ ਕਹਾਣੀ-ਸਿਰਜਨਾ ਦੇ ਅਧਿਐਨ ਸਮੇਂ ਦ੍ਰਿਸ਼ਟੀਗੋਚਰ ਹੁੰਦੀ ਹੈ। ਜਿਸ

ਅਧੀਨ ਇਹ ਗਲਪ-ਆਲੋਚਨਾ ਕਹਾਣੀ-ਸਿਰਜਨਾ ਦੀ ਪ੍ਰਕਿਰਤੀ ਤੇ ਪ੍ਰਕਾਰਜ ਨੂੰ ਅੰਦਰੂਨੀ ਵਿਹਾਰ ਵਿਚੋਂ ਨਿਹਿਤ ਕਰਦੀ ਹੋਈ ਕਹਾਣੀ-ਸਿਰਜਨਾ ਦੀਆਂ ਰੂਪਾਗਤ-ਸੀਮਾਵਾਂ ਨੂੰ ਕਲਾਤਮਿਕ ਸੰਜਮ ਨਾਲ ਪੈਦਾ ਹੋਏ ਸੰਖੇਪਤਾ ਤੇ ਸੰਕੇਤਕਤਾ ਦੇ ਗੁਣਾਂ ਵਿਚ ਨਿਸ਼ਚਿਤ ਕਰਦੀ ਹੈ, ਜਿਹੜੇ ਕਹਾਣੀ-ਸਿਰਜਨਾ ਵਿਚਲੇ ਬਿਰਤਾਂਤ ਨੂੰ ਵਰਨਣ/ਵਿਆਖਿਆ ਦੇ ਅਧਿਕ ਪ੍ਰਯੋਗ ਤੋਂ ਮੁਕਤ ਰੱਖਦੇ ਹੋਏ ਕਹਾਣੀ-ਸਿਰਜਨਾ ਨੂੰ ਆਪਣੇ ਮਨੋਰਥ-ਪੂਰਤੀ ਲਈ ਆਦੇਸ਼ ਦੀ ਥਾਂ ਸੁਝਾਉ ਦੇਣ ਦਾ ਪੈਂਤੜਾ ਅਪਣਾਉਣ ਤੱਕ ਮਹਿਦੂਦ ਸਮਝਦੀ ਹੈ। ਕਹਾਣੀ-ਸਿਰਜਨਾ ਦਾ ਇਹ ਮਹਿਦੂਦ ਸੁਭਾਅ ਹੀ ਰਜਨੀਸ਼ ਗਲਪ-ਆਲੋਚਨਾ ਅਨੁਸਾਰ ਕਹਾਣੀ-ਸਿਰਜਨਾ ਵਿਚਲੇ ਘਟਨਾ-ਪ੍ਰਬੰਧ ਵਿਚ ਤੇਜ਼-ਪ੍ਰਵਾਹ ਪੈਦਾ ਕਰਦਾ ਹੈ, ਜਿਹੜਾ ਕਹਾਣੀ-ਸਿਰਜਨਾ ਨੂੰ ਤੇਜ਼ੀ ਨਾਲ ਉਸ ਬਿੰਦੂ ਵੱਲ ਲੈ ਤੁਰਦਾ ਹੈ, ਜਿਸ ਬਿੰਦੂ ’ਤੇ ਕਹਾਣੀ-ਸਿਰਜਨਾ ਦਾ ਸਮੁੱਚਾ ਰਹੱਸ ਲੁਪਤ ਹੁੰਦਾ ਹੈ। ਇਹ ਤੇਜ-ਪ੍ਰਵਾਹ ਤੇ ਲੁਪਤ-ਬਿੰਦੂ ਦੀ ਤਲਾਸ਼ ਦਾ ਸਿਧਾਂਤਕ-ਬਿੰਦੂ ਭਾਵੇਂ ਕਹਾਣੀ-ਸਿਰਜਨਾ ਦੀ ਸੰਰਚਨਾ ਦੀਆਂ ਵਿਸ਼ੇਸ਼ਤਾਂ ਨਾਲ ਸੰਬੰਧਿਤ ਹੈ, ਪਰ ਇਹ ਸਿਧਾਂਤਕ-ਬਿੰਦੂ ਰਜਨੀਸ਼ ਗਲਪ-ਆਲੋਚਨਾ ਨੂੰ ਡਾ. ਗੁਰਲਾਲ ਸਿੰਘ ਦੇ ਕਹਾਣੀ-ਮਾਡਲ[5] ਦੇ ਨੇੜੇ ਲੈ ਜਾਂਦਾ ਹੈ, ਜਿਸ ਅਧੀਨ ਇਹ ਗਲਪ-ਆਲੋਚਨਾ ਜੋਗਿੰਦਰ ਸਿੰਘ ਰਾਹੀ[6] ਦੇ ਕਹਾਣੀ-ਮਾਡਲ ਨੂੰ ਮਿਸ਼ਰਤ ਕਰਦੀ ਪ੍ਰਤੀਤ ਹੁੰਦੀ ਹੈ। ਜਿਸ ਅਧੀਨ ਰਜਨੀਸ਼ ਗਲਪ-ਆਲੋਚਨਾ ਕਹਾਣੀ ਦੀਆਂ ਰਚਨਾਤਮਿਕ ਗੀਤੀਆਂ ਦੀ ਤਲਾਸ਼ ਕਰਦੀ ਹੋਈ ਕਹਾਣੀ-ਸਿਰਜਨਾ ਨੂੰ ਸੰਖੇਪਕ, ਸੰਕੇਤਕ ਤੇ ਸੂਖ਼ਮ ਇਸ਼ਾਰੇ ਕਰਨ ਵਾਲੀ ਬਹੁ-ਪਾਸਾਰੀ ਦੀ ਬਜਾਇ ਬਹੁ-ਪਰਤੀ ਵਿਧਾ ਕਿਆਸ ਕਰਦੀ ਹੈ। ਇਸ ਬਹੁ-ਪਰਤੀ ਸੰਰਚਨਾ ਦਾ ਆਧਾਰ, ਰਜਨੀਸ਼ ਕਹਾਣੀ-ਆਲੋਚਨਾ, ਵਿਸ਼ੇਸ਼ ਪ੍ਰਕਾਰ ਦੀ ਵਿਅੰਜਨਾਤਮਿਕ ਭਾਸ਼ਾ ਨੂੰ ਕਿਆਸ ਕਰਦੀ ਹੈ, ਜਿਹੜੀ ਸਮਾਜਕ-ਯਥਾਰਥ ਦੀ ਜਟਿਲਤਾ ਨੂੰ ਕਹਿਣ (tell) ਦੀ ਥਾਂ ਉਘਾੜਨ (show) ਦਾ ਯਤਨ ਕਰਦੀ ਬਿਰਤਾਂਤ ਦਾ ਬਿਆਨ ਕਰਨ ਦੀ ਬਜਾਇ ਬਿਰਤਾਂਤ ਦੇ ਸਿਰਜਨ ਦਾ ਕਾਰਜ ਕਰਦੀ ਹੈ।

> *ਸੁਭਾਵਕਤਾ, ਸਹਿਜਤਾ, ਸੂਖ਼ਮਤਾ ਅਤੇ ਸੰਕੇਤਮਈ ਹੋਣ ਕਰਕੇ ਕਹਾਣੀ ਬਹੁ-ਪਾਸਾਰੀ ਦੀ ਥਾਂ ਬਹੁ-ਪਰਤੀ ਹੁੰਦੀ ਹੈ। ਇਹਨਾਂ ਬਹੁ-ਪਰਤਾਂ ਦਾ ਆਧਾਰ ਵਿਅੰਜਨੀ ਸ਼ੈਲੀ ਵਿਚ ਨਿਹਿਤ ਹੈ। ਪਰੰਪਰਾਗਤ ਭਾਰਤੀ ਕਹਾਣੀ ਇਕਹਿਰੀ ਪਰਤ ਦੇ ਨਾਲ-ਨਾਲ ਬਹੁ-ਪਾਸਾਰੀ ਹੁੰਦੀ ਸੀ। ਇਕ ਹੀ ਪਰਤ ਦੇ ਕਈ ਪਾਸਾਰ ਕਹਾਣੀ ਦੇ ਬਿਰਤਾਂਤ ਵਿਚੋਂ ਉਭਰਦੇ ਸਨ। ਆਧੁਨਿਕ ਕਹਾਣੀ ਇਕੋ ਕਾਰਜ ਵਿਚ ਪਏ ਪਾਤਰਾਂ ਦੀ ਮਾਨਸਿਕਤਾ ਦੀਆਂ ਕਈ ਪਰਤਾਂ ਵਲ ਸੰਕੇਤ ਕਰਦੀ ਹੈ। ਕਹਾਣੀ ਦਾ ਇਹੀ ਤੱਤ ਉਸ ਵਿਚ ਜਟਿਲਤਾ ਪੈਦਾ ਕਰਦਾ ਹੈ। ਇਸ ਤੱਤ ਕਾਰਨ ਹੀ ਅੱਜ ਦੀ ਕਹਾਣੀ ਵਿਚ ਸੁਣਾਉਣ ਦੀ ਪ੍ਰਵਿਰਤੀ ਨਾਲੋਂ ਕਹਾਣੀ ਉਘਾੜਨ ਦੀ ਪ੍ਰਵਿਰਤੀ ਭਾਰੂ ਹੈ।[7]*

ਪ੍ਰੰਤੂ ਇਸ ਪ੍ਰਸੰਗ ਵਿਚ ਸਮੱਸਿਆ ਇਹ ਉਤਪੰਨ ਹੁੰਦੀ ਹੈ ਕਿ ਰਜਨੀਸ਼ ਗਲਪ-ਆਲੋਚਨਾ (ਦਵੇਸ਼ਵਰ ਗਲਪ-ਆਲੋਚਨਾ ਵਾਂਗ ਹੀ) ਕਹਾਣੀ-ਸਿਰਜਨਾ ਦੇ ਆਧੁਨਿਕ ਮਨੁੱਖ ਨੂੰ ਸਾਧਾਰਨਤਾ ਸਹਿਤ ਪੇਸ਼ ਕਰਨ ਵਾਲੇ ਗੁਣ ਨੂੰ ਵਿਸ਼ੇਸ਼ ਜਾਂ ਪਰਿਭਾਸ਼ਤ ਤੱਤ ਵਜੋਂ ਹੀ ਵੇਖਦੀ ਹੈ, ਜਿਹੜਾ ਆਪਣੇ ਆਪ ਵਿਚ ਹੀ ਮੱਧਕਾਲੀ ਸੋਚ ਦਾ ਪ੍ਰਗਟਾਵਾਂ ਹੈ, ਕਿਉਂਕਿ “ਮਨੁੱਖਤਾ ਵਿਚ ਸਿਰਫ਼ ਨਿਰਪੇਖ ਛੋਟਾਪਣ ਦੇਣਾ ਆਧੁਨਿਕਵਾਦੀ ਸੋਚ

ਹੈ। ਜਨਮ-ਜਾਤ ਤੋਂ ਨਾ ਕੋਈ ਮਨੁੱਖ ਛੋਟਾ ਹੈ ਨਾ ਮਹਾਨ। ਉਹ ਸੰਭਾਵਨਾਵਾਂ ਭਰਪੂਰ ਹੈ ਅਤੇ ਉਚਿਤ ਪ੍ਰਸਥਿਤੀਆਂ ਮਿਲਣ ਉਤੇ ਉਹ ਸੰਭਾਵਨਾਵਾਂ ਹੰਢਾਉਂਦਾ ਵੀ ਹੈ। ਇਸੇ ਦਾ ਦੂਜਾ ਪੱਖ ਇਹ ਹੈ ਕਿ ਸਾਧਾਰਨ ਦਿਸਦਾ ਮਨੁੱਖ ਵੀ ਮਹਾਨ ਕਾਰਨਾਮੇ ਕਰਨ ਦੇ ਸਮਰੱਥ ਹੈ ਅਤੇ ਮਹਾਨ ਵਿਅਕਤੀ ਵੀ ਘਟੀਆਪਣ ਅਤੇ ਨੀਚਤਾ ਦਿਖਾ ਸਕਦਾ ਹੈ।"[9] ਇਸ ਲਈ ਆਧੁਨਿਕ ਕਹਾਣੀ-ਸਿਰਜਨਾ ਆਧੁਨਿਕ ਮਨੁੱਖ ਨੂੰ ਸਾਧਾਰਨਤਾ ਸਹਿਤ ਨਹੀਂ ਚਿਤਰਦੀ, ਸਗੋਂ ਉਸ ਨੂੰ ਸੀਮਾਂ ਤੇ ਸੰਭਾਵਾਨਾਂ ਦੇ ਸੰਤੁਲਿਤ[10] ਨਜ਼ਰੀਏ ਨਾਲ ਪ੍ਰਸਤੁਤ ਕਰਦੀ ਹੈ।

ਪ੍ਰੰਤੂ ਇਸ ਸਮੱਸਿਆ ਦੇ ਬਾਵਜੂਦ ਰਜਨੀਸ਼ ਗਲਪ-ਅਲੋਚਨਾ ਦਾ ਅਹਿਮ ਪਛਾਣ ਚਿੰਨ੍ਹ ਆਧੁਨਿਕ ਕਹਾਣੀ-ਸਿਰਜਨਾ ਦੀਆਂ ਰਚਨਾਤਮਿਕ-ਰੀਤੀਆਂ ਦੀਆਂ ਨੂੰ ਪੰਜਾਬੀ ਕਹਾਣੀ-ਪਾਠਾਂ ਦੇ ਪ੍ਰਸੰਗ ਵਿਚ ਸਪੱਸ਼ਟ ਕਰਨ ਵਿਚ ਲੁਪਤ ਹੈ। ਜਿਸ ਅਧੀਨ ਇਹ ਗਲਪ-ਆਲੋਚਨਾ ਵਿਭਿੰਨ ਕਹਾਣੀਕਾਰਾਂ ਦੀਆਂ ਵਿਭਿੰਨ ਕਹਾਣੀ-ਪਾਠਾਂ ਨੂੰ ਉਦਾਹਰਨ ਵਜੋਂ ਗ੍ਰਹਿਣ ਕਰਦੀ ਕਹਾਣੀ-ਸਿਧਾਂਤ ਦੀਆਂ ਆਪਣੀਆਂ ਧਾਰਨਾਵਾਂ ਨੂੰ ਬਾਹਰਮੁੱਖੀ ਰੂਪ ਪ੍ਰਦਾਨ ਕਰਦੀ ਹੈ ਅਤੇ ਅਮੂਰਤ ਪੱਧਰ ਤੋਂ ਸਮੂਰਤ ਧਰਾਤਲ ਉੱਤੇ ਲੈ ਆਉਂਦੀ ਸਮਝਣਯੋਗ ਬਣਾਉਂਦੀ ਹੈ। ਇਸ ਪ੍ਰਸੰਗ ਵਿਚ ਰਜਨੀਸ਼ ਗਲਪ-ਆਲੋਚਨਾ ਸੰਬਾਦੀ ਵਿਧੀ ਨੂੰ ਅਪਣਾਉਂਦੀ ਹੋਈ ਪੱਛਮੀ ਚਿੰਤਕਾਂ ਦੇ ਨਾਲ-ਨਾਲ ਪੰਜਾਬੀ ਵਿਦਵਾਨਾਂ ਦੀਆਂ ਕਹਾਣੀ ਸੰਬੰਧੀ ਧਾਰਨਾਵਾਂ ਨੂੰ ਫਰੋਲਦੀ ਹੈ ਅਤੇ ਉਨ੍ਹਾਂ ਦੀ ਮਹੱਤਤਾ ਨੂੰ ਸਵੀਕਾਰਦੀ ਹੋਈ ਪੰਜਾਬੀ ਕਹਾਣੀ ਦੇ ਆਦਿ ਬਿੰਦੂ ਨੂੰ ਵਸਤੂ-ਨਿਸ਼ਠ ਸੰਤੁਲਿਤ ਦ੍ਰਿਸ਼ਟੀ ਨਾਲ ਵੇਖਦੀ ਹੈ। ਜਿਸ ਅਧੀਨ ਇਹ ਗਲਪ-ਆਲੋਚਨਾ ਕਹਾਣੀ-ਵਿਧਾ ਨੂੰ ਸਨਅਤੀਕਰਨ ਦੀ ਸਥਿਤੀ ਨਾਲ ਸੰਬਧਿਤ ਕਰਦੀ ਹੋਈ ਪੰਜਾਬੀ ਸਾਹਿਤ ਵਿਚ ਇਸ ਵਿਧਾ ਦੇ ਪ੍ਰਵੇਸ਼ ਨੂੰ ਪੱਛਮ ਦੇ ਸਿਧਾਂਤਮਈ ਤੇ ਪੂਰਬ ਦੇ ਅਨੁਭਵਮਈ ਚਿੰਤਨ ਦੇ ਦਵੰਦਾਤਮਿਕ ਸੰਬੰਧਾਂ ਵਿਚ ਨਿਸ਼ਚਿਤ ਕਰਦੀ ਆਪਣੀ ਵਸਤੂ-ਨਿਸ਼ਟ ਵਿਸ਼ਲੇਸ਼ਣ ਦੇ ਆਧਾਰ 'ਤੇ ਇਹ ਜਾਣਦੀ ਹੈ ਕਿ "ਨਿੱਕੀ ਕਹਾਣੀ ਦੀ ਹੋਂਦ ਦਾ ਸਨਅਤੀਕਰਨ ਦੀ ਸਥਾਪਤੀ ਨਾਲ ਜੁੜਿਆ ਹੋਇਆ ਸਿਧਾਂਤ ਪੱਛਮੀ ਚਿੰਤਕਾਂ ਨਾਲ ਜੁੜਿਆ ਹੋਇਆ ਹੈ। ਭਾਰਤ ਵਿਚ ਇਹ ਸਿਧਾਂਤ ਵਿਵਸਥਾ ਵਿਚੋਂ ਨਹੀਂ ਸਗੋਂ ਆਰੋਪਿਤ ਮਾਨਸਿਕਤਾ ਵਿਚੋਂ ਪੈਦਾ ਹੋਇਆ ਹੈ।"[11] ਇਸ ਕਾਰਨ ਹੀ ਰਜਨੀਸ਼ ਗਲਪ-ਆਲੋਚਨਾ ਆਧੁਨਿਕ ਕਹਾਣੀ ਸਿਰਜਨਾ ਨੂੰ ਸਾਮਰਾਜੀ ਗਿਆਨਵਾਦ ਤੇ ਸਾਮੰਤਵਾਦੀ ਕਦਰਾਂ-ਕੀਮਤਾਂ ਦੇ ਸਮਿਸ਼ਰਨ ਵਿਚੋਂ ਪੈਦਾ ਹੋਈ ਧਾਰਮਿਕ ਪੁਨਰ-ਸੁਰਜੀਤੀ ਦੀ ਲਹਿਰ ਵਿਚੋਂ ਵੇਖਦੀ ਹੈ, ਜਿਹੜੀ ਅਗੋਂ 1935 ਈ. ਤੋਂ ਬਾਅਦ ਨਵੀਆਂ ਦਿਸ਼ਾਵਾਂ ਗ੍ਰਹਿਣ ਕਰਦੀ ਵਿਭਿੰਨ ਪ੍ਰਵਿਰਤੀਆਂ ਵਿਚੋਂ ਲੰਘਦੀ ਦਿਸ਼ਾਮੂਲਕ ਤੋਂ ਦਸ਼ਾਮੂਲਕ ਵਲ ਮੋੜ ਕੱਟਦੀ ਹੈ। ਪੰਜਾਬੀ ਕਹਾਣੀ ਦੇ ਇਨ੍ਹਾਂ ਅਹਿਮ ਮੋੜਾਂ ਨੂੰ ਰਜਨੀਸ਼ ਕਹਾਣੀ-ਆਲੋਚਨਾ ਵਸਤ, ਦ੍ਰਿਸ਼ਟੀ ਤੇ ਵਿਧੀ ਦੇ ਅੰਤਰ-ਸੰਬੰਧਾਂ ਤੇ ਅੰਤਰ-ਦਵੰਦਾਂ ਵਿਚੋਂ ਵੇਖਦੀ ਹੋਈ ਨਵੀਨ ਪੰਜਾਬੀ ਕਹਾਣੀ ਦੇ ਵਿਭਿੰਨ ਝੁਕਾਵਾਂ ਦਾ ਬਾਹਰਮੁੱਖੀ ਵਿਸ਼ਲੇਸ਼ਣ ਕਰਦੀ ਹੈ ਅਤੇ ਪੰਜਾਬੀ ਕਹਾਣੀ-ਪਾਠਾਂ ਨਾਲ ਨਿਕਟ ਸੰਬੰਧ ਸਥਾਪਿਤ ਕਰਕੇ ਇਨ੍ਹਾਂ ਦਾ ਮੁੱਲਾਂਕਣ ਪ੍ਰਸਤੁਤ ਕਰਦੀ ਹੈ। ਜਿਹੜਾ ਵਿਸ਼ਲੇਸ਼ਣ ਤੇ ਮੁੱਲਾਂਕਣ ਅੱਗੋਂ ਵਿਸ਼ੇਸ਼ ਕਹਾਣੀਕਾਰਾਂ ਦੀ ਸੁਮੱਚੀ ਸਿਰਜਨਾ, ਵਿਸ਼ੇਸ਼ ਕਹਾਣੀ-ਪਾਠ ਤੇ ਵਿਸ਼ੇਸ਼ ਕਹਾਣੀ-ਸੰਗ੍ਰਹਿ ਨੂੰ ਆਪਣੀ ਅਧਿਐਨ-ਵਸਤੂ ਗ੍ਰਹਿਣ ਕਰਦਾ ਨਾਲ-ਨਾਲ ਆਲੋਚਨਾਤਮਿਕ ਸੰਕਲਪਾਂ ਦੀ ਵਿਆਖਿਆ ਵੀ ਕਰਦਾ ਹੈ।

ਇਸ ਤਰ੍ਹਾਂ ਰਜਨੀਸ਼ ਗਲਪ-ਆਲੋਚਨਾ ਇਕ ਗਤੀਸ਼ੀਲ ਪ੍ਰਵਿਰਤੀ ਦੀ ਧਾਰਨੀ ਆਲੋਚਨਾ ਦੇ ਰੂਪ ਵਿਚ ਸਾਹਮਣੇ ਆਉਂਦੀ ਹੈ, ਜਿਹੜੀ ਆਪਣੀਆਂ ਆਰੰਭ ਵਿਸੰਗਤੀਆਂ ਨੂੰ ਪਾਰ ਕਰਦੀ ਸਿਧਾਂਤ ਤੇ ਵਿਹਾਰ ਦੇ ਸੰਤੁਲਿਤ ਧਰਾਤਲ ਉੱਤੇ ਖਲੋਦੀ ਹੈ। ਜਿਥੇ ਇਹ ਆਲੋਚਨਾ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਪੰਜਾਬੀ ਗਲਪ-ਸਾਹਿਤ ਨੂੰ ਸਿਸਟਮੀ ਤੇ ਬਾਹਰਮੁੱਖੀ ਵਿਧੀ ਨਾਲ ਵੇਖਦੀ ਹੋਈ ਇਨ੍ਹਾਂ ਦੀ ਮਹੱਤਤਾ ਨੂੰ ਸਮਾਜਿਕ-ਆਰਥਿਕ ਵਿਵਸਥਾ ਨਾਲ ਅੰਤਰ-ਸੰਬੰਧਿਤ ਕਰਕੇ ਗਲਪੀ-ਪਾਠ ਦੇ ਸਮਾਜਿਕ ਤੇ ਸੁਹਜਾਤਮਿਕ ਮੁੱਲਾਂ ਦਾ ਮੁੱਲਾਂਕਣ ਕਰਦੀ ਹੈ। ਸਮਕਾਲੀ ਪ੍ਰਸੰਗਾਂ ਦਾ ਮੁਤੱਲਿਆ ਸਮਾਜਿਕ-ਇਤਿਹਾਸਕ ਸੰਦਰਭ ਵਿਚ ਸੰਪੇਖ ਫਿਕਰਿਆਂ ਨਾਲ ਕਰਨ ਵਾਲੀ ਇਸ ਆਲੋਚਨਾ ਦੀ ਮਹੱਤਤਾ ਨਿਰਵਿਵਾਦ ਕਿਸੇ ਵੀ ਪੱਧਰ 'ਤੇ ਪ੍ਰੋਖੇ ਨਹੀਂ ਕੀਤੀ ਜਾ ਸਕਦੀ ਹੈ।



**ਹਵਾਲੇ ਤੇ ਟਿੱਪਣੀਆਂ :**

1. ਟੀ. ਆਰ. ਵਿਨੋਦ, ***ਆਉ ਨਾਵਲ ਪੜ੍ਹੀਏ***, ਪੰਨਾ-10-11
2. ਰਜਨੀਸ਼ ਬਹਾਦਰ ਸਿੰਘ, ***ਗਲਪ ਅਧਿਐਨ***, ਪੰਨਾ-25
3. ਉਹੀ, ਪੰਨਾ-18
4. ਉਹੀ, ਪਨਾ-16
5. *"ਕਹਾਣੀ ਵਿਚ ਕਾਹਲ ਤੇ ਸੰਕੇਤ ਦੀ ਗੱਲ ਏਨੀ ਸਮੇਂ ਦੀ ਘਾਟ ਨਾਲ ਨਹੀਂ ਜੁੜੀ ਜਿੰਨੀ ਤੀਖਣਤਾ ਦੀ ਬਿਰਤੀ ਨਾਲ। ਕਹਾਣੀ ਵਿਚ ਘਟਨਾਵਾਂ ਭਾਵੇਂ ਬਹੁਤ ਜ਼ਿਆਦਾ ਹੋਣ ਅਤੇ ਇਹ ਪੜ੍ਹੀ ਜਾਣ ਵਿਚ ਭਾਵੇਂ ਕਿੰਨਾ ਹੀ ਸਮਾਂ ਕਿਉਂ ਨਾ ਲਵੇ ਇਸ ਦੀ ਬਿਰਤੀ ਕਾਹਲ ਦੀ ਹੀ ਹੁੰਦੀ ਹੈ : ਆਪਣੇ ਪ੍ਰਕਾਸ਼-ਬਿੰਦੂ ਉਪਰ ਪਹੁੰਚਣ ਦੀ ਕਾਹਲ। ਨਿੱਕੀ ਕਹਾਣੀ ਸੁਸਤ ਚਾਲ ਚਲਦੀ ਹੋਈ ਵੀ ਕਾਹਲ ਦੀ ਬਿਰਤੀ ਰਖਦੀ ਹੈ ਅਤੇ ਨਾਵਲ ਤੇਜ਼ ਚਾਲ ਚਲਦਾ ਵੀ ਸੁਸਤੀ ਤੇ ਠਰ੍ਹੰਮੇ ਦੀ ਬਿਰਤੀ ਰਖਦਾ ਹੈ।"* ਡਾ. ਗੁਰਲਾਲ ਸਿੰਘ, ***'ਨਿੱਕੀ ਕਹਾਣੀ : ਰੂਪਕਾਰ ਦੀ ਸਮੱਸਿਆ', ਕਹਾਣੀ ਦੀ ਵਿਧਾ***, *(ਸੰਪਾ.)* ਜੋਗਿੰਦਰ ਸਿੰਘ ਨਹਿਰੂ, ਪੰਨਾ-65
6. *"ਨਿੱਕੀ ਕਹਾਣੀ ਇਕੱਲੀ ਦੁਬਿਧਾਵਾਂ ਦਾ ਚਿਤ੍ਰਣ ਕਰਦੀ ਹੈ ਤੇ ਨਾਵਲ ਪੂਰੇ ਦੁਬਿਧਾ ਜਾਲ ਦਾ। ਸਾਰਥਕਤਾ ਦੀ ਦ੍ਰਿਸ਼ਟੀ ਤੋਂ ਇਹ ਚਿਤ੍ਰਣ ਨਿੱਕੀ ਕਹਾਣੀ ਵਿਚ ਬਹੁ ਪਰਤੀ ਤਾਂ ਹੁੰਦਾ ਹੈ, ਬਹੁ-ਪਸਾਰੀ ਨਹੀਂ।"* ਜੋਗਿੰਦਰ ਸਿੰਘ ਰਾਹੀ, ***'ਨਿੱਕੀ ਕਹਾਣੀ ਦੀ ਰੂਪ ਵਿਧਾ', ਕਹਾਣੀ ਦੀ ਵਿਧਾ***, *(ਸੰਪਾ.)* ਜੋਗਿੰਦਰ ਸਿੰਘ ਨਹਿਰੂ, ਪੰਨਾ-53
7. ਸੁਰਜੀਤ ਸਿੰਘ ਭੱਟੀ, ***'ਨਵ-ਮਾਰਕਸਵਾਦੀ ਆਲੋਚਨਾ ਅਤੇ ਵਰਤਮਾਨ ਸੰਦਰਭ', ਮਾਰਕਸਵਾਦੀ ਸਾਹਿਤ ਚਿੰਤਨਃ ਸਮਕਾਲੀ ਸਰੋਕਾਰ***, *(ਸੰਪਾ.) ਰਵਿੰਦਰ ਭੱਠਲ-ਸੁਖਦੇਵ ਸਿੰਘ*, ਪੰਨਾ-47-48
8. ਉਹੀ, ***ਗਲਪ ਅਧਿਐਨ***, ਪੰਨਾ-73
9. ਗੁਰਬਖ਼ਸ਼ ਸਿੰਘ ਫ਼ਰੈਂਕ, ***ਨਿੱਕੀ ਕਹਾਣੀ ਤੇ ਪੰਜਾਬੀ ਨਿੱਕੀ ਕਹਾਣੀ***, ਪੰਨੇ-65-66
10. ਰਜਨੀਸ਼ ਬਹਾਦਰ ਸਿੰਘ, ***ਪੰਜਾਬੀ ਸਾਹਿਤ ਚਿੰਤਨਃ ਆਧਾਰ ਤੇ ਉਸਾਰ***, ਪੰਨਾ-168
11. ਇਹ ਸੰਤੁਲਿਨ ਇਸ ਲਈ ਜ਼ਰੂਰੀ ਹੈ ਕਿਉਂਕਿ ਜੇਕਰ ਕਹਾਣੀ-ਸਿਰਜਨਾ ਵਿਚ ਮਨੁੱਖ ਦੀਆਂ ਨਿਰੋਲ ਸੀਮਾਵਾਂ ਦਾ ਚਿਤਰਨ ਹੋਵੇਗਾ ਤਾਂ ਇਹ ਮਨੁੱਖੀ-ਹੋਂਦ ਨੂੰ ਨਿਰਾਸ਼ਾ ਦੀ ਹੱਦ ਤੱਕ ਲੈ ਜਾਵੇਗਾ ਅਤੇ ਜੇਕਰ ਕਹਾਣੀ-ਸਿਰਜਨਾ ਵਿਚ ਮਨੁੱਖ ਦੀਆਂ ਨਿਰੋਲ ਸੰਭਾਵਨਾਵਾਂ ਦਾ ਚਿਤਰਨ ਹੋਵੇਗਾ ਤਾਂ ਇਹ ਚਿਤਰਨ ਸੁਪਨਸਾਜ਼ੀ ਤੋਂ ਅਧਿਕ ਕੁਝ ਨਹੀਂ ਹੋਵੇਗਾ।

*The novel is not merely fictional prose, it is the prose of man's life, the first art to attempt to take the whole man and give him expression.*

**Ralph Fox**

# ਸੁਰਜੀਤ ਗਿੱਲ ਦੀ ਗਲਪ-ਆਲੋਚਨਾ : ਪੰਜਾਬੀ ਨਾਵਲ ਦੀ ਮਾਰਕਸੀ ਪੜ੍ਹਤ

ਮਾਰਕਸਵਾਦ ਪ੍ਰਕਿਰਤਕ ਤੇ ਸਮਾਜਿਕ ਵਸਤੂਆਂ, ਵਰਤਾਰਿਆਂ, ਵਿਅਕਤੀਆਂ ਤੇ ਵਿਚਾਰਾਂ ਦੇ ਸਿਧਾਂਤਾਂ ਤੇ ਵਿਹਾਰਾਂ ਦੀ ਦਸ਼ਾਂ ਨੂੰ ਵਿਗਿਆਨਿਕ (ਬਾਹਰਮੁੱਖੀ) ਤੇ ਗਤੀਸ਼ੀਲ (ਦਵੰਦਾਤਮਿਕ) ਰੂਪ ਵਿਚ ਗ੍ਰਹਿਣ ਕਰਨ ਵਾਲਾ ਅਤੇ ਇਨ੍ਹਾਂ ਦੀ ਭਵਿੱਖਮੁੱਖੀ ਦਿਸ਼ਾ ਨੂੰ ਨਿਰਧਾਰਿਤ ਕਰਨ ਵਾਲਾ ਬਹੁ-ਆਯਾਮੀ ਦਰਸ਼ਨ ਹੈ। ਇਸ ਦਰਸ਼ਨ ਦਾ ਇਕ ਆਯਾਮ ਸਾਹਿਤ-ਚਿੰਤਨ ’ਤੇ ਅਧਾਰਿਤ ਹੈ ਜੋ ਸਾਹਿਤ-ਸਿਰਜਨਾ ਨੂੰ ਸਮਾਜ-ਸਾਪੇਖਕ ਹੋਂਦ ਕਿਆਸ ਕਰਦਾ ਹੋਇਆ ਇਸ ਨੂੰ ਸਮਾਜਿਕ-ਉਸਾਰ ਦਾ ਉਹ ਅੰਗ ਮੰਨਦਾ ਹੈ, ਜਿਹੜਾ ਸਮਾਜ ਦੀ ਸਭਿਅਤਾ ਤੇ ਸੰਸਕ੍ਰਿਤੀ ਦੇ ਵਿਭਿੰਨ ਪੱਖਾਂ ਨੂੰ ਸੁਹਜਾਤਮਿਕ-ਤੱਤਾਂ ਦੇ ਸਮਾਵੇਸ਼ ਦੁਆਰਾ ਅਭਿਵਿਅਕਤ ਕਰਦਾ ਵਰਤਮਾਨ ਦੇ ਅੰਤਰ-ਵਿਰੋਧਾਂ/ਦਵੰਦਾਂ ਵਿਚੋਂ ਉਪਜਦੀਆਂ ਭਵਿੱਖਮੁੱਖੀ-ਸੰਭਾਵਨਾਵਾਂ ਨੂੰ ਪਾਠਕ ਸਾਹਵੇਂ ਸੁਚੇਤ/ਅਚੇਤ ਰੂਪ ਵਿਚ ਪੇਸ਼ ਕਰਦਾ ਹੈ। ਸਾਹਿਤ-ਸਿਰਜਨਾ ਦੀ ਇਹ ਪੜ੍ਹਤ-ਵਿਧੀ ਪਹਿਲਾਂ ਸਾਹਿਤਕ-ਪਾਠ ਵਿਚ ਪੇਸ਼ ਸਮਾਜਕ-ਯਥਾਰਥ ’ਤੇ ਅਧਾਰਿਤ ਕਲਾਤਮਕ-ਬਿੰਬ ਦਾ ਅੰਗ ਨਿਖੇੜਾ (ਵਿਸ਼ਲੇਸ਼ਣ) ਕਰਕੇ ਉਸਦੇ ਕਲਾਤਮਕ ਪੱਖ ਨੂੰ ਸਮਝਣ ਲਈ ਸਮਾਜਕ ਤੱਥ ਵੱਲ ਜਾਂਦੀ ਹੈ ਅਤੇ ਫਿਰ ਸਮਾਜਕ-ਯਥਾਰਥ ਪ੍ਰਤੀ ਆਪਣੇ ਗਿਆਨ ਦੇ ਆਧਾਰ ’ਤੇ ਸਾਹਿਤ-ਪਾਠ ਦੇ ਕਲਾਤਮਿਕ ਪੱਧਰ ਦਾ ਮੁਲਾਂਕਣ ਪੇਸ਼ ਕਰਨ ਵੱਲ ਅਗ੍ਰਸਰ ਹੁੰਦੀ ਹੈ।

ਪੰਜਾਬੀ ਸਾਹਿਤ-ਚਿੰਤਨ ਵਿਚ ਇਸ ਪ੍ਰਕਾਰ ਦੇ ਸਾਹਿਤ-ਚਿੰਤਨ ਦਾ ਪ੍ਰਵੇਸ਼ ਨਿਰਵਿਵਾਦ ਸੰਤ ਸਿੰਘ ਸੇਖੋਂ ਤੇ ਕਿਸ਼ਨ ਸਿੰਘ ਦੇ ਬੌਧਿਕ ਯਤਨਾਂ ਦੁਆਰਾ ਹੁੰਦਾ ਹੈ, ਜਿਹੜਾ ਆਪਣੇ ਆਰੰਭ ਬਿੰਦੂ ਉੱਤੇ ਨਿਰਸੰਦੇਹ ਕਈ ਪ੍ਰਕਾਰ ਦੇ ਅੰਤਰ-ਦਵੰਦਾਂ ਤੇ ਅੰਤਰ-ਵਿਰੋਧਾਂ ਨਾਲ ਗ੍ਰਸਤ ਹੈ। ਪਰ ਸਕਾਰਾਤਮਿਕ ਨੁਕਤਾ ਇਹ ਕਿ ਇਹ ਚਿੰਤਨ ਅਗੋਂ ਸਵੈ-ਆਲੋਚਨਾ ਦੇ ਮਾਰਗ ਉੱਤੇ ਚੱਲਦਾ ਹੋਇਆ ਅਗਲੇਰੀਆਂ ਪੀੜ੍ਹੀਆਂ (ਟੀ. ਆਰ. ਵਿਨੋਦ, ਰਵਿੰਦਰ ਸਿੰਘ ਰਵੀ, ਕੇਸਰ ਸਿੰਘ ਕੇਸਰ, ਗੁਰਬਖ਼ਸ਼ ਸਿੰਘ ਫ਼ਰੈਂਕ ਆਦਿ) ਦੇ ਅੰਤਰਗਤ ਇਨ੍ਹਾਂ ਅੰਤਰ-ਵਿਰੋਧਾਂ ਤੋਂ ਸੁਚੇਤ ਆਪਣੀ ਅਧਿਐਨ ਸਮੱਗ੍ਰੀ ਤੇ ਦ੍ਰਿਸ਼ਟੀ ਦੀ ਨਵੀਨਤਾ ਕਾਰਨ ਵਧੇਰੇ ਸੰਤੁਲਿਤ, ਸਪੱਸ਼ਟ ਤੇ ਸੂਖ਼ਮ ਧਰਾਤਲ ’ਤੇ ਖਲੋਂਦਾ ਹੈ। ਇਸ ਧਰਾਤਲ ਉੱਤੇ ਹੀ ਪੰਜਾਬੀ ਮਾਰਕਸਵਾਦੀ-ਆਲੋਚਨਾ ਦੀ ਤੀਜੀ ਪੀੜ੍ਹੀ ਦਾ ਸੁਚੇਤ ਤੇ ਪ੍ਰਤਿਬੱਧ ਚਿੰਤਕ ਸੁਰਜੀਤ ਸਿੰਘ ਗਿੱਲ ਹੈ ਜਿਹੜਾ ਆਪਣੀ ਪੁਸਤਕ ‘***ਮਾਰਕਸਵਾਦ ਅਤੇ ਸਾਹਿਤ***’ ਰਾਹੀਂ ਆਪਣੀ ਆਲੋਚਨਾ ਦਾ ਸਿਧਾਂਤਕ ਆਧਾਰ ਤਿਆਰ ਕਰਦਾ ਹੋਇਆ ਪੰਜਾਬੀ ਦੇ ਆਲੋਚਨਾਤਮਿਕ ਖੇਤਰ ਵਿਚ ਪ੍ਰਵੇਸ਼ ਕਰਦਾ ਹੈ

ਅਤੇ ਇਸ ਸਿਧਾਂਤ ਨੂੰ '***ਮਾਰਕਸਵਾਦ ਤੇ ਪੰਜਾਬੀ ਨਾਵਲ***' ਨਾਮੀ ਪੁਸਤਕ ਰਾਹੀਂ ਵਿਹਾਰਿਕ ਰੂਪ ਪ੍ਰਦਾਨ ਕਰਦਾ ਹੋਇਆ 'ਵਿਧਾਗਤ ਆਲੋਚਨਾ' ਦੇ ਖੇਤਰ ਵਿਚ ਕ੍ਰਿਆਸ਼ੀਲ ਹੁੰਦਾ ਹੈ। ਇਸ ਖੇਤਰ ਅਧੀਨ ਉਹ ਮਾਰਕਸੀ ਸਾਹਿਤ-ਅਧਿਐਨ ਮਾਡਲ ਨੂੰ ਪੰਜਾਬੀ ਨਾਵਲ-ਸਿਰਜਨਾ ਦੇ ਅਧਿਐਨ ਲਈ ਅਪਣਾਉਂਦਾ ਹੋਇਆ ਪਾਠ/ਪ੍ਰਸੰਗ ਦੇ ਅੰਤਰ-ਸੰਬੰਧਾਂ ਤੇ ਵਿਰੋਧਾਂ ਨੂੰ ਆਪਣੀ ਪਾਠਮੂਲਕ ਪੜ੍ਹਤ-ਵਿਧੀ ਅਧੀਨ ਰੱਖਦਾ ਹੋਇਆ ਨਾਵਲੀ-ਪਾਠ ਦੇ ਵਿਚਾਰਧਾਰਕ ਤੇ ਵਿਧੀਮੂਲਕ ਆਧਾਰਾਂ ਨੂੰ ਸਪੱਸ਼ਟ ਕਰਦਾ ਹੈ। ਭਾਵੇਂ ਇਸ ਪ੍ਰਸੰਗ ਵਿਚ ਗਿੱਲ ਨਾਵਲ-ਆਲੋਚਨਾ '***ਮਾਰਕਸਵਾਦ ਤੇ ਪੰਜਾਬੀ ਨਾਵਲ***' ਨਾਮੀ ਆਲੋਚਨਾਤਮਿਕ-ਪਾਠ ਅਧੀਨ ਮਾਰਕਸੀ ਸਾਹਿਤ-ਅਧਿਐਨ ਮਾਡਲ ਨੂੰ ਸੁਚੇਤ ਪੱਧਰ 'ਤੇ (ਸਿਧਾਂਤਕ ਆਧਾਰ ਉੱਤੇ) ਸਪੱਸ਼ਟ ਨਹੀਂ ਕਰਦੀ, ਪ੍ਰੰਤੂ ਫਿਰ ਵੀ ਇਸ ਆਲੋਚਨਾਤਮਿਕ-ਪਾਠ ਦੇ ਸਮੁੱਚੇ ਪ੍ਰਬੰਧ ਵਿਚ ਮਾਰਕਸਵਾਦੀ-ਚਿੰਤਨ ਦੀ ਕੇਂਦਰੀ ਧੁਨੀ ਗੂੰਜਦੀ ਸੁਣਾਈ ਦਿੰਦੀ ਹੈ, ਜਿਹੜੀ ਇਸ ਆਲੋਚਨਾਤਮਿਕ-ਪਾਠ ਦੇ ਵਿਭਿੰਨ ਮਜ਼ਮੂਨਾਂ ਨੂੰ ਇਕਸੁਰਤਾ ਤੇ ਇਕਸਾਰਤਾ ਦੇ ਸੂਤਰ ਵਿਚ ਬੱਝਦੀ ਹੈ। ਇਸ ਪ੍ਰਸੰਗ ਨੂੰ ਸਪੱਸ਼ਟ ਕਰਦਾ ਟੀ. ਆਰ. ਵਿਨੋਦ ਪੁਸਤਕ ਦੀ ਭੂਮਿਕਾ ਵਿਚ ਲਿਖਦੀ ਹੈ:

> *ਸੁਰਜੀਤ ਗਿੱਲ ਕੋਲ ਮਾਰਕਸਵਾਦੀ ਚਿੰਤਨ-ਪ੍ਰਣਾਲੀ ਦਾ ਸੋਚਿਆ-ਸਮਝਿਆ ਗਿਆਨ ਹੈ ਜਿਸ ਉੱਤੇ ਉਹ ਮੁੱਢ ਤੋਂ ਅਖੀਰ ਤੱਕ ਸਾਬਤ ਕਦਮਾਂ ਨਾਲ ਤੁਰਦਾ ਹੋਇਆ ਨਜ਼ਰ ਆਉਂਦਾ ਹੈ। ਇਉਂ ਵਖਰੇ ਵਖਰੇ ਸਮਿਆਂ 'ਤੇ ਲਿਖੇ ਹੋਣ ਦੇ ਬਾਵਜੂਦ ਇਹ ਲੇਖ ਸਾਂਝੀ ਸਮੀਖਿਆ-ਜੁਗਤ ਅਨੁਸਾਰ ਉਸਰੇ ਹੋਏ ਹਨ।*[1]

ਇਸ ਸੂਤਰ ਅਧੀਨ ਸਰਵ-ਪ੍ਰਥਮ ਗਿੱਲ ਨਾਵਲ-ਆਲੋਚਨਾ ਨਾਵਲੀ-ਪਾਠ ਨੂੰ ਸਮਾਜ ਦੀ ਪਰ-ਉਸਾਰ ਸੰਰਚਨਾ ਦਾ ਅੰਗ ਕਿਆਸ ਕਰਦੀ ਹੋਈ ਮਾਰਕਸਵਾਦੀ ਫ਼ਲਸਫ਼ੇ ਦੀ ਇਸ ਬੁਨਿਆਦੀ ਧਾਰਨਾ ਦੇ ਅੰਗ-ਸੰਗ ਤੁਰਦੀ ਹੈ ਕਿ ਮਨੁੱਖੀ-ਹੋਂਦ ਦਾ ਆਧਾਰ ਉਤਪਾਦਨ ਤੇ ਪੁਨਰ-ਉਤਪਾਦਨ ਦੀ ਪ੍ਰਕਿਰਿਆ ਉੱਤੇ ਨਿਰਭਰ ਕਰਦਾ ਹੈ, ਜਿਹੜਾ ਮਨੁੱਖ ਨੂੰ ਆਪਣੀ ਹੋਂਦ ਬਣਾਈ ਰੱਖਣ ਲਈ ਪ੍ਰਕਿਰਤਕ ਵਸਤੂਆਂ (objects) ਨਾਲ ਔਜ਼ਾਰਾਂ (means) ਤੇ ਕਿਰਤ (labour) ਦੇ ਸੁਮੇਲ ਦੁਆਰਾ (ਉਤਪਾਦਨ ਸ਼ਕਤੀਆਂ) ਉਤਪਾਦਨ ਪ੍ਰਕਿਰਿਆ ਵਿਚ ਕਾਰਜਸ਼ੀਲ ਹੋਣ ਲਈ ਮਜ਼ਬੂਰ ਵੀ ਕਰਦਾ ਹੈ। ਇਸ ਸੰਦਰਭ ਵਿਚ ਮਨੁੱਖ ਪ੍ਰਕਿਰਤੀ ਦੇ ਮੁਕਾਬਲਨ ਆਪਣੀ ਵਿਅਕਤੀਗਤ ਸ਼ਕਤੀ ਦੀਆਂ ਸੀਮਾਵਾਂ ਨੂੰ ਸੰਭਾਵਨਾਵਾਂ ਵਿਚ ਤਬਦੀਲ ਕਰਨ ਲਈ ਬਾਹਰਮੁੱਖੀ ਨਿਯਮਾਂ ਅਧੀਨ ਨਿਸ਼ਚਿਤ ਸਮੂਹਿਕ ਸੰਬੰਧਾਂ ਵਿਚ ਬੱਝਦਾ ਹੈ। ਜਿਨ੍ਹਾਂ ਸੰਬੰਧਾਂ ਦੀ ਪ੍ਰਵਿਰਤੀ ਮੂਲ ਰੂਪ ਵਿਚ ਉਤਪਾਦਨ ਦੀਆਂ ਵਸਤੂਆਂ ਤੇ ਔਜ਼ਾਰਾਂ (ਉਤਪਾਦਨ ਦੇ ਸਾਧਨਾਂ) ਦੀ ਮਲਕੀਅਤ 'ਤੇ ਨਿਰਭਰ ਕਰਦੀ ਹੋਈ ਪ੍ਰਚਲਿਤ ਉਤਪਾਦਨ-ਢੰਗਾਂ ਅਧੀਨ ਕਾਰਜਸ਼ੀਲ ਮਨੁੱਖੀ ਗੁੱਟਾਂ ਜਾਂ ਦਾਰਿਆਂ ਦੀ ਭਾਰੂ ਜਾਂ ਪ੍ਰਾਧੀਨ ਸਥਿਤੀ ਨਿਰਧਾਰਿਤ ਕਰਦੀ ਹੈ। ਇਸ ਅਧੀਨ ਭਾਰੂ ਗੁੱਟ ਜਾਂ ਦਾਇਰੇ (ਬੁਨਿਆਦੀ ਰੂਪ ਵਿਚ ਸ਼ੋਸ਼ਕ-ਸ਼੍ਰੇਣੀਆਂ) ਆਪਣੀ ਹੋਂਦ ਦੇ ਆਰੰਭ ਤੋਂ ਸਮਕਾਲ ਤੱਕ ਕਿਸੇ ਨਾ ਕਿਸੇ ਰੂਪ ਵਿਚ ਉਤਪਾਦਨ ਦੀ ਪ੍ਰਕਿਰਿਆ ਤੋਂ ਬਾਹਰ ਰਹਿਕੇ ਵੀ ਉਪਜ ਦੇ ਵਧੇਰੇ ਹਿੱਸੇ 'ਤੇ ਕਾਬਜ਼

ਹੁੰਦੇ ਆਏ ਹਨ ਅਤੇ ਪ੍ਰਾਧੀਨ ਗੁੱਟਾਂ ਜਾਂ ਦਾਰਿਆਂ (ਬੁਨਿਆਦੀ ਰੂਪ ਵਿਚ ਸ਼ੋਸ਼ਿਤ-ਸ਼੍ਰੇਣੀ) ਦਾ ਸ਼ੋਸ਼ਣ ਕਰਦੇ ਰਹੇ ਹਨ। ਇਸ ਪ੍ਰਸੰਗ ਵਿਚ ਗਿੱਲ ਨਾਵਲ-ਆਲੋਚਨਾ ਸੁਚੇਤ ਪੱਧਰ 'ਤੇ ਆਪਣਾ ਵਿਚਾਰਧਾਰਕ ਆਧਾਰ ਮਾਰਕਸਵਾਦੀ-ਚਿੰਤਨ ਵਿਚੋਂ ਗ੍ਰਹਿਣ ਕਰਦੀ ਹੋਈ ਕਿਸੇ ਨਾਵਲੀ-ਪਾਠ ਦਾ ਅਧਿਐਨ-ਵਿਸ਼ਲੇਸ਼ਣ ਉਸ ਅਧੀਨ ਕਾਰਜਸ਼ੀਲ ਸ਼੍ਰੇਣੀ-ਚੇਤਨਾ ਦੇ ਆਧਾਰ 'ਤੇ ਕਰਦੀ ਹੈ ਅਤੇ ਮਾਰਕਸਵਾਦੀ-ਦਰਸ਼ਨ ਦੀ ਇਸ ਧਾਰਨਾਂ ਨਾਲ ਪੂਰਨ ਰੂਪ ਵਿਚ ਇਕਸੁਰਤਾ ਤੇ ਇਕਸਾਰਤਾ ਬਠਾਉਂਦੀ ਹੈ ਕਿ "ਇਤਿਹਾਸਕ ਵਿਕਾਸ ਦੇ ਹਰੇਕ ਪੜਾਅ 'ਤੇ ਟੱਕਰ ਵਾਸਤਵਿਕ ਵਿਚ ਦੋ ਵਿਰੋਧੀ ਵਰਗ ਦ੍ਰਿਸ਼ਟੀਕੋਣਾਂ ਵਿਚ ਹੁੰਦੀ ਹੈ ਜਿਸ ਵਿਚ ਇਕ ਵਧੇਰੇ ਸਹੀ ਤੇ ਦੂਜਾ ਘੱਟ। ਸਾਹਿਤਕਾਰ ਦੇ ਸਾਹਮਣੇ ਵਿਕਲਪ ਇਹ ਦੋ ਵਰਗਗਤ ਦ੍ਰਿਸ਼ਟੀਕੋਣਾਂ ਵਿਚੋਂ ਇਕ ਨੂੰ ਚੁਣਨਾ ਹੁੰਦਾ ਹੈ।"[2] ਇਸ ਕਾਰਨ ਗਿੱਲ ਨਾਵਲ-ਆਲੋਚਨਾ ਸ਼੍ਰੇਣੀਗਤ-ਸਮਾਜ ਵਿਚ ਸਾਧਨ-ਸੰਪੰਨ ਤੇ ਸਾਧਨ-ਵਿਪੰਨ ਸ਼੍ਰੇਣੀਆਂ ਵਿਚਲੇ ਸੰਘਰਸ਼ ਨੂੰ ਸਮਾਜ ਦੀ ਆਧਾਰ-ਸੰਰਚਨਾ ਅਤੇ ਪਰ-ਉਸਾਰ ਸੰਰਚਨਾ (ਸਾਹਿਤ, ਕਲਾ ਆਦਿ) ਅਧੀਨ ਜਟਿਲ ਰੂਪ ਕਾਰਜਸ਼ੀਲ ਹੋਇਆ ਪਹਿਚਾਣਦੀ ਹੈ ਅਤੇ ਨਾਵਲੀ-ਪਾਠ ਦੇ ਅਧਿਐਨ ਨੂੰ ਲੇਖਕ, ਪਾਠ ਤੇ ਪਾਠਕ ਦੀ ਤ੍ਰਿਮੁੱਖੀ ਦਿਸ਼ਾ ਵਿਚ ਪਸਾਰਦੀ ਹੈ। ਗਿੱਲ ਨਾਵਲ-ਆਲੋਚਨਾ ਦਾ ਇਹ ਪਸਾਰ ਰੂਪਵਾਦੀ/ਸੰਰਚਨਾਵਾਦੀ ਆਲੋਚਨਾ ਵਰਗੀਆਂ ਅਪੂਰਨ ਆਲੋਚਨਾ ਪੱਧਤੀਆਂ (ਜਿਹੜੀਆਂ ਪਾਠ ਦਾ ਅਧਿਐਨ ਲੇਖਕ ਨਾਲੋਂ ਮੁਕਤ ਕਰਕੇ ਕਰਦੀਆਂ ਹਨ) ਨਾਲ ਅਚੇਤ ਸੰਬਾਦ ਹੈ, ਜਿਹੜਾ ਉਪਰੋਕਤ ਆਲੋਚਨਾ-ਪੱਧਤੀਆਂ ਦੀ ਵਿਧੀ ਤੇ ਵਿਚਾਰਧਾਰਾ ਨੂੰ ਸਪੱਸ਼ਟ ਕਰਦਾ ਹੈ ਅਤੇ ਸ਼੍ਰੇਣੀ-ਸੰਘਰਸ਼ ਦਾ ਅੰਤ ਸਦਾ ਸੰਬੰਧਿਤ ਸਮਾਜ ਦੀਆਂ ਸ਼ੋਸ਼ਿਤ-ਸ਼੍ਰੇਣੀਆਂ ਦੀ ਸ਼ੋਸ਼ਕ-ਸ਼ੇਣੀਆਂ ਵਿਰੁੱਧ ਵਿਕਸਤ ਹੋਈ ਚੇਤਨਾ/ਯਤਨਾਂ ਦੁਆਰਾ ਵਿਕਾਸਮੁੱਖੀ-ਪਰਿਵਰਤਨ ਦੇ ਵਿਹਾਰਿਕ ਰੂਪ (ਕ੍ਰਾਂਤੀ) ਵਿਚੋਂ ਵੇਖਣ ਦਾ ਯਤਨ ਕਰਦਾ ਹੈ। ਜਿਵੇਂ :-

> *ਬੁਰਜਵਾ ਲੇਖਕ ਤੇ ਆਲੋਚਕ ਅਕਸਰ ਲਿਖਤ ਦਾ ਨਿਰਣਾ ਕਰਨ ਲੱਗੇ ਲੇਖਕ ਤੇ ਲਿਖਤ ਨੂੰ ਦੋ ਅੱਡ-ਅੱਡ ਵਸਤਾਂ ਵਜੋਂ ਤੋਲਦੇ, ਤੇ ਤੋਲਣ ਦੀ ਮੰਗ ਕਰਦੇ ਹਨ। ਉਹ ਕਹਿੰਦੇ ਹਨ ਕਿ ਲੇਖਕ ਦੇ ਜਮਾਤੀ ਦਰਜੇ ਤੇ ਉਸ ਦੇ ਸਮਾਜਕ ਸੰਬੰਧਾਂ ਨੂੰ ਘੋਖਣ ਦੀ ਲੋੜ ਨਹੀਂ ਹੈ। ਪਰੰਤੂ ਸਮਾਜਵਾਦੀ ਯਥਾਰਥਵਾਦ ਅਨੁਸਾਰ ਉਹਨਾਂ ਪਰਿਸਥਿਤੀਆਂ ਦਾ ਨਿਰਣਾ ਕਰਨਾ ਜ਼ਰੂਰੀ ਹੁੰਦਾ ਹੈ ਜਿਹਨਾਂ ਦੇ ਪ੍ਰਭਾਵ ਅਧੀਨ ਲਿਖਤ ਲਿਖੀ ਗਈ ਜਾਂ ਜਿਹਨਾਂ ਪ੍ਰਭਾਵਾਂ ਨੇ ਲੇਖਕ ਨੂੰ ਅਜਿਹੀ ਲਿਖਤ ਲਿਖਣ ਲਈ ਪਰੇਰਿਆ।*[3]

ਇਸ ਯਤਨ ਦੇ ਅੰਤਰਗਤ ਪਹਿਲਾਂ ਗਿੱਲ ਨਾਵਲ-ਆਲੋਚਨਾ ਵਿਧੀ ਦੇ ਪੱਧਰ 'ਤੇ ਨਾਵਲਕਾਰ ਦੀ ਸ਼੍ਰੇਨਿਕ ਸਥਿਤੀ ਦਾ ਵਿਸ਼ਲੇਸ਼ਣ ਕਰਕੇ ਉਸ ਦੀ ਸ਼੍ਰੇਨਿਕ ਸਥਿਤੀ ਵਿਚੋਂ ਆਲੋਚਨਾ-ਦ੍ਰਿਸ਼ਟੀ ਨੂੰ ਨਿਸ਼ਚਿਤ ਕਰਦੀ ਹੈ ਅਤੇ ਫਿਰ ਉਸਦੀਆਂ ਪੂਰਵਲੀਆਂ ਸਿਰਜਨਾਵਾਂ ਦਾ ਸਥੂਲ ਗਿਆਨ ਦਿੰਦੀ ਹੋਈ ਵਿਸ਼ੇਸ਼ ਨਾਵਲੀ-ਪਾਠ ਦੇ ਵਿਸ਼ਲੇਸ਼ਣ ਤੇ ਮੁਲਾਂਕਣ ਕਰਨ ਵੱਲ ਅਗ੍ਰਸਰ ਹੁੰਦੀ ਹੈ। ਇਸ ਅਧੀਨ ਗਿੱਲ ਨਾਵਲ-ਆਲੋਚਨਾ ਦੀ ਪ੍ਰਾਪਤੀ ਮਾਰਕਸਵਾਦੀ ਸ਼੍ਰੇਣੀ-ਸੰਕਲਪ ਨੂੰ ਨਿਰਜੀਵ ਢਾਂਚੇ ਦੇ ਰੂਪ ਵਿਚ ਗ੍ਰਹਿਣ ਕਰਨ

ਦੀ ਬਜਾਇ ਇਸ ਨੂੰ ਆਪਣੇ ਚਿੰਤਨ ਦਾ ਵਿਸ਼ਾ ਬਣਾਕੇ ਗਤੀਸ਼ੀਲ ਰੂਪ ਵਿਚ ਹੀ ਸਵੀਕਾਰ ਕਰਨ ਵਿਚ ਹੈ। ਇਸ ਨਾਲ ਗਿੱਲ ਨਾਵਲ-ਆਲੋਚਨਾ ਪੰਜਾਬ ਦੀ ਵਿਵਸਥਾ ਅਤੇ ਪੰਜਾਬੀ-ਸਾਹਿਤ ਦੀਆਂ ਆਰਥਿਕ ਤੇ ਸੰਸਕ੍ਰਿਤਕ ਪਰਤਾਂ ਨੂੰ ਇਕੋ ਸਮੇਂ ਪਕੜਨ ਦੀ ਸਮਰੱਥਾ ਰੱਖਦੀ ਹੈ। ਇਸ ਸਮਰੱਥਾ ਕਾਰਨ ਹੀ ਗਿੱਲ ਨਾਵਲ-ਆਲੋਚਨਾ ਪੰਜਾਬੀ ਨਾਵਲੀ-ਸਿਰਜਨਾ ਵਿਚ ਵਿਦਮਾਨ ਰਚਨਾਕਾਰ ਦੇ ਦ੍ਰਿਸ਼ਟੀਕੋਣ ਨੂੰ ਉਸਦੀ ਸ਼੍ਰੇਣੀਗਤ ਸਥਿਤੀ ਦੇ ਪ੍ਰਸੰਗ ਵਿਚ ਪਹਿਚਾਨਣ ਨੂੰ (ਸਿਧਾਂਤਕ ਤੇ ਵਿਹਾਰਿਕ ਦੋਹਾਂ ਪੱਧਰਾਂ 'ਤੇ) ਵਧੇਰੇ ਮਹੱਤਵ ਦਿੰਦੀ ਹੈ ਅਤੇ ਇਸ ਨੂੰ ਨਾਵਲੀ ਸਥਿਤੀਆਂ ਦੀ ਚੋਣ ਦੇ ਨਾਲ-ਨਾਲ ਨਾਵਲੀ-ਸਿਰਜਨਾ ਵਿਚ ਵਿਦਮਾਨ ਸਥਿਤੀਆਂ ਵਿਚਲੇ ਅੰਤਰ-ਸੰਬੰਧਾਂ ਵਿਚੋਂ ਵੀ ਉਜਾਗਰ ਕਰਦੀ ਹੈ ਅਤੇ ਇਹ ਸਮਰੱਥਾ ਹੀ ਗਿੱਲ ਆਲੋਚਨਾ ਦੇ ਸਮੁੱਚੇ ਚਿੰਤਨ ਦੀਆਂ ਸੰਭਾਵਨਵਾਂ ਤੇ ਸੀਮਾਵਾਂ ਨੂੰ ਵੀ ਨਿਰਧਾਰਿਤ ਕਰਦੀ ਹੈ। ਪ੍ਰੰਤੂ ਕਈ ਪੱਧਰਾਂ 'ਤੇ ਇਹ ਵਿਸ਼ਲੇਸ਼ਣ ਸ਼ੁੱਧ ਵਿਆਖਿਆ ਦਾ ਰੂਪ ਧਾਰਦਾ ਹੋਇਆ ਅਤੇ ਰਚਨਾਕਾਰ ਦੀ ਸ਼੍ਰੇਣਿਕ-ਚੇਤਨਾ ਨੂੰ ਸਥੂਲ ਰੂਪ ਵਿਚ ਪਕੜਦਾ ਹੋਇਆ ਸੇਖੋਂ ਸਾਹਿਤ-ਆਲੋਚਨਾ ਦੇ ਨਿਕਟ ਵਿਚਰਦਾ ਦਿਖਾਈ ਦਿੰਦਾ ਹੈ ਅਤੇ ਵਲਗਰ ਮਾਰਕਸੀ-ਆਲੋਚਨਾ (vulgar marxist criticism) ਵਾਂਗ ਨਾਵਲੀ-ਪਾਠ ਤੋਂ ਪ੍ਰਚਾਰ ਦੀ ਮੰਗ ਕਰਦਾ ਪੂਰਵ-ਨਿਰਧਾਰਿਤ ਸਿਧਾਂਤ ਤੋਂ ਪਾਠ ਵੱਲ ਵੀ ਚੱਲਦਾ ਹੈ। ਜਿਵੇਂ :-

> *ਸਾਹਿਤਕਕਾਰ ਲਈ ਲਾਜ਼ਮੀ ਹੈ ਕਿ ਉਹ ਆਪਣੇ ਸਮੇਂ ਵਿਚ ਵਪਾਰ ਰਹੀਆਂ ਸਮਾਜਕ, ਰਾਜਸੀ, ਸਭਿਆਚਾਰਕ ਘਟਨਾਵਾਂ ਤੇ ਸਰਗਰਮੀਆਂ ਦਾ ਬਰੀਕੀ ਨਾਲ ਅਧਿਐਨ ਕਰੇ। ਉਹਨਾਂ ਵਿਚ ਹਿੱਸਾ ਲੈ ਰਹੀਆਂ ਜਮਾਤੀ ਸ਼ਕਤੀਆਂ, ਪਰੇਰਕ ਸਿਧਾਂਤਾਂ ਨੂੰ ਚੰਗੀ ਤਰ੍ਹਾਂ ਸਮਝੇ ਤੇ ਉਹਨਾਂ ਦੀ ਚੀਰ-ਫਾੜ ਕਰਕੇ ਕਲਾ ਰਾਹੀਂ ਲੋਕਾਂ ਤੱਕ ਪੇਸ਼ ਕਰੇ। ਪਰੰਤੂ ਇਹ ਕੁਝ ਕਰਦੇ ਸਮੇਂ ਉਹ ਆਪ ਸਮਾਜ ਦੀਆਂ ਅੱਗੇ ਵਧੂ ਸ਼ਕਤੀਆਂ ਤੇ ਅੱਗੇ ਵਧੂ ਪਰੇਰਕ ਸਿਧਾਂਤਾਂ ਦੇ ਪੱਖ ਵਿਚ ਖੜ੍ਹੇ ਤੇ ਉਹਨਾਂ ਦੀ ਵਕਾਲਤ ਕਰੇ।*[4]

ਇਸ ਪ੍ਰਕਾਰ ਪੂਰਵ-ਨਿਰਧਾਰਿਤ ਸਿਧਾਂਤ ਕਾਰਨ ਹੀ ਗਿੱਲ ਨਾਵਲ-ਆਲੋਚਨਾ ਨਾਵਲੀ-ਪਾਠ ਦਾ ਅਧਿਐਨ ਕਰਦੀ ਹੋਈ ਵਧੇਰੇ ਹਾਜ਼ਰ ਅਰਥਾਂ ਦੀ ਵਿਆਖਿਆ ਨੂੰ ਹੀ ਮਹੱਤਵ ਦਿੰਦੀ ਹੈ। ਪ੍ਰੰਤੂ ਇਸ ਪ੍ਰਸੰਗ ਵਿਚ ਇਹ ਗੱਲ ਯਾਦ ਰੱਖਣਯੋਗ ਹੈ ਕਿ ਕਿਸੇ ਨਾਵਲੀ-ਪਾਠ ਵਿਚ ਰਚਨਾਕਾਰ ਦੀ ਵਿਸ਼ੇਸ਼ ਵਿਚਾਰਧਾਰਕ ਰਚਨਾ-ਦ੍ਰਿਸ਼ਟੀ ਦੀ ਚੋਣ ਦੁਆਰਾ ਪ੍ਰਵੇਸ਼ ਪਾਉਂਦੀ ਵਾਸਤਵਿਕਤਾ ਆਪਣੇ ਫੁੱਟਕਲ ਅੰਗਾਂ (ਜੋ ਵਿਚਾਰਧਾਰਕ ਰਚਨਾ-ਦ੍ਰਿਸ਼ਟੀ ਦੇ ਪ੍ਰਤੀਕੂਲ ਹੋਣ ਕਾਰਨ ਨਾਵਲੀ-ਸਿਰਜਨਾ 'ਚੋਂ ਗ਼ੈਰ-ਹਾਜ਼ਰ ਹੁੰਦੇ ਹਨ) ਨੂੰ ਨਕਾਰਕੇ ਹੀ ਹਾਜ਼ਰ ਹੁੰਦੀ ਹੈ। ਇਹ ਹਾਜ਼ਰ ਹੁੰਦੀ ਵਾਸਤਵਿਕਤਾ ਨਾਵਲੀ-ਪਾਠ ਵਿਚੋਂ ਗ਼ੈਰ-ਹਾਜ਼ਰ ਵਾਸਤਵਿਕ ਰੂਪ ਨਾਲ (ਜੋ ਵਾਸਤਵਿਕ-ਜਗਤ ਵਿਚ ਮੌਜੂਦ ਹੁੰਦੇ ਹਨ) ਵਿਰੋਧ ਤੇ ਸਹਿਯੋਗ ਦੇ ਸੰਬੰਧਾਂ ਵਿਚ ਬੱਝੀ ਹੁੰਦੀ ਹੈ ਅਤੇ ਨਾਵਲੀ-ਪਾਠ ਅਧੀਨ ਇਹ ਹਾਜ਼ਰ ਵਾਸਤਵਿਕਤਾ ਇਸ ਦੇ ਚੇਤਨ ਅਤੇ ਨਾਵਲੀ-ਸਿਰਜਨਾ ਵਿਚੋਂ ਗ਼ੈਰ-ਹਾਜ਼ਰ ਵਾਸਤਵਿਕਤਾ ਇਸ ਦੇ ਅਵਚੇਤਨ (ਪ੍ਰਸੰਗ) ਵਜੋਂ ਕਾਰਜਸ਼ੀਲ ਰਹਿੰਦੀ ਹੈ। ਨਾਵਲੀ-ਸਿਰਜਨਾ ਦੇ ਇਹ ਚੇਤਨ (ਪਾਠ) ਤੇ ਅਵਚੇਤਨ (ਗ਼ੈਰ-ਹਾਜ਼ਰ ਪ੍ਰਸੰਗ) ਨੂੰ

ਸਮੁੱਚੇ ਰੂਪ ਵਿਚ ਜਾਨਣ ਲਈ ਇਨ੍ਹਾਂ ਵਿਚਲੇ ਪਰਸਪਰ ਸੰਬੰਧਾਂ ਨੂੰ ਪਹਿਚਾਨਣਾ ਜ਼ਰੂਰੀ ਹੈ, ਜਿਸ ਪਹਿਚਾਣ ਨੂੰ ਗਿੱਲ ਨਾਵਲ-ਆਲੋਚਨਾ ਕਈ ਵਾਰ ਪ੍ਰੋਖੇ ਕਰ ਜਾਂਦੀ ਹੈ ਅਤੇ ਨਾਵਲੀ-ਪਾਠ ਦੇ ਸੁਚੇਤ ਅਰਥਾਂ ਤੱਕ ਹੀ ਆਪਣੇ ਅਧਿਐਨ-ਵਿਸ਼ਲੇਸ਼ਣ ਨੂੰ ਸੀਮਤ ਕਰਦੀ ਹੈ। ਪ੍ਰੰਤੂ ਫਿਰ ਵੀ ਇਸ ਸਮੱਸਿਆ ਨੂੰ ਗਿੱਲ ਨਾਵਲ-ਆਲੋਚਨਾ ਪਾਠ ਤੇ ਪ੍ਰਸੰਗ ਦੇ ਦਵੰਦਾਤਮਿਕ ਸੰਬੰਧਾਂ ਨੂੰ ਵੇਖਣ ਵਾਲੀ ਬਾਹਰਮੁੱਖੀ-ਵਿਧੀ (ਜਿਹੜੀ ਪਾਠ ਤੋਂ ਪ੍ਰਸੰਗ ਵੱਲ ਚੱਲਦੀ ਹੈ) ਨਾਲ ਕਈ ਪੱਧਰਾਂ 'ਤੇ ਹੱਲ ਕਰਦੀ ਵੀ ਨਜ਼ਰੀ ਪੈਂਦੀ ਹੈ। ਜਿਸ ਅਧੀਨ ਗਿੱਲ ਨਾਵਲ-ਆਲੋਚਨਾ ਸਦਾ ਰਚਨਾਕਾਰ ਦੀਆਂ ਸਮੁੱਚੀਆਂ ਰਚਨਾਵਾਂ ਬਾਰੇ 'ਆਮ' ਮੱਤ ਸਥਾਪਿਤ ਕਰਦੀ ਹੋਈ ਸੰਬੰਧਿਤ ਵਿਸ਼ੇਸ਼ ਸਿਰਜਨਾ ਵੱਲ ਵੱਧਦੀ ਹੈ ਅਤੇ ਪਾਠ ਦੀ 'ਪੜ੍ਹਤ' ਲੈਂਦੀ ਰਚਨਾ-ਵਸਤੂ ਦੇ ਵਿਸ਼ਲੇਸ਼ਣ-ਮੁੱਲਾਂਕਣ ਕਰਨ ਵੱਲ ਅਗ੍ਰਸਰ ਹੁੰਦੀ ਹੈ।

> *ਪਹਿਲੇ ਹਿੱਸੇ ਵਿਚ ਲੇਖਕ ਨਾਵਲਕਾਰ ਦੀ ਕਲਾ ਬਾਰੇ ਜਨਰਲ ਟਿੱਪਣੀਆਂ ਕਰਦਾ ਹੈ। ਜਿਸ ਦਾ ਅਰਥ ਇਹ ਹੈ ਕਿ ਉਹ ਨਾਵਲਕਾਰਾਂ ਦੀ ਸਮੁੱਚੀ ਲਿਖਤ ਦੇ ਸਾਂਝੇ ਲੱਛਣਾਂ ਤੋਂ ਵਾਕਿਫ਼ ਹੈ ਜਿਨ੍ਹਾਂ ਦੀ ਨਿਸ਼ਾਨਦੇਹੀ ਉਸ ਨੇ ਹਰੇਕ ਨਾਵਲਕਾਰ ਦੇ ਦੂਸਰੇ ਨਾਵਲ ਪੜ੍ਹ ਕੇ ਹੀ ਕੀਤੀ ਹੈ। ਲੇਖ ਦੇ ਦੂਸਰੇ ਹਿੱਸੇ ਵਿਚ ਉਹ ਕਿਸੇ ਇਕ ਨਾਵਲ ਦੀ ਰਚਨਾ-ਵਸਤੂ ਦੀ ਤਾਰਕਿਕ ਵਿਆਖਿਆ ਕਰਦਾ ਹੋਇਆ ਉਸ ਬਾਰੇ ਆਪਣੀ ਧਾਰਨਾ ਵੀ ਪ੍ਰਗਟ ਕਰਦਾ ਚਲਿਆ ਜਾਂਦਾ ਹੈ।*[7]

ਇਸ ਦੇ ਨਾਲ ਹੀ ਗਿੱਲ ਨਾਵਲ-ਆਲੋਚਨਾ ਨਾਵਲੀ-ਜਗਤ ਵਿਚਲੇ ਵਾਸਨੀਕਾਂ ਅਰਥਾਤ ਨਾਵਲੀ-ਪਾਤਰਾਂ ਦੇ ਯਥਾਰਥ ਚਰਿੱਤਰ ਤੇ ਚਿੱਤਰਣ ਦੀ ਪਹਿਚਾਣ ਨੂੰ ਵੀ ਆਪਣੇ ਅਧਿਐਨ ਦਾ ਕੇਂਦਰ-ਬਿੰਦੂ ਬਣਾਉਂਦੀ ਹੈ, ਜਿਸ ਅਧੀਨ ਇਹ ਆਲੋਚਨਾ ਟੀ. ਆਰ. ਵਿਨੋਦ ਦੀ ਨਾਵਲ-ਆਲੋਚਨਾ ਦੇ ਪ੍ਰਭਾਵ ਵਿਚ ਵਿਚਰਦੀ ਹੋਈ ਨਾਵਲਕਾਰ ਕੋਲੋਂ ਨਾਵਲੀ-ਪਾਤਰਾਂ ਨੂੰ ਮੱਧ-ਵਰਗੀ ਆਦਰਸ਼ਵਾਦ ਤੋਂ ਮੁਕਤ ਕਰਕੇ ਚਿੱਤਰਣ ਉੱਤੇ ਵਧੇਰੇ ਜ਼ੋਰ ਦਿੰਦੀ ਇਸ ਦੋਸ਼ ਨੂੰ ਨਾਵਲਕਾਰ ਦੀ ਰਚਨਾ-ਦ੍ਰਿਸ਼ਟੀ ਵਿਚੋਂ ਤਲਾਸ਼ਦੀ ਹੈ। ਪ੍ਰੰਤੂ ਇਥੇ ਇਹ ਧਿਆਨਯੋਗ ਹੈ ਕਿ ਮਨੁੱਖੀ-ਹੋਂਦ ਉਸ ਸੰਸਕ੍ਰਿਤਕ ਸੰਰਚਨਾ ਅਧੀਨ ਵਿਚਰਦੀ ਹੈ ਜਿਹੜੀ ਮਿੱਥਾਂ, ਆਦਰਸ਼ਾਂ, ਤਰਕਾਂ ਆਦਿ ਦਾ ਸੰਗਠਿਤ ਵਰਤਾਰਾ ਹੁੰਦੀ ਹੈ। ਇਸ ਕਾਰਨ ਕਿਸੇ ਸਮਾਜਿਕ ਸੰਗਠਿਨ ਵਿਚੋਂ ਆਦਰਸ਼ੀ, ਰੋਮਾਂਟਿਕ ਤੇ ਯਥਾਰਥਕ ਦ੍ਰਿਸ਼ਟੀ ਵਾਲੇ ਮਨੁੱਖਾਂ/ਸਥਿਤੀਆਂ ਦੀ ਹੋਂਦ ਸਦਾ ਬਣੀ ਰਹਿੰਦੀ ਹੈ ਤੇ ਜਿਹੜੀਆਂ ਪ੍ਰਤੱਖ/ਪ੍ਰੋਖ ਰੂਪ ਵਿਚ ਨਾਵਲੀ-ਵਿਧਾਨ ਵਿਚ ਵੀ ਪ੍ਰਵੇਸ਼ ਪਾਉਂਦੀਆਂ ਹਨ। ਇਨ੍ਹਾਂ ਨੂੰ ਬਿਨਾਂ ਕਿਸੇ ਮਨਾਹੀ ਤੋਂ ਪੇਸ਼ ਕਰਨ ਦੀ ਸੰਭਾਵਨਾ ਨਿਰਸੰਦੇਹ ਨਾਵਲਕਾਰ ਕੋਲ ਮੌਜੂਦ ਹੈ, ਪ੍ਰੰਤੂ ਨਾਵਲਕਾਰ ਦੀ ਸੀਮਾ ਇਨ੍ਹਾਂ ਮਿੱਥਾਂ/ਆਦਰਸ਼ਾਂ 'ਤੇ ਅਧਾਰਿਤ ਸੁਪਨ-ਪੂਰਤੀ ਤੇ ਸ਼੍ਰੇਣੀਗਤ-ਵਿਵਸਥਾ (ਪੂੰਜੀਵਾਦ) ਵਿਚਲੀ ਵਾਸਤਵਿਕ-ਪ੍ਰਾਪਤੀ ਵਿਚਲੇ ਤਨਾਉ ਨੂੰ ਯਥਾਰਥਕ-ਦ੍ਰਿਸ਼ਟੀ ਦੁਆਰਾ ਪ੍ਰਸਤੁਤ ਕਰਨ ਦੀ ਹੈ। ਨਾਵਲਕਾਰ ਦੀ ਇਹ ਸੀਮਾ ਨਾਵਲੀ-ਪਾਠ ਨੂੰ ਯਥਾਰਥ ਧਰਮੀ-ਵਿਧਾ ਵਜੋਂ ਦ੍ਰਿੜ ਕਰਵਾਉਂਦੀ ਇਸ ਨੂੰ ਆਧੁਨਿਕ ਮਨੁੱਖ ਦੀ ਵਿਡੰਬਨਾਮਈ ਸਥਿਤੀ ਨੂੰ ਅਮਿੱਥੀਕਰਨ

ਦੀ ਵਿਧੀ ਤੇ ਯਥਾਰਥ-ਦ੍ਰਿਸ਼ਟੀ ਦੁਆਰਾ ਪ੍ਰਸਤੁਤ ਕਰਨ ਵਾਲੀ ਵਿਧਾ ਵਜੋਂ ਦ੍ਰਿੜ ਕਰਵਾਉਂਦੀ ਹੈ। ਗਿੱਲ ਨਾਵਲੀ-ਆਲੋਚਨਾ ਨਾਵਲੀ-ਪਾਠ ਦੇ ਇਸ ਰਚਨਾਤਮਿਕ ਸੰਗਠਿਨ ਦੀ ਪਹਿਚਾਣ ਤੋਂ ਸਦਾ ਨਿਰਲੇਖ ਹੀ ਰਹਿੰਦੀ ਹੈ, ਜਿਸ ਨਾਲ ਇਹ ਆਲੋਚਨਾ ਨਾਵਲੀ-ਵਿਧਾਨ ਨੂੰ ਵੇਖਦੀ ਹੋਈ ਆਪਣੇ ਨਿਸ਼ਚਿਤ ਤੇ ਸੰਕੁਚਿਤ ਅਧਿਐਨ-ਮਾਡਲ (ਜੋ ਸ਼੍ਰੇਣੀ-ਚੇਤਨਾ ਤੇ ਨਾਵਲੀ-ਪਾਤਰ ਦੇ ਵਿਹਾਰ ਤੱਕ ਸੀਮਤ ਰਹਿੰਦਾ ਹੈ) ਦਾ ਹੀ ਪ੍ਰਯੋਗ ਕਰਦੀ ਹੈ।

ਪ੍ਰੰਤੂ ਇਸ ਨਿਸ਼ਚਿਤ ਤੇ ਸੰਕੁਚਿਤ ਅਧਿਐਨ-ਮਾਡਲ ਦੇ ਬਾਵਜੂਦ ਵੀ ਗਿੱਲ ਨਾਵਲ-ਆਲੋਚਨਾ ਆਪਣੀ ਵਿਚਾਰਧਾਰਕ ਸਪੱਸ਼ਟਤਾ ਕਾਰਨ ਵਰਤਮਾਨੀ ਪੂੰਜੀਵਾਦੀ-ਵਿਵਸਥਾ ਦੀਆਂ ਲੁਪਤ ਨੀਤ ਤੇ ਨੀਤੀਆਂ ਦੇ ਪ੍ਰਤੱਖ/ਪ੍ਰੋਖ ਵਿਹਾਰ ਤੋਂ ਪੂਰਨ ਭਾਂਤ ਸੁਚੇਤ ਦ੍ਰਿਸ਼ਟੀਗੋਚਰ ਹੁੰਦੀ ਹੈ। ਜਿਸ ਦੇ ਅੰਤਰਗਤ ਇਹ ਆਲੋਚਨਾ ਪੂੰਜੀਵਾਦੀ-ਵਿਵਸਥਾ ਨੂੰ ਮਨੁੱਖੀ ਇਤਿਹਾਸ ਦੀ ਉੱਚ ਤੇ ਅੰਤਿਮ ਵਿਵਸਥਾ ਵਜੋਂ ਦ੍ਰਿੜ ਕਰਵਾਉਣ ਵਾਲੇ ਉਨ੍ਹਾਂ ਰਚਨਾਕਾਰਾਂ (ਜਿਵੇਂ ਜਸਵੰਤ ਸਿੰਘ ਕੰਵਲ) ਦੇ ਵਿਚਾਰਧਾਰਕ ਪੈਂਤੜੇ ਤੋਂ ਵੀ ਚੇਤਨ ਹੈ, ਜਿਹੜੇ ਆਪਣੀ ਸੁਧਾਰਵਾਦੀ ਦ੍ਰਿਸ਼ਟੀ ਅਧੀਨ ਮਨੁੱਖੀ ਸਮਾਜ ਦੇ ਇਤਿਹਾਸ ਨੂੰ ਮਾਰਕਸਵਾਦੀ-ਸਿਧਾਂਤ ਅਨੁਸਾਰ ਵੇਖਦੇ ਹੋਏ ਵੀ, ਸੰਬੰਧਿਤ ਸਮਾਜ ਦੇ ਵਿਕਾਸ ਲਈ ਸਮਾਜਵਾਦੀ ਭਵਿੱਖਮੁੱਖੀ-ਪਰਿਵਰਤਨ ਨੂੰ ਵਿਹਾਰ ਵਿਚ ਲਿਆਉਣ ਤੋਂ ਪੂਰਨ ਜਾਂ ਆਸ਼ੰਕ ਰੂਪ ਵਿਚ ਇਨਕਾਰੀ ਹੁੰਦੇ ਹਨ। ਇਸ ਅਧੀਨ ਉਹ ਰਚਨਾਕਾਰ ਆਪਣੀ ਗਲਪੀ-ਬਿੰਬ ਅਧੀਨ ਗੂੰਜਦੀ ਧੁਨੀ ਦੁਆਰਾ ਸੁਚੇਤ/ਅਚੇਤ ਇਹ ਮੱਤ ਸਥਾਪਿਤ ਕਰਦੇ ਹਨ ਕਿ ਵਰਤਮਾਨ ਪੂੰਜੀਵਾਦੀ-ਵਿਵਸਥਾ ਮਨੁੱਖੀ-ਸਮਾਜ ਦੀ ਉੱਚ ਤੇ ਅੰਤਿਮ ਵਿਵਸਥਾ ਹੈ, ਜਿਸ ਵਿਚਲੇ ਅੰਤਰ-ਵਿਰੋਧਾਂ ਨੂੰ ਹੱਲ ਕਰਕੇ ਉੱਤਮ ਵਿਵਸਥਾ ਬਣਾਇਆ ਜਾ ਸਕਦਾ ਹੈ। ਗਿੱਲ ਨਾਵਲ-ਆਲੋਚਨਾ ਇਨ੍ਹਾਂ ਰਚਨਾਕਾਰਾਂ ਦੇ ਰਚਨਾ-ਵਸਤੂ ਦੀ ਇਸ ਕਾਣ ਨੂੰ ਆਪਣੀ ਵਿਚਾਰਧਾਰਕ ਸਪੱਸ਼ਟਤਾ ਕਾਰਨ ਪਹਿਚਾਨਣ ਅਤੇ ਉਨ੍ਹਾਂ ਦੀ ਉਪਭਾਵੁਕ, ਸੁਧਾਰਵਾਦੀ ਤੇ ਮੱਧ-ਸ਼੍ਰੇਣਿਕ ਮੌਕਾਪ੍ਰਸਤ ਰਚਨਾ-ਦ੍ਰਿਸ਼ਟੀ ਨੂੰ ਨਕਾਰਨ ਦੇ ਸਮਰੱਥ ਹੈ।

ਇਸ ਸਮਰੱਥਾ ਕਾਰਨ ਹੀ ਗਿੱਲ ਨਾਵਲ-ਆਲੋਚਨਾ ਪੰਜਾਬੀ ਦੇ ਤੇਤੀ ਨਾਵਲਕਾਰਾਂ ਦੇ ਪ੍ਰਤੀਨਿਧ ਤੇ ਅਣਗੌਲੀਆਂ ਨਾਵਲੀ-ਸਿਰਜਨਾਵਾਂ ਦਾ ਸਪੱਸ਼ਟ, ਸਟੀਕ ਤੇ ਸੰਗਠਿਤ ਵਿਸ਼ਲੇਸ਼ਣ ਤੇ ਮੁਲਾਂਕਣ ਕਰਨ ਦਾ ਵਿਹਾਰਿਕ ਕਾਰਜ ਕਰ ਸਕੀ ਹੈ, ਜੋ ਭਾਵੇਂ ਪੰਜਾਬੀ ਨਾਵਲ ਦਾ ਇਤਿਹਾਸ ਨਹੀਂ ਪਰ ਇਸ ਵਿਚ ਇਤਿਹਾਸਿਕ-ਚੇਤਨਾ ਮੌਜੂਦ ਹੈ। ਇਸ ਪ੍ਰਕਾਰ ਇਹ *'ਮਾਰਕਸਵਾਦ ਤੇ ਪੰਜਾਬੀ ਨਾਵਲ'* ਨਾਮੀ ਆਲੋਚਨਾਤਮਿਕ-ਪਾਠ ਅਧੀਨ ਕੀਤਾ ਗਿਆ ਵਿਸ਼ਲੇਸ਼ਣ ਤੇ ਮੁਲਾਂਕਣ ਗਿੱਲ ਨਾਵਲ-ਆਲੋਚਨਾ ਦੀ ਗਹਿਨ ਗੰਭੀਰ ਮਨੁੱਖ-ਹਿਤੈਸ਼ੀ (ਮਾਰਕਸਵਾਦੀ) ਆਲੋਚਨਾ-ਦ੍ਰਿਸ਼ਟੀ ਅਤੇ ਪਾਠ ਤੇ ਪ੍ਰਸੰਗ ਦੇ ਅੰਤਰ-ਸੰਬੰਧਾਂ/ਅੰਤਰ-ਦਵੰਦਾਂ ਨੂੰ ਵੇਖਣ ਵਾਲੀ ਪਾਠਮੂਲਕ ਆਲੋਚਨਾ-ਵਿਧੀ ਦਾ ਪ੍ਰਮਾਣ ਹੈ, ਜੋ ਨਿਰਸੰਦੇਹ ਪੰਜਾਬੀ ਦੀ ਵਿਧਾਗਤ ਆਲੋਚਨਾ ਦੀ ਇਕ ਅਹਿਮ ਪ੍ਰਾਪਤੀ ਹੈ।



**ਹਵਾਲੇ ਤੇ ਟਿੱਪਣੀਆਂ :**


1. ਟੀ. ਆਰ. ਵਿਨੋਦ, ***ਸੁਰਜੀਤ ਗਿੱਲ ਦਾ ਨਾਵਲੀ-ਚਿੰਤਨ***, ***ਮਾਰਕਸਵਾਦ ਤੇ ਪੰਜਾਬੀ ਨਾਵਲ***, *ਸੁਰਜੀਤ ਗਿੱਲ*, ਪੰਨਾ-11
2. ਓਮ ਪ੍ਰਕਾਸ਼ ਗਰੇਵਾਲ, ***'ਸਾਹਿਤ ਔਰ ਵਿਚਾਰਧਾਰਾ', ਮਾਰਕਸਵਾਦੀ ਸੌਂਦਰਯ ਸ਼ਾਸਤਰ,*** *ਸੰਪਾ. ਕਮਲਾ ਪ੍ਰਸਾਦ, ਮੈਨੇਜਰ ਪਾਂਡੇ, ਗਿਆਨ ਰੰਜਨ*, ਪੰਨਾ-28-29
3. ਸੁਰਜੀਤ ਗਿੱਲ, ***ਮਾਰਕਸਵਾਦ ਤੇ ਪੰਜਾਬੀ ਨਾਵਲ***, ਪੰਨਾ-37
4. ਉਹੀ, ***ਮਾਰਕਸਵਾਦ ਤੇ ਪੰਜਾਬੀ ਨਾਵਲ***, ਪੰਨਾ-27
5. ਟੀ. ਆਰ. ਵਿਨੋਦ, ***'ਸੁਰਜੀਤ ਗਿੱਲ ਦਾ ਨਾਵਲੀ-ਚਿੰਤਨ'***, ***ਮਾਰਕਸਵਾਦ ਤੇ ਪੰਜਾਬੀ ਨਾਵਲ***, *ਸੁਰਜੀਤ ਗਿੱਲ*, ਪੰਨਾ-11

# ਸਹਾਇਕ ਸਮੱਗਰੀ

**ਪੰਜਾਬੀ ਪੁਸਤਕਾਂ :**


ਓ. ਯਾਕੂਤ, *ਅਫ਼ਲਾਤੂਨ ਤੋਂ ਲੈਨਿਨ ਤੱਕ ਫ਼ਲਸਫ਼ੇ ਦਾ ਇਤਿਹਾਸ*, ਪੰਜਾਬ ਬੁਕ ਸੈਂਟਰ, ਚੰਡੀਗੜ੍ਹ, ਮਿਤੀਹੀਨ

ਅਤਰ ਸਿੰਘ, *ਦ੍ਰਿਸ਼ਟੀਕੋਣ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1963

ਅਫ਼ਾਨਾਸੀਏਵ, ਵਿ. ਗ੍ਰਿ., *ਦਾਰਸ਼ਨਿਕ ਗਿਆਨ ਦੇ ਮੁੱਢਲੇ ਨਿਯਮ*, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1978

ਅਮਰਜੀਤ ਕੌਰ (ਸੰਪਾ.), *ਪੰਜਾਬੀ ਨਿੱਕੀ ਕਹਾਣੀ : ਸਿਧਾਂਤ ਤੇ ਵਿਕਾਸ*, ਰੂਹੀ ਪ੍ਰਕਾਸ਼ਨ, ਅੰਮ੍ਰਿਤਸਰ, 1999

......................., *ਮਨੋਵਿਸ਼ਲੇਸ਼ਣੀ ਸਿਧਾਂਤ ਅਤੇ ਨਰਿੰਜਨ ਤਸਨੀਮ ਦੇ ਨਾਵਲ*, ਨਾਨਕ ਸਿੰਘ ਪੁਸਤਕਮਾਲਾ, ਅੰਮ੍ਰਿਤਸਰ, 2004

ਅਰਸ਼ੀ, ਗੁਰਚਰਨ ਸਿੰਘ (ਸੰਪਾ.), *ਪੰਜਾਬੀ ਸਾਹਿਤ ਦਾ ਵਿਚਾਰਧਾਰਕ ਪਰਿਪੇਖ*, ਪੰਜਾਬੀ ਅਕਾਦਮੀ, ਦਿੱਲੀ, 1989

........................(ਸੰਪਾ.), *ਰਵੀ ਚੇਤਨਾ*, ਰਵੀ ਮੈਮੋਰੀਅਲ ਟ੍ਰੱਸਟ, ਪਟਿਆਲਾ, 1991

......................., *ਪੱਛਮੀ ਕਾਵਿ-ਸ਼ਾਸਤਰ*, ਆਰਸੀ ਪਬਲਿਸ਼ਰਜ਼, ਦਿੱਲੀ, 1996

.......................(ਸੰਪਾ.), *ਉੱਤਰਸਰੰਚਨਾਵਾਦ ਤੇ ਪੰਜਾਬੀ ਚਿੰਤਨ*, ਪੰਜਾਬੀ ਅਕਾਦਮੀ, ਦਿੱਲੀ, 2005

ਆਹਲੂਵਾਲੀਆ, ਜਸਬੀਰ ਸਿੰਘ, *ਆਧੁਨਿਕ ਪੰਜਾਬੀ ਆਲੋਚਨਾ ਦਾਰਸ਼ਨਿਕ ਸਿਧਾਂਤਕ ਸੰਦਰਭ*, ਰਘਬੀਰ ਪ੍ਰਕਾਸ਼ਨ, ਚੰਡੀਗੜ੍ਹ, 1991

ਈਗਲਟਨ, ਟੈਰੀ, *ਮਾਰਕਸਵਾਦੀ ਸਾਹਿਤਕ ਆਲੋਚਨਾ*, *(ਅਨੁ. ਜੋਗਾ ਸਿੰਘ)*, ਲੋਕਾਇਕ ਪ੍ਰਕਾਸ਼ਨ, ਚੰਡੀਗੜ੍ਹ, 1985

ਸਕੱਤਰ ਸਿੰਘ, *ਡਾ. ਟੀ. ਆਰ. ਵਿਨੋਦ ਦੀ ਸਾਹਿਤ ਅਧਿਐਨ-ਦ੍ਰਿਸ਼ਟੀ*, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 2004

ਸਰਬਜੀਤ ਸਿੰਘ, *ਪੰਜਾਬੀ ਆਲੋਚਨਾ : ਵਿਚਾਰਧਾਰਕ ਪਰਿਪੇਖ*,

ਚੇਤਨਾ ਪ੍ਰਕਾਸ਼ਨ, ਲੁਧਿਆਣਾ, 1999

ਸ਼ਹੀਦ, ਚਰਨ ਸਿੰਘ, ***ਹੱਸਦੇ ਹੰਝੂ***, ਪੰਜਾਬੀ ਟਕਸਾਲ, ਅੰਮ੍ਰਿਤਸਰ, 1960

ਸੁਚਕੋਵ, ਬੋਰਿਸ, ***ਯਥਾਰਥਵਾਦ ਦਾ ਇਤਿਹਾਸ***, ਨਵਯੁਗ ਪਬਲਿਸ਼ਰਜ਼, ਦਿੱਲੀ, 1975

ਸੇਖੋਂ, ਸੰਤ ਸਿੰਘ, ***ਸਾਹਿਤਿਆਰਥ***, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1970

................, ***ਸਮੀਖਿਆ ਪ੍ਰਣਾਲੀਆਂ,*** ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ, ਚੰਡੀਗੜ੍ਹ, 1975

................., ***ਨਾਵਲ ਤੇ ਪਲਾਟ***, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1979

................, ***ਕਹਾਣੀ ਸ਼ਾਸਤਰ***, *ਸੰਪਾ. ਟੀ. ਆਰ. ਵਿਨੋਦ ਤੇ ਜੀਤ ਸਿੰਘ ਜੋਸ਼ੀ*, ਲੋਕਗੀਤ ਪ੍ਰਕਾਸ਼ਨ, ਸਰਹਿੰਦ, 1991

ਸੋਬਤੀ, ਹਰਚਰਨ ਸਿੰਘ ***ਪ੍ਰਸਿੱਧ ਪੰਜਾਬੀ ਨਾਵਲ***, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1979

ਸੰਧੂ, ਗੁਰਪਾਲ ਸਿੰਘ, ***ਪੰਜਾਬੀ ਨਾਵਲ ਦਾ ਚਿਹਨ ਵਿਗਿਆਨਕ ਅਧਿਐਨ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 1995

...................., ***ਪੰਜਾਬੀ ਨਾਵਲ ਦਾ ਇਤਿਹਾਸ***, ਪੰਜਾਬੀ ਅਕਾਦਮੀ, ਦਿੱਲੀ, 2005

ਹਰਿਭਜਨ ਸਿੰਘ, ***ਅਧਿਐਨ ਤੇ ਅਧਿਆਪਨ***, ਨਵਚੇਤਨਾ ਪਬਲਿਸ਼ਰਜ਼, ਅੰਮ੍ਰਿਤਸਰ, 1970

...................., ***ਮੁੱਲ ਤੇ ਮੁਲੰਕਣ***, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, 2002

................., ***ਸਾਹਿਤ ਸ਼ਾਸਤਰ***, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, 2002

................., ***ਸਾਹਿਤ ਅਧਿਐਨ,*** ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, 2002

................, ***ਪਾਰਗਾਮੀ***, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, 2002

................, ***ਰਚਨਾ ਸੰਰਚਨਾ***, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, 2002

ਕਾਂਗ, ਜਸਪਾਲ ਕੌਰ, ***ਗਲਪ ਚੇਤਨਾ***, ਨਾਨਕ ਸਿੰਘ ਪੁਸਤਕਮਾਲਾ, ਅੰਮ੍ਰਿਤਸਰ, 1989

ਕਿਸ਼ਨ ਸਿੰਘ, ***ਸਾਹਿਤ ਦੇ ਸੋਮੇ***, ਪੰਜਾਬੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 1967

……………, ***ਗੁਰਦਿਆਲ ਸਿੰਘ ਦੀ ਨਾਵਲ-ਚੇਤਨਾ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 1986

……………, ***ਸਾਹਿਤ ਦੀ ਸਮਝ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2005

ਕੇਸਰ, ਕੇਸਰ ਸਿੰਘ, ***ਗਲਪ ਚਿੰਤਨ***, *ਸੰਪਾ. ਜਸਬੀਰ ਕੇਸਰ*, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2006

ਕੁਲਵੰਤ ਸਿੰਘ, ***ਨਵ-ਆਲੋਚਨਾ ਬਦਲਦੇ-ਪਰਿਪੇਖ***, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 2010

ਕੰਵਰ, ਤਰਲੋਕ ਸਿੰਘ, ***ਪ੍ਰਪੰਚ/ਪ੍ਰਬੰਧ/ਪ੍ਰਵਾਹ***, ਜਸਜੀਤ ਸਾਹਿਤ ਪ੍ਰਕਾਸ਼ਨ ਅੰਮ੍ਰਿਤਸਰ, 1997

ਖ਼ਰਾਪਚੈਂਕੋ, ਐਮ., ***ਲੇਖਕ ਦੀ ਰਚਣਈ ਸ਼ਖ਼ਸੀਅਤ ਅਤੇ ਸਾਹਿੱਤ ਦਾ ਵਿਕਾਸ***, ਪੰਜਾਬ ਬੁੱਕ ਸੈਂਟਰ, ਚੰਡੀਗੜ੍ਹ, ਮਿਤੀਹੀਣ

ਖਾਹਰਾ, ਸੁਖਦੇਵ ਸਿੰਘ, ***ਪੰਜਾਬੀ ਨਾਵਲ ਵਿਚ ਸਾਂਸਕ੍ਰਿਤਿਕ ਚੇਤਨਾ***, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, 1988

ਗੁਰਚਰਨ ਸਿੰਘ, ***ਪੰਜਾਬੀ ਗਲਪ ਦਾ ਇਤਿਹਾਸ***, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1961

ਗੁਰਇਕਬਾਲ ਸਿੰਘ, ***ਪੰਜਾਬੀ ਆਲੋਚਨਾ ਅਤੇ ਚਿੰਤਨ ਪ੍ਰਣਾਲੀਆਂ***, ਚੇਤਨਾ ਪ੍ਰਕਾਸ਼ਨ, ਲੁਧਿਆਣਾ, 2003

ਗੁਰਦਿਆਲ ਸਿੰਘ, ***ਲੇਖਕ ਦਾ ਅਨੁਭਵ ਤੇ ਸਿਰਜਨ ਪਰਕਿਰਿਆ***, ਪੰਜਾਬੀ ਯੂਨੀਵਰਸਿਟੀ ਪਟਿਆਲਾ, 1995

ਗੁਰਦਿਆਲ ਸਿੰਘ, ***ਪੰਜਾਬੀ ਨਾਵਲ ਵਿੱਚ ਦ੍ਰਿਸ਼ਟੀ ਬਿੰਦੂ***, ਨਾਨਕ ਸਿੰਘ ਪੁਸਤਕਮਾਲਾ, ਅਮ੍ਰਿਤਸਰ, 1999

ਗੁਰਬਚਨ, ***ਸੰਰਚਨਾਵਾਦ ਦੇ ਆਰ-ਪਾਰ***, ਆਰਸੀ ਪਬਲਿਸ਼ਰਜ਼, ਦਿੱਲੀ, 1994

ਚੰਦਨ, ਸਵਰਨ, ***ਦਵੰਦਵਾਦੀ ਸਮੀਖਿਆ ਪ੍ਰਣਾਲੀ (ਸਿਧਾਂਤ ਤੇ ਵਿਹਾਰ)***, ਸੂਰਜ ਪ੍ਰਕਾਸ਼ਨ, ਦਿੱਲੀ, 1993

ਜਸਬੀਰ ਕੇਸਰ (ਸੰਪਾ.) ***ਕੇਸਰ ਸਿੰਘ ਕੇਸਰ ਸਿਮ੍ਰਤੀ ਗ੍ਰੰਥ***, ਡਾ. ਕੇਸਰ ਸਿੰਘ ਕੇਸਰ ਯਾਦਗਾਰੀ ਕਮੇਟੀ, ਚੰਡੀਗੜ੍ਹ, 2005

ਜਗਬੀਰ ਸਿੰਘ, ***ਬਿਰਤਾਂਤਕ ਗਲਪ : ਸਿਧਾਂਤ ਤੇ ਸਮੀਖਿਆ***, ਆਰਸੀ ਪਬਲਿਸ਼ਰਜ਼, ਦਿੱਲੀ, 1992

……………, ***ਸਮਕਾਲੀ ਪੰਜਾਬੀ ਬਿਰਤਾਂਤ***, ਚੇਤਨਾ ਪ੍ਰਕਾਸ਼ਨ, ਲੁਧਿਆਣਾ,

ਜੱਗੀ, ਰਤਨ ਸਿੰਘ (ਸੰਪਾ.), ***ਸਾਹਿਤ ਅਧਿਐਨ ਵਿਧੀਆਂ***, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1988

ਤਸਨੀਮ, ਨਰਿੰਜਨ, ***ਪੰਜਾਬੀ ਨਾਵਲ ਦਾ ਆਲੋਚਨਾਤਮਕ ਅਧਿਐਨ***,

ਲੋਕ ਸਾਹਿਤ ਪ੍ਰਕਾਸ਼ਲ, ਅਮ੍ਰਿਤਸਰ, 1973
…………………, ***ਪੰਜਾਬੀ ਨਾਵਲ ਦਾ ਮੁਹਾਂਦਰਾ***, ਪੰਜਾਬੀ ਰਾਈਟਰਜ਼ ਕੋਆਪਰੇਟਿਵ, ਨਵੀਂ ਦਿੱਲੀ, 1979
ਤਰਸੇਮ, ਅਮਰ, ***ਸ਼੍ਰੇਣੀ ਸਮਾਜ ਅਤੇ ਪੰਜਾਬੀ ਨਾਵਲ***, ਰੂਹੀ ਪ੍ਰਕਾਸ਼ਨ, ਅਮ੍ਰਿਤਸਰ, 1997
ਤਰਸੇਮ,ਅਮਰ,ਵਿਨੀਤ ਕੁਮਾਰ(ਸੰਪਾ.),***ਵਿਨੋਦ ਸਾਹਿਤ ਚਿੰਤਨ ਵਿਸ਼ਲੇਸ਼ਣ ਤੇ ਮੁੱਲਾਂਕਣ***, ਚੇਤਨਾ ਪ੍ਰਕਾਸ਼ਨ, ਲੁਧਿਆਣਾ, 2005
ਤੇਜਾ ਸਿੰਘ, ***ਸਾਹਿਤ ਦਰਸ਼ਨ***, ਪ੍ਰਕਾਸ਼ ਪੁਸਤਕਮਾਲਾ, ਪਟਿਆਲਾ, 1951
ਥਿੰਦ, ਕਰਨੈਲ ਸਿੰਘ (ਸੰਪਾ.), ***ਸਾਹਿਤ ਅਧਿਐਨ ਪ੍ਰਣਾਲੀਆਂ***, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, 1993
ਦਰਦ, ਹੀਰਾ ਸਿੰਘ (ਸੰਪਾ.), ***ਪੰਜਾਬੀ ਸਧਰਾਂ***, ਮੈਸਰਜ਼ ਦੇਵੀ ਦਾਸ, ਜਾਨਕੀ ਦਾਸ ਪੁਸਤਕਾਂ ਵਾਲੇ, ਲਾਹੌਰ, 1940
ਦਵੇਸ਼ਵਰ, ਸੁਰਿੰਦਰ ਕੁਮਾਰ, ***ਪ੍ਰਗਤੀਵਾਦ : ਇਤਿਹਾਸਕ ਸਿਧਾਂਤਕ ਪਰਿਪੇਖ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 1990
……………………, ***ਪੰਜਾਬੀ ਗਲਪ ਚਿੰਤਨ***, ਰਘਬੀਰ ਰਚਨਾ ਪ੍ਰਕਾਸ਼ਨ, ਚੰਡੀਗੜ੍ਹ, 1997
…………………(ਸੰਪਾ.), ***ਨਾਵਲ ਸ਼ਾਸਤਰ ਤੇ ਪੰਜਾਬੀ ਨਾਵਲ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2002
……………………(ਸੰਪਾ.), ***ਆਧੁਨਿਕ ਸਾਹਿਤ ਆਲੋਚਨਾ : ਸਿਧਾਂਤ ਤੇ ਵਿਸ਼ਲੇਸ਼ਣ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2005
……………………, ***ਸਮਾਜ, ਸੱਤਾ ਤੇ ਸਮਕਾਲੀ ਨਾਵਲ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2006
……………………, ***ਆਧੁਨਿਕ ਪੰਜਾਬੀ ਬਿਰਤਾਂਤ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2012
ਧਾਲੀਵਾਲ, ਬਲਦੇਵ ਸਿੰਘ, ***ਪੰਜਾਬੀ ਕਹਾਣੀ ਦਾ ਦ੍ਰਿਸ਼ਟੀਮੂਲਕ ਅਧਿਐਨ***, ਚੇਤਨਾ ਪ੍ਰਕਾਸ਼ਨ, ਲੁਧਿਆਣਾ, 1999
………………………, ***ਪੰਜਾਬੀ ਕਹਾਣੀ ਸਮੀਖਿਆ : ਤੱਥ ਤੇ ਸੰਬਾਦ***, ਮਨਪ੍ਰੀਤ ਪ੍ਰਕਾਸ਼ਨ, ਦਿੱਲੀ-ਜਲੰਧਰ, 2002
……………………, ***ਪੰਜਾਬੀ ਬਿਰਤਾਂਤ ਪ੍ਰਵਚਨ ਆਦਿਮ ਪਦਾਰਥਵਾਦ ਤੋਂ ਉੱਤਰ-ਆਧੁਨਿਕਤਾ ਚੇਤਨਾ ਤੱਕ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2006
ਨਹਿਰੂ, ਜੋਗਿੰਦਰ ਸਿੰਘ, ***ਕਹਾਣੀ ਦੀ ਵਿਧਾ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2005

ਨਹਿਰੂ, ਜੋਗਿੰਦਰ ਸਿੰਘ (ਸੰਪਾ.), ***ਨਾਵਲ ਦੀ ਵਿਧਾ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2006

................., ***ਬਿਰਤਾਂਤਕ ਗਲਪ: ਆਧੁਨਿਕ ਦ੍ਰਿਸ਼ਟੀ***, ਚੇਤਨਾ ਪ੍ਰਕਾਸ਼ਨ, ਲੁਧਿਆਣਾ, 2006

ਨਾਹਰ ਸਿੰਘ, ***ਮਾਰਕਸੀ ਰੂਪ-ਚਿੰਤਨ***, *ਲੋਕਗੀਤ ਪ੍ਰਕਾਸ਼ਨ, ਸਰਹਿੰਦ, 1989*

ਨਾਨਕ ਸਿੰਘ, ***ਫੌਲਾਦੀ ਫੁੱਲ***, ਨਾਨਕ ਸਿੰਘ ਪੁਸਤਕਮਾਲਾ, ਅਮ੍ਰਿਤਸਰ, ਮਿਤੀਹੀਣ

ਨਾਰੰਗ, ਗੋਪੀਚੰਦ, ***ਸੰਰਚਨਾਵਾਦ, ਉੱਤਰ-ਸੰਰਚਨਾਵਾਦ ਅਤੇ ਪੂਰਬੀ ਕਾਵਿ ਸ਼ਾਸਤਰ***, *(ਅਨੁ.) ਜਗਬੀਰ ਸਿੰਘ*, ਸਾਹਿਤ ਅਕਾਦਮੀ, ਦਿੱਲੀ, 2002

ਪ੍ਰਕਾਸ਼ ਸਿੰਘ, ***ਡਾ. ਟੀ. ਆਰ. ਵਿਨੋਦ ਦਾ ਨਾਵਲ ਚਿੰਤਨ***, ਚੇਤਨਾ ਪ੍ਰਕਾਸ਼ਨ, ਲੁਧਿਆਣਾ, 2005

................, ***ਪੰਜਾਬੀ ਨਾਵਲ ਆਲੋਚਨਾ : ਮਾਰਕਸੀ ਪਰਿਪੇਖ***, ਮਨਪ੍ਰੀਤ ਪ੍ਰਕਾਸ਼ਨ, ਦਿੱਲੀ, 2012

ਪ੍ਰਗਤੀ ਪ੍ਰਕਾਸ਼ਨ, ***ਮਾਰਕਸ ਏਂਗਲਜ਼ ਲੈਨਿਨ : ਇਤਿਹਾਸਿਕ ਪਦਾਰਥਵਾਦ (ਸੰਗ੍ਰਹਿ)***, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1985

ਪਲੈਖ਼ਾਨੋਵ, ਜੀ. ਵੀ., ***ਚਿੱਠੀਆਂ ਬਿਨ ਸਿਰਨਾਵਿਓਂ***, *ਅਨੁ. ਹਰਿਭਜਨ ਸਿੰਘ*, ਨਵਯੁਗ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ, 1966

....................., ***ਕਲਾ ਤੇ ਸਮਾਜਕ ਜੀਵਨ***, *ਅਨੁ. ਹਰਿਭਜਨ ਸਿੰਘ*, ਨਵਯੁਗ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ, 1978

ਫ਼ਰੈਂਕ, ਗੁਰਬਖ਼ਸ਼ ਸਿੰਘ, ***ਵਿਰੋਧ ਵਿਕਾਸ ਤੇ ਸਾਹਿਤ***, ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੁਸਾਇਟੀ, ਲੁਧਿਆਣਾ, 1985

......................, ***ਸਾਹਿਤ ਸੰਬਾਦ***, ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੁਸਾਇਟੀ, ਲੁਧਿਆਣਾ, 1987

....................., ***ਨਿੱਕੀ ਕਹਾਣੀ ਤੇ ਪੰਜਾਬੀ ਨਿੱਕੀ ਕਹਾਣੀ***, ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੁਸਾਇਟੀ, ਲੁਧਿਆਣਾ, 1988

ਭੱਟੀ, ਸੁਰਜੀਤ ਸਿੰਘ, ***ਮਾਰਕਸਵਾਦੀ ਸਮੀਖਿਆ-ਸਿਧਾਂਤ***, ਸੋਧ ਪ੍ਰਕਾਸ਼ਨ, ਪਟਿਆਲਾ, 1984

...................., ***ਮਾਰਕਸਵਾਦੀ ਪੰਜਾਬੀ ਆਲੋਚਨਾ***, ਪੰਜਾਬ ਪ੍ਰਕਾਸ਼ਨ, ਚੰਡੀਗੜ੍ਹ, 1986

ਭੱਟੀ, ਸੁਰਜੀਤ ਸਿੰਘ (ਸੰਪਾ.), ***ਵਿਨੋਦ ਸਾਹਿਤ ਚਿੰਤਨ***, ਲੋਕਗੀਤ ਪ੍ਰਕਾਸ਼ਨ, ਸਰਹਿੰਦ, 1990

................, ***ਵਾਦ ਚਿੰਤਨ,*** ਚੇਤਨਾ ਪ੍ਰਕਾਸ਼ਨ, ਲੁਧਿਆਣਾ, 2004

ਭਾਈ ਵੀਰ ਸਿੰਘ, ***ਸੁੰਦਰੀ***, ਭਾਈ ਵੀਰ ਸਿੰਘ ਸਾਹਿਤ ਸਦਨ, ਦਿੱਲੀ, 1903

ਭਾਸ਼ਾ ਵਿਭਾਗ, ***ਕੁਲਵੰਤ ਸਿੰਘ ਵਿਰਕ ਜੀਵਨ ਤੇ ਰਚਨਾ,*** (ਸੰਪਾ.) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 2003

ਭਾਟੀਆ, ਹਰਿਭਜਨ ਸਿੰਘ, ***ਪੰਜਾਬੀ ਆਲੋਚਨਾ ਸਿਧਾਂਤ ਤੇ ਵਿਹਾਰ***, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, 1997

.........................., ***ਪੰਜਾਬੀ ਗਲਪ ਸਮੀਖਿਆ ਤੇ ਸੰਵਾਦ***, ਵਾਰਿਸ ਸ਼ਾਹ ਫ਼ਾਉਂਡੇਸ਼ਨ, ਅੰਮ੍ਰਿਤਸਰ, 2001

......................(ਸੰਪਾ.), ***ਪੰਜਾਬੀ ਆਲੋਚਨਾ ਦਾ ਇਤਿਹਾਸ***, ਸਾਹਿਤ ਅਕਾਦਮੀ, ਦਿੱਲੀ, 2004

......................(ਸੰਪਾ.), ***ਵੀਹਵੀਂ ਸਦੀ ਦੀ ਪੰਜਾਬੀ ਆਲੋਚਨਾ ਸੰਬਾਦ ਤੇ ਮੁੱਲਾਂਕਣ***, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, 2006

......................(ਸੰਪਾ.), ***ਸਾਹਿਤ ਅਧਿਐਨ ਵਿਧੀਆਂ ਵਰਤਮਾਨ ਪਰਿਪੇਖ***, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, 2006

......................., ***ਚਿੰਤਨ : ਪੁਨਰ ਚਿੰਤਨ***, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 2010

ਭੀਮ ਇੰਦਰ ਸਿੰਘ, ***ਮਾਰਕਸਵਾਦ ਨਵ-ਮਾਰਕਸਵਾਦ ਅਤੇ ਉੱਤਰ-ਆਧੁਨਿਕਤਾਵਾਦ***, ਤਰਕਭਾਰਤੀ ਪ੍ਰਕਾਸ਼ਨ, ਬਰਨਾਲਾ, 2004

........................, ***ਸਮਕਾਲੀ ਮਾਰਕਸੀ-ਚਿੰਤਨ***, ਕੁਕਨੁਸ ਪ੍ਰਕਾਸ਼ਨ, ਜਲੰਧਰ, 2004

ਮਾਰਕਸ, ਕਾਰਲ ਤੇ ਏਂਗਲਜ, ਫ਼ਰੈਡਰਿਕ ***ਚੋਣਵੀਂ ਰਚਨਾ***, ਨਵਯੁਗ ਪਬਲਿਸ਼ਰਜ਼, ਦਿੱਲੀ, 1978

....................., ***ਸਾਹਿਤ ਤੇ ਕਲਾ***, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1980

....................., ***ਕਮਿਊਨਿਸਟ ਪਾਰਟੀ ਦਾ ਮੈਨੀਫ਼ੈਸਟੋ***, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1987

ਰਜਨੀਸ਼ ਬਹਾਦਰ ਸਿੰਘ, ***ਗਲਪ ਅਧਿਐਨ****, ਚੇਤਨਾ ਪ੍ਰਕਾਸ਼ਨ, ਲੁਧਿਆਣਾ, 1999*

......................, ***ਪੰਜਾਬੀ ਸਾਹਿਤ ਚਿੰਤਨ : ਆਧਾਰ ਤੇ ਉਸਾਰ,*** *ਚੇਤਨਾ ਪ੍ਰਕਾਸ਼ਨ, ਲੁਧਿਆਣਾ, 2010*

ਰਜਿੰਦਰਪਾਲ ਸਿੰਘ, ***ਉੱਤਰ-ਆਧੁਨਿਕਤਾ***, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002

ਰਵਿੰਦਰ ਭੱਠਲ ਤੇ ਸੁਖਦੇਵ ਸਿੰਘ, ***ਮਾਰਕਸਵਾਦੀ ਸਾਹਿਤ ਚਿੰਤਨ: ਸਮਕਾਲੀ ਸਰੋਕਾਰ***, ਪੰਜਾਬੀ ਸਾਹਿੱਤ ਅਕਾਡਮੀ, ਪੰਜਾਬੀ ਭਵਨ, ਲੁਧਿਆਣਾ, 2003

ਰਵੀ, ਰਵਿੰਦਰ ਸਿੰਘ, ***ਅਮਰੀਕਾ ਦੀ ਨਵੀਨ ਆਲੋਚਨਾ-ਪ੍ਰਣਾਲੀ***, ਸੇਧ ਪ੍ਰਕਾਸ਼ਨ, ਪਟਿਆਲਾ, 1983

...................., ***ਵਿਰਸਾ ਤੇ ਵਰਤਮਾਨ***, ਪੰਜਾਬ ਪ੍ਰਕਾਸ਼ਨ, ਚੰਡੀਗੜ੍ਹ, 1986

....................(ਸੰਪਾ.), ***ਪ੍ਰਗਤੀਵਾਦ ਤੇ ਪੰਜਾਬੀ ਸਾਹਿਤ***, ਲੋਕਗੀਤ ਪ੍ਰਕਾਸ਼ਨ, ਸਰਹਿੰਦ, 1988

ਰਾਹੀ, ਜੋਗਿੰਦਰ ਸਿੰਘ, ***ਪੰਜਾਬੀ ਨਾਵਲ***, ਨਾਨਕ ਸਿੰਘ ਪੁਸਤਕਮਾਲਾ, ਅੰਮ੍ਰਿਤਸਰ, 1988

........................, ***ਮਸਲੇ ਗਲਪ ਦੇ***, ਨਾਨਕ ਸਿੰਘ ਪੁਸਤਕਮਾਲਾ, ਅੰਮ੍ਰਿਤਸਰ, 1992

........................, ***ਸਮਾਂ ਤੇ ਸੰਵਾਦ***, ਨਾਨਕ ਸਿੰਘ ਪੁਸਤਕਮਾਲਾ, ਅੰਮ੍ਰਿਤਸਰ, 1997

........................, ***ਜੋਤ-ਜੁਗਤ ਕੀ ਬਾਰਤਾ***, ਨਾਨਕ ਸਿੰਘ ਪੁਸਤਕਮਾਲਾ, ਅੰਮ੍ਰਿਤਸਰ, 2006

ਲੈਨਿਨ, ਵੀ. ਆਈ., ***ਰਿਆਸਤ ਤੇ ਇਨਕਲਾਬ***, ਪ੍ਰੋਗ੍ਰੈਸਿਵ ਪਬਲਿਸ਼ਰਜ਼, ਲਾਹੌਰ, 1944

ਵਣਜਾਰਾ ਬੇਦੀ, ਸੋਹਿੰਦਰ ਸਿੰਘ, ***ਮੱਧਕਾਲੀਨ ਪੰਜਾਬੀ ਕਥਾ : ਰੂਪ ਤੇ ਪਰੰਪਰਾ***, ਪਰੰਪਰਾ ਪ੍ਰਕਾਸ਼ਨ, ਦਿੱਲੀ, 1977

ਵਿਨੋਦ, ਟੀ. ਆਰ., ***ਕਹਾਣੀਕਾਰ ਸੁਜਾਨ ਸਿੰਘ***, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1961

......................, ***ਕਹਾਣੀਕਾਰ ਕੁਲਵੰਤ ਸਿੰਘ ਵਿਰਕ***, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1964

......................, ***ਕਹਾਣੀਕਾਰ ਕਰਤਾਰ ਸਿੰਘ ਦੁੱਗਲ***, ਮਦਾਨ ਪਬਲਿਸ਼ਰਜ਼, ਪਟਿਆਲਾ, 1969

......................, ***ਸਾਹਿਤ ਅਤੇ ਚਿੰਤਨ***, ਮਦਾਨ ਪਬਲਿਸ਼ਰਜ਼, ਪਟਿਆਲਾ, 1976

......................, ***ਪੰਜ ਨਾਵਲ : ਇਕ ਮੁੱਲਾਂਕਣ***, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 1984

……………………, ***ਪੰਜਾਬੀ ਨਾਵਲ ਅਧਿਐਨ***, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1988

ਵਿਨੋਦ, ਟੀ. ਆਰ., ***ਪੰਜਾਬੀ ਕਹਾਣੀ ਅਧਿਐਨ***, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 1989

……………………, ***ਪੰਜਾਬੀ ਨਾਵਲ ਦਾ ਸੰਸਕ੍ਰਿਤ ਅਧਿਐਨ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 1990

……………………, ***ਕੁਲਵੰਤ ਸਿੰਘ ਵਿਰਕ : ਜੀਵਨ ਤੇ ਰਚਨਾ***, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1993

……………………, ***ਸਾਹਿਤ ਆਲੋਚਨਾ (ਸਿਧਾਂਤ ਤੇ ਸਿਧਾਂਤਕਾਰ)***, *ਸੰਪਾ. ਸਤਨਾਮ ਸਿੰਘ*, ਰਘਬੀਰ ਰਚਨਾ ਪ੍ਰਕਾਸ਼ਨ, ਚੰਡੀਗੜ੍ਹ, 1997

……………………, ***ਆਓ ਨਾਵਲ ਪੜ੍ਹੀਏ***, ਚੇਤਨਾ ਪ੍ਰਕਾਸ਼ਨ, ਲੁਧਿਆਣਾ, 1999

……………………, ***ਨਾਵਲ ਆਲੋਚਨਾ ਸ਼ਬਦਾਵਲੀ ਕੋਸ਼***, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999

……………………, ***ਨਾਨਕ ਸਿੰਘ ਪੜ੍ਹਦਿਆਂ***, ਚੇਤਨਾ ਪ੍ਰਕਾਸ਼ਨ, ਲੁਧਿਆਣਾ, 2000

……………………, ***ਸੰਸਕ੍ਰਿਤੀ : ਸਿਧਾਂਤ ਤੇ ਵਿਹਾਰ***, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2004

……………………, ***ਪੰਜਾਬੀ ਆਲੋਚਨਾ ਸ਼ਾਸਤਰ***, ਚੇਤਨਾ ਪ੍ਰਕਾਸ਼ਨ, ਲੁਧਿਆਣਾ, 2007

ਵੈਦ, ਮੋਹਨ ਸਿੰਘ, ***ਇੱਕ ਸਿੱਖ ਘਰਾਣਾ***, ਰੈ ਸਿੰਘ ਐਂਡ ਸ਼ੰਨਜ਼, ਅੰਮ੍ਰਿਤਸਾਰ, 1913


**ਪੰਜਾਬੀ ਪੱਤਰਕਾਵਾਂ ਤੇ ਰਸਾਲੇ :**


***ਆਲੋਚਨਾ***, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ

***ਸਮਦਰਸ਼ੀ***, ਪੰਜਾਬੀ ਅਕਾਦਮੀ, ਦਿੱਲੀ

***ਖੋਜ ਪੱਤ੍ਰਿਕਾ***, ਪੰਜਾਬੀ ਯੂਨੀਵਰਸਿਟੀ, ਪਟਿਆਲਾ

***ਖੋਜ ਦਰਪਨ***, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ

***ਫ਼ਿਲਹਾਲ***, ਗੁਰਬਚਨ, ਚੰਡੀਗੜ੍ਹ


**ਹਿੰਦੀ ਪੁਸਤਕਾਂ :**


ਅੰਮ੍ਰਿਤਰਾਏ, ***ਵਿਚਾਧਾਰਾ ਔਰ ਸਾਹਿਤਯ***, ਹੰਸ ਪ੍ਰਕਾਸ਼ਨ, ਇਲਾਹਾਬਾਦ, 1984

ਸੀਦਰੋਵ, ਯੇ., ***ਬੀਸਵੀਂ ਸਤਾਬਦੀ ਕਾ ਸਾਹਿਤਯ : ਸਾਹਿਤਯ ਔਰ ਸੌਂਦਰਯਸ਼ਾਸਤਰ***, ਸਾਹਿਤਯ ਅਕਾਦਮੀ, ਨਈਂ

ਦਿੱਲੀ, 1987

ਸ਼੍ਰੀਵਾਸਤਵ, ਰਵੀ, ***ਸਮਾਜ ਔਰ ਆਲੋਚਨਾ***, ਨੈਸ਼ਨਲ ਪਬਲਿਸ਼ਿੰਗ ਹਾਊਸ, ਦਿੱਲੀ, 2005

................., ***ਉੱਤਰਆਧੁਨਿਕਤਾ : ਵਿਭਰਮ ਔਰ ਯਥਾਰਥ***, ਨੈਸ਼ਨਲ ਪਬਲਿਸ਼ਿੰਗ ਹਾਊਸ, ਦਿੱਲੀ, 2006

ਕੁੰਵਰਪਾਲ ਸਿੰਘ (ਸੰਪਾ.), ***ਸਾਹਿਤਯ ਔਰ ਰਾਜਨੀਤੀ***, ਭਾਸ਼ਾ ਪ੍ਰਕਾਸ਼ਨ ਦਿੱਲੀ, 1965

ਗਰੇਵਾਲ, ਓਮ ਪ੍ਰਕਾਸ਼, ***ਸਾਹਿਤਯ ਔਰ ਵਿਚਾਰਧਾਰਾ***, ਆਧਾਰ ਪ੍ਰਕਾਸ਼ਨ, ਪੰਚਕੂਲਾ, 1994

ਗੋਪਾਲ ਰਾਏ, ***ਉਪਨਿਆਸ ਦਾ ਸ਼ਿਲਪ***, ਬਿਹਾਰ ਹਿੰਦੀ ਗ੍ਰੰਥ ਅਕਾਦਮੀ, ਪਟਨਾ, 2000

ਜੈਨ, ਨਿਰਮਲ, ***ਸਾਹਿਤਯ ਕਾ ਸਮਾਜ ਸ਼ਾਸਤਰੀਯ ਚਿੰਤਨ***, ਵਿਸ਼ਵ ਵਿਦਿਆਲਿਯਾ ਪ੍ਰਕਾਸ਼ਨ, ਦਿੱਲੀ, 1986

ਨਾਮਵਰ ਸਿੰਘ, ***ਇਤਿਹਾਸ ਔਰ ਆਲੋਚਨਾ***, ਰਾਜ ਕਮਲ ਪ੍ਰਕਾਸ਼ਨ, ਦਿੱਲੀ, 1978

ਪਾਂਡੇ, ਮੈਨੇਜਰ, ***ਸਾਹਿਤਯ ਕੇ ਸਮਾਜ ਸ਼ਾਸਤਰ ਕੀ ਭੂਮਿਕਾ***, ਹਰਿਆਣਾ ਸਾਹਿਤਯ ਅਕਾਦਮੀ, ਪੰਚਕੂਲਾ, 1974

............., ***ਆਲੋਚਨਾ ਕੀ ਸਮਾਜਿਕਤਾ***, ਵਾਣੀ ਪ੍ਰਕਾਸ਼ਨ, ਨਈਂ ਦਿੱਲੀ, 1998

ਪਾਂਡੇ ਮੈਨੇਜਰ ਤੇ ਹੋਰ (ਸੰਪਾ.), ***ਮਾਰਕਸਵਾਦੀ ਸੌਂਦਰਯ ਸ਼ਾਸਤਰ***, ਗੋਇਲ ਪ੍ਰਿੰਟਸ, ਇਲਾਹਾਬਾਦ, 1977

ਪ੍ਰਸਾਦ, ਕਾਸੀ, ***ਰਚਨਾ ਔਰ ਆਲੋਚਨਾ ਦੀ ਦਵੰਦਾਤਮਿਕਤਾ***, ਸਾਹਿਤਵਾਣੀ, ਇਲਾਹਾਬਾਦ, 1982

ਮਿਸ਼ਰ, ਸ਼ਿਵ ਕੁਮਾਰ, ***ਮਾਰਕਸਵਾਦੀ ਸਾਹਿਤਕ ਚਿੰਤਨ : ਇਤਿਹਾਸ ਤਥਾ ਸਿਧਾਂਤ***, ਮਧਯ ਪ੍ਰਦੇਸ਼ ਹਿੰਦੀ ਗ੍ਰੰਥ ਅਕਾਦਮੀ, 1973

ਲਕਸਮਬਰਗ, ਰੋਜ਼ਾ, ***ਸੁਧਾਰ ਔਰ ਕ੍ਰਾਂਤੀ***, ਸੰਪਾਦਨ ਤੇ ਅਨੁਵਾਦਕ ਨਰੇਸ਼ ਨਦੀਮ, ਪ੍ਰਕਾਸ਼ਨ ਸੰਸਥਾਨ, ਨਵੀ ਦਿੱਲੀ, 2003

ਲੈਨਿਨ, ਵੀ. ਆਈ., ***ਕਿਆ ਕਰੇ ?***, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1990

ਵਾਟ, ਆਇਨ, ***ਉਪਨਿਆਸ ਕਾ ਉਦਯ***, ਹਰਿਆਣਾ ਸਾਹਿਤ ਅਕਾਦਮੀ, ਚੰਡੀਗੜ੍ਹ, 1974

ਵੈਲੋਸ਼ਿਨੋਵ, ਵੀ. ਐੱਨ, ***ਮਾਰਕਸਵਾਦ ਔਰ ਭਾਸ਼ਾ ਕਾ ਦਰਸ਼ਨ***, ਰਾਜਕਮਲ ਪ੍ਰਕਾਸ਼ਨ, ਨਈਂ ਦਿੱਲੀ, 2002

**English Books :**

Abrams, M. M., *The Glossary of The Literary Terms*, Harcourt India Private Ltd., New Delhi, (7th Ed.) 2001

Barabash, Yuri, *Aesthetics and Poetics*, Progress Publishers, Moscow, 1977

Bennett, Tony, *Formalism and Marxism,* Routledge Taylor & Francis Group, New York, 2003

Berry, Peter, *Beginning Theory: An Introduction to Literary and Cultural Theory,* Manchester United, New York, 2007

Caudwell, Christopher, *Illusion and Reality*, People's Publishing House, Delhi, 1978

Day, Gary, *Class,* Routledge Taylor & Francis Group, New York, 2007

Eagleton, Terry, *Criticism and Ideology*, Verso, London 1978

……………., *Literary Theory: An Introduction*, University of Minnesota Press, London, 1983

……………, *Ideology: An Introduction*, Verso, London, 1991

Engels, Frederick, *The origin of the family, Private property and the state*, Progress Publication, Moscow, 1974

Fast, Haward, *Literature and Reality*, People's publishing House, Ltd., New Delhi, 1955

Fischer, Ernst, *How to Read Karl Mark,* Aakar Books, Delhi, 2008

……………., *The Necessity of Art*, Penguin Books, 1981

Forster, E. M., *Aspects of Novel*, Edward Arnold, London, 1963

Fox, Ralph, *The Novel and The People,* Cobbett Press, LTD. London, 1948

Frolov, I., *Dictionary of Philosophy,* Progress Publishing, Moscow, 1984

Frye, Northrop, *Anatomy of Criticism*, Princeton University Press, Delhi, 1973

Graig, David (Edt.), *Marxists on Literature: An Anthology,* Penguin Books, 1975

Habib, M.A.R., *A History of Literary Criticism: From Plato to the Present,* Atlantic Pub., New Delhi. 2006

Halperin, John (Edt.), *The Theory of the Novel*, Oxford University Press, London, 1974

Hawkes , David, *Ideology,* Routledge Taylor & Francis Group, New York, 2007

Howarth, David, *Discourse,* Viva Books, Delhi, 2002

Jameson, Fredric, *The Political Unconscious,* Cornell University Press, New York, 1988

Jones, Steve, *Antonio Gramsci,* Routledge Taylor & Francis Group, New York, 2007

Kellogg, Rober, *The Nature of Narrative*, Robert Scholes, Oxford University Press, London, 1966

Korsch, Karl, Marxism and Philosophy, M.R. Press, London, 1970

Larrain, Jorgar, *Concept of Ideology,* B. I. Publication, New Delhi, 1980

Lukacs, Georg, *The Historical Novel*, Merlin Press, London, 1965

…………….., *Writer and Critic*, Merlin Press, London, 1970

…………….., *Theory of the Novel*, Merlin Press, London, 1971

…………….., *History And Class Consciousness*, Merlin Press, London, 1971

……………….., *The Meaning of Contemporary Realism*, Merlin Press, London, 1972

Macherey, Pierre, *A Theory of Literary Production*, Rutledge and Kegan Paul, London, 1978

Muir, Edwin, *The Structure of the Novel,* The Hogarth Press, London, 1957

Murry, J. Middleton, *The Problem of Style*, Oxford University Press, London, 1922

Roberts, Adam, *Fredric Jameson*, Routlege & Kegen Paul, London,

Rockwell, Joan, *Fact in Fiction: The Use of Literature in the Systematic Study of Society,* Routlege & Kegen Paul, London, 1974

Rodway, Allan, *Truths of Fiction*, Chatto and Windus, London, 1970

Scholes, Robert and Kellogg, Robert *The Nature of Narrative*, Oxford University Press, London, 1966

Stevik, Philip (Edt.), *Theory of the Novel*, University of California Press, New York, 1971

Tasneem, N.S. *Narrative Modes in Punjabi Novel*, India Institute of Advanced Study Rashtrapati Nivas, Shimla, 2002

Vinod, T. R., *Fiction of Mitter Sain Meet (A Critique of Bourgeois Sate),* Angel Parkashan, Ludhiana, 2008

Walker, David and Gray, Daniel, *Historical Dictionary of Marxism,* The Scarecrow Press, Inc., U.K., 2007

Wellek, Rene, *Concepts of Criticism*, Yale University Press, London, 1963

Wellek, Rene & Austin, Warren, *Theory of Literature,* Penguin Books, England, 1970

Williams, Raymond, *Marxism and Literature,* Oxford University Press, London, 1977

Yermakova, Atonina, & Radnikov, Valentim, *What are Classes and the Class Struggle?* Progress Publishers, Moscow, 1986

Zeraffa, Michel, *Fictions: The Novel and Social Reality, Translated By Catherine Burns and Tom Burns,* Penguin Books, Ltd., Middlesex, England, 1976

Zis, A., *Foundation of Marxist Aesthetics*, Progress, Publishers, Moscow, 1977

**Web Sites:**

www.punjabialochana.com

www.wikipedia.org

******************